ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥




# ਸਤਿਗੁਰੂ ਜਗਜੀਤ ਸਿੰਘ ਸਿਮਰਤੀ ਅੰਕ 2070

## ASCENDANCE OF GURUSHIP TO SATGURU UDAY SINGH

It is part of Namdhari Sikhs religious belief that the spirit of Guru's sanctity, divinity and religious authority descends upon the subsequent Guru, when the guruship is devolved on him. Guru chooses the successor. And the same light or 'jyot' passed on from Satguru Jagijt Singh to Satguru Uday Singh. The ascendance of Guruship to Satguru Uday Singh was widely reported and acclaimed, when Mata Chand Kaur blessed him after Dastarbandi. The Hindustan Times wrote:

### NAMDHARI SECTS MANTLE PASSED ON TO UDAY SINGH

**BHOG AT BHAINI SAHIB Younger nephew of departed Satguru takes over formally**

**BHAINI SAHIB (LUDHIANA)**-Hundreds of people were on the lawns of Bhaini Sahib on Sunday to attend the bhog ceremony of Satguru Jagjit Singh, spiritual leader of Namdhari Sikhs, who had passed away on December 13.

Clad in all white and cream, the sect's assembly included people from various states and even foreign shores such as Singapore, Thailand, the US, and the UK. The formal "dastaarbandi" (turban tying) of Satguru Uday Singh, younger nephew of Satguru Jagjit Singh who was declared his successor on December 13, followed the ceremony.

Politicians from all major regional and national parties mourned the death of the spiritual leader. Chief minister Prakash Singh Badal, union railway Minister Pawan Kumar Bansal , Delhi Sikh Gurdwara Managing Committee (DSGMC) Chief Paramjit Singh Sarna, people's party of Punjab president Manpreet Singh Badal , Congress leader Jagmeet Brar, former Haryana chief minister Om Prakash Chautala, and Balwant Singh Ramoowalia of the Shiromani Akali Dal (SAD) were present .

Religious leaders from the DSGMC; Anadpur Sahib ; Hazur Sahib; Baru Sahib; Radha Soami Satsang ;and Nirmal Kutia, Haridwar; and environmental activist Balbir Singh Seechewal included hundreds who had sent "dastaars" to Satguru Uday Singh.

# ਸਤਿਜੁਗ

## ਸਤਿਗੁਰੂ ਜਗਜੀਤ ਸਿੰਘ ਸਿਮਰਤੀ ਅੰਕ


23 ਫੱਗਣ ਤੋਂ 13 ਚੇਤਰ—2070
(06 - 26 ਮਾਰਚ ) 2014
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ
ਜਿਲਦ 22
ਨੰਬਰ 6, 7, 8

**ਸਤਿਜੁਗ**
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ
ਨਵੀਂ ਦਿੱਲੀ-110015
ਫ਼ੋਨ : 01141425686
**E : mail :satjugweekly@gmail.com**

**ਐਡੀਟਰ, ਛਾਪਕ ਤੇ ਪ੍ਰਕਾਸ਼ਕ :**
ਹਰਵਿੰਦਰ ਸਿੰਘ ਹੰਸਪਾਲ ਦੇ ਪ੍ਰਬੰਧ ਨਾਲ,
ਰਾਮ ਕ੍ਰਿਸ਼ਨਾ ਪ੍ਰੈਸ, ਨਰਾਇਣਾ
ਨਵੀਂ ਦਿੱਲੀ ਵਿੱਚ ਛਪਿਆ,
ਦਫ਼ਤਰ ਸਤਿਜੁਗ,
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ,
ਨਵੀਂ ਦਿੱਲੀ-੧੧੦੦੧੫
ਤੋਂ ਪ੍ਰਕਾਸ਼ਤ ਹੋਇਆ।
(ਨਾਮਧਾਰੀ ਦਰਬਾਰ ਵਾਸਤੇ)

**THE SATJUG**
**Namdhari Gurdwara**
**Ramesh Nagar, New Delhi-15**
**RNI No. 55658/93........**
**Postal Regd. No. DL (W) 01/2055/ 12-14**
**Licence No. U(C)-169/2012-14 to post without pre-payment at New Delhi PSO**

| | | |
|---|---|---|
| ਇਕ ਸਾਲ | : | ਦੇਸ - 250 ਰੁ. |
| | : | ਪ੍ਰਦੇਸ - 30 ਪੌਂਡ |
| ਪੰਜ ਸਾਲ | : | ਦੇਸ - 1000 ਰੁ. |
| | | ਪ੍ਰਦੇਸ - 120 ਪੌਂਡ |

***Designed and Typeset at :***
**CADCON INC, New Delhi**
**singhharkeerat@yahoo.com**
**Ph : 9871278465**

***ਪੱਤਰ ਵਿਹਾਰ ਦਾ ਪਤਾ :***
ਮੈਨੇਜਰ, ਸਤਿਜੁਗ
ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ,
ਨਵੀਂ ਦਿੱਲੀ-110015


# ਤਤਕਰਾ

# ਉਪਦੇਸ਼-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



## ਐਵੇਂ ਭਰਮਾਂ ਵਿਚ ਨਾ ਪਿਆ ਕਰੋ

ਇਕ ਬੀਬੀ ਪ੍ਰੀਤੋ ਹੈ। ਉਸਨੇ ਦਸਿਆ ਕਿ ਮੈਨੂੰ ਤਾਂ ਬੜਾ ਕੁਝ ਦਿਸਦਾ ਹੈ, ਸ਼ਕਲਾਂ ਦਿਸਦੀਆਂ ਹਨ। ਮੈਨੂੰ ਉਸਨੇ ਆਪ ਸਾਰੀ ਗੱਲ ਦੱਸੀ। ਉਸ ਤੋਂ ਬਾਅਦ ਇਕ ਦਿਨ ਘਰ ਆਈ। ਮਾਈਆਂ ਕੰਮ ਕਰਦੀਆਂ ਸੀ, ਰਾਤ ਦਾ ਵੇਲਾ ਸੀ। ਮੈਂ ਆਖਿਆ ਸਾਡੇ ਵਿਹੜੇ ਵਿਚ ਮੰਜੇ ਤੇ ਕੌਣ ਲੰਮਾ ਪਿਆ ਹੋਇਆ ਹੈ। ਬੀਬੀ ਜੀ (ਬੇਬੇ ਜੀ) ਸੀ ਘਰ, ਉਨ੍ਹਾਂ ਆਖਿਆ ਪ੍ਰੀਤੋ ਮਾਲੀਆਂ ਦੀ ਪਈ ਹੈ। ਮੈਂ ਪੁੱਛਿਆ ਇਸ ਨੂੰ ਕੀ ਗੱਲ ਹੈ? ਤਾਂ ਉਹਨਾਂ ਆਖਿਆ ਸੀ ਕਸਰ ਹੋ ਗਈ ਹੈ। ਮੈਂ ਕਿਹਾ ਇਹ ਗਲਤ ਗੱਲ ਹੈ। ਸਾਡੇ ਇਥੇ ਘਰ ਆ ਕੇ ਬਿਲਕੁਲ ਇਹ ਗੱਲ ਹੋ ਹੀ ਨਹੀਂ ਸਕਦੀ। ਇਸ ਨੂੰ ਕੋਈ ਬਿਮਾਰੀ ਹੈ। ਸਤਿਗੁਰੂ ਦੀ ਰਜ਼ਾ ਐਸੀ ਸੀ ਕਿ ਕੁਝ ਦਿਨਾਂ ਬਾਅਦ ਇਕ ਹਕੀਮ ਕੋਲੋਂ ਉਸ ਨੂੰ ਦੁਆਈ ਦਵਾਈ। ਉਸਨੂੰ ਜਦੋਂ ਵਿਖਾਇਆ ਤਾਂ ਉਸਨੇ ਵੇਖਦਿਆਂ ਹੀ ਆਖਿਆ ਕਿ ਇਸ ਦੇ ਸਿਰ ਨੂੰ ਗਰਮੀ ਚੜ੍ਹੀ ਹੋਈ ਹੈ। ਉਸਨੇ ਦਵਾਈ ਦਿੱਤੀ। ਸਾਧ ਸੰਗਤ ਜੀ, ਇਕ ਹਫਤੇ ਦੇ ਅੰਦਰ ਉਸਦੀ ਸਾਰੀ ਗਰਮੀ, ਉਹ ਭੂਤ-ਚੁੜੇਲਾਂ ਨਿਕਲ ਗਏ, ਜਿਹੜੇ ਮਾਰਿਆਂ ਕੁੱਟਿਆਂ ਤੇ ਮੰਤਰ ਦੇ ਕੀਤਿਆਂ ਨਹੀਂ ਸੀ ਨਿਕਲੇ। ਇਕ ਹਫਤੇ ਦੇ ਵਿਚ ਵਿਚ ਉਹ ਸਾਰੇ ਨਿਕਲ ਗਏ ਤੇ ਉਹ ਚੰਗੀ ਭਲੀ ਹੋ ਗਈ। ਫਿਰ ਮੈਂ ਉਸਨੂੰ ਪੁਛਿਆ ਕਿ ਬੀਬੀ ਤੂੰ ਆਖਦੀ ਸੀ ਮੈਨੂੰ ਭੂਤ ਚੁੜੇਲਾਂ ਚਿੰਬੜੇ ਹੋਏ ਹਨ, ਉਹ ਕੀ ਕਸਰ ਸੀ? ਕਹਿੰਦੀ ਉਹ ਕੁਝ ਨਹੀਂ ਸੀ ਮੇਰੇ ਦਿਮਾਗ ਨੂੰ ਗਰਮੀ ਚੜ੍ਹੀ ਹੋਈ ਸੀ। ਮੇਰਾ ਕਹਿਣ ਤੋਂ ਭਾਵ ਇਹ ਹੈ ਕਿ ਅਸੀਂ ਉਹਨਾਂ ਭੂਤ ਚੁੜੇਲਾਂ ਨੂੰ ਚੁੱਕ ਕੇ ਆਪਣੇ ਸਿਰ ਉਪਰ ਸੁੱਟ ਲੈਂਦੇ ਹਾਂ, ਫੜ ਫੜ ਕੇ, ਖਿੱਚ ਖਿੱਚ ਕੇ ਉਹਨਾਂ ਨੂੰ ਆਪਣੇ ਅੰਦਰ ਵਾੜਦੇ ਹਾਂ। ਐਵੇਂ ਭਰਮਾਂ ਵਿਚ ਨਾ ਪਿਆ ਕਰੋ।

## ਇਕੱਠੇ ਬੈਠ ਕੇ ਨਾਮ ਸਿਮਰਨ ਕਰੋ

ਅਸੀਂ ਜਿਹੜੀਆਂ ਵੰਡ ਪਾਉਣ ਵਾਲੀਆਂ ਗੱਲਾਂ ਨੇ, ਉਸ ਕਰਕੇ ਆਪਸ ਵਿਚ ਲੜਾਈ ਕਰਦੇ ਹਾਂ। ਕਦੇ ਇਕੱਠੇ ਬਹਿੰਦੇ ਨਹੀਂ। ਜੇ ਤੁਸੀਂ ਐਸ ਸ਼ਹਿਰ ਵਾਲੇ ਐਹੋ ਜਿਹਾ ਕੋਈ ਉਦਮ ਕਰੋ - ਜਿਹੜੇ ਰਾਮ ਨੂੰ ਮੰਨਣ ਵਾਲੇ ਨੇ, ਕ੍ਰਿਸ਼ਨ ਨੂੰ ਮੰਨਣ ਵਾਲੇ ਨੇ, ਗੁਰੂ ਗੋਬਿੰਦ ਸਿੰਘ ਨੂੰ ਮੰਨਣ ਵਾਲੇ ਨੇ, ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲੇ ਨੇ ਸਾਰੇ ਇਕੱਠੇ ਬੈਠ ਕੇ ਇਥੇ, ਜੋ ਜੋ ਨਾਮ ਕਿਸੇ ਨੇ ਆਪਣੇ ਗੁਰੂ ਤੋਂ ਪੁਛਿਐ ਉਸ ਦਾ ਸਿਮਰਨ ਕਰੋ। ਕਦੇ ਸਾਲ ਵਿਚ ਇਕ ਵੇਰਾਂ, ਇਕ ਘੰਟਾ ਬਹਿ ਕੇ ਸਿਮਰਨ ਕਰ ਲਿਆ ਕਰੋ। ਕਦੇ ਛੇ ਮਹੀਨਿਆਂ ਵਿਚ ਕਰ ਲਿਆ ਕਰੋ। ਮਹੀਨੇ ਪਿਛੋਂ ਕਰ ਲਉ ਤੇ ਬਹੁਤ ਚੰਗਾ।

## ਗੁਰੂ ਘਰ ਦੀ ਨਿੰਦਿਆ ਨਾ ਕਰੋ

ਬੱਚਿਆਂ ਨੂੰ ਤੁਸੀਂ ਸਕੂਲਾਂ ਕਾਲਜਾਂ ਵਿਚ ਟਿਊਸ਼ਨਾਂ ਲਾ ਕੇ ਪੜ੍ਹਾਉਂਦੇ ਹੋ, ਸਤਿਗੁਰਾਂ ਦੇ ਬਚਨ ਵੀ ਸੁਣਾਇਆ ਕਰੋ। ਤੁਸੀਂ ਸਤਿਗੁਰਾਂ ਨੂੰ ਯਾਦ ਕਰਿਆ ਕਰੋ। ਇਕ ਘੰਟਾ ਨਾਮ ਸਿਮਰਨ ਬੱਚਿਆਂ ਕੋਲੋਂ ਵੀ ਕਰਵਾਇਆ ਕਰੋ, ਮਰਯਾਦਾ ਰਖਾਇਆ ਕਰੋ ਤੇ ਸਿਨਮੇ, ਟੈਲੀਵਿਜ਼ਨ ਤੇ ਹੋਰ ਦੁਨੀਆਂ ਦੇ ਜਿਹੜੇ ਸਿਲਸਿਲੇ ਨੇ ਉਹਨਾਂ ਨੂੰ ਨਾ ਵੇਖਣ ਜਾਣ ਦਿਆ ਕਰੋ। ਘਰ ਵਿਚ ਬਹਿ ਕੇ ਬੱਚਿਆਂ ਦੇ ਸਾਹਮਣੇ ਨਿੰਦਿਆ ਨਾ ਕਰਿਆ ਕਰੋ ਗੁਰੂ ਘਰ ਦੀ, ਜਿੱਥੋਂ ਬੱਚੇ ਵਿਗੜਦੇ ਨੇ। ਤਗੜੇ ਹੋ ਕੇ ਭਜਨ ਬਾਣੀ ਵਾਲੇ ਪਾਸੇ ਲੱਗਣ ਦੀ ਕੋਸ਼ਿਸ਼ ਕਰੋ।

## ਮਰਯਾਦਾ ਨਾਲ ਪਾਠ

ਨਾਮਧਾਰੀ ਸਿੰਘ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਹਰ ਇੱਕ ਪੱਤਰੇ ਦਾ ਓਨਾ ਹੀ ਅਦਬ ਕਰਦਾ ਹੈ ਜਿੰਨਾ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਅਦਬ ਕਰਦਾ ਹੈ। ਨਾਮਧਾਰੀ ਸਿੰਘ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪਾਠ ਕਰਨ ਲਗਦਾ ਹੈ ਤਾਂ ਸਣੇਕੇਸੀਂ ਇਸ਼ਨਾਨ ਕਰਕੇ, ਪਵਿੱਤਰ ਹੋ ਕੇ ਕਰਦਾ ਹੈ। ਜੰਗਲ ਜਾਂਦਾ ਹੈ ਤਾਂ ਬਸਤਰ ਧੋਂਦਾ ਹੈ। ਇਕ ਪੱਤਰੇ ਦਾ ਵੀ ਪਾਠ ਕਰਦਾ ਹੈ ਤਾਂ ਏਸੇ ਮਰਯਾਦਾ ਨਾਲ ਕਰਦਾ ਹੈ। ਜਿਥੇ ਮਿਟੀ ਦੇ ਤੇਲ ਦੀਆਂ ਬੱਤੀਆਂ ਜਗਾ ਕੇ, ਬੂਟਾਂ ਵਾਲੇ ਪੈਰਾਂ ਨਾਲ ਜਾ ਕੇ ਪਾਠ ਕਰਨ ਲਗ ਪੈਣ, ਕੀ ਉਹ ਅਦਬ ਹੈ?

## ਮਨ ਨੂੰ ਆਪਣੇ ਵੱਸ ਕਰੋ

ਮਨ ਨੂੰ ਜੇ ਆਪਣੇ ਵੱਸ ਵਿਚ ਕਰ ਲਈਏ ਤਾਂ ਕਿਸੇ ਵੀ ਚੀਜ਼ ਦੀ ਪ੍ਰਾਪਤੀ ਔਖੀ ਨਹੀਂ, ਫੇਰ ਇਸ ਨੂੰ ਵੱਸ ਕਿਉਂ ਨਾ ਕਰੀਏ। ਅਕਾਲ ਪੁਰਖ ਈਸ਼ਵਰ ਦੀ ਪ੍ਰਾਪਤੀ ਏਡੀ ਔਖੀ ਪ੍ਰਾਪਤੀ ਹੈ, ਜਿਸ ਬਾਰੇ ਲਿਖਿਆ ਹੈ-

ਹਰਿ ਕੀ ਗਤਿ ਨਹਿ ਕੋਊ ਜਾਨੈ॥ ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ।।

ਏਡੀ ਵੱਡੀ ਚੀਜ਼ ਦੀ ਪ੍ਰਾਪਤੀ ਹੋ ਜਾਂਦੀ ਏ ਤਾਂ ਦੂਜੀਆਂ ਚੀਜ਼ਾਂ ਏਸ ਤੋਂ ਬਹੁਤ ਹੇਠਾਂ ਰਹਿ ਜਾਂਦੀਆਂ ਨੇ। ਉਸ ਏਸ ਤੋਂ ਘੱਟ ਇਕਾਗਰਤਾ ਨਾਲ ਵੀ ਪ੍ਰਾਪਤ ਹੋ ਸਕਦੀਆਂ ਨੇ। ਹੋਰ ਕਿਹੜੀ ਚੀਜ਼ ਏ ਜਿਹੜੀ ਲਾਂਭੇ ਰਹਿ ਜਾਵੇਗੀ। ਇਹ ਕੋਸ਼ਿਸ਼ ਕਰਿਆ ਕਰੋ।

## ਧਰਮ ਦਾ ਪ੍ਰਚਾਰ

ਮੈਂ ਜਿਸ ਜਗ੍ਹਾ ਤੋਂ (ਸ੍ਰੀ ਭੈਣੀ ਸਾਹਿਬ - ਜਪ ਪ੍ਰਯੋਗ ਦੇ ਭੋਗ ਤੋਂ) ਆਇਆ ਹਾਂ ਉਥੇ ਸੈਂਕੜੇ ਆਦਮੀ ਅੱਠ ਅੱਠ ਘੰਟੇ ਬੈਠ ਕੇ ਨਾਮ ਸਿਮਰਨ ਕਰਦੇ ਨੇ, ਮਰਯਾਦਾ ਰੱਖਦੇ ਨੇ। ਮਰਯਾਦਾ ਦਾ ਮਤਲਬ ਇਹ ਹੈ ਕਿ ਉਹ ਖੂਹ ਦਾ ਜਲ ਛਕਦੇ ਨੇ, ਦੂਸਰੇ ਆਦਮੀ ਨਾਲ ਲੱਗਦੇ ਨਹੀਂ, ਦੂਸਰੇ ਆਦਮੀ ਕੋਲੋਂ ਰੋਟੀ ਨਹੀਂ ਖਾਂਦੇ, ਜਿਹੜਾ ਮਾਸ ਸ਼ਰਾਬ ਖਾਂਦਾ ਪੀਂਦਾ ਹੈ ਉਹਦੇ ਘਰ ਦਾ, ਹੱਥ ਦਾ ਅੰਨ ਜਲ ਨਹੀਂ ਵਰਤਦੇ। ਜਿੰਨੇ ਸਾਡੀ ਦੁਨੀਆਂ ਦੇ ਧਰਮ ਨੇ ਪਰਮਾਤਮਾ ਨੂੰ ਮਿਲਣ ਦੇ ਰਾਹ ਨੇ, ਸਾਰੇ ਧਰਮਾਂ ਵਿਚ ਅਸੀਂ ਜੇ ਇਹ ਗੱਲ ਕਰ ਸਕੀਏ, ਕੋਈ ਮਾਸ ਸ਼ਰਾਬ ਖਾਣ ਪੀਣ ਵਾਲਾ ਜਿਹੜਾ ਹੈ, ਕਿਸੇ ਵੀ ਧਰਮ ਨੂੰ ਮੰਨਣ ਵਾਲਾ ਹੈ, ਉਹਦੇ ਘਰ ਦਾ, ਹੱਥ ਦਾ ਅੰਨ ਪਾਣੀ ਨਾ ਖਾਵੇ। ਬਗੈਰ ਲਾਊਡ ਸਪੀਕਰ ਦੇ, ਬਗੈਰ ਕਿਸੇ ਸਭਾ ਰਚਣ ਦੇ, ਬਹੁਤ ਵੱਡਾ ਪ੍ਰਚਾਰ ਧਰਮ ਦਾ ਹੋ ਸਕਦਾ ਹੈ।

## ਸਤਿਗੁਰੂ ਜੀ ਕੁੜੀਆਂ ਮਾਰਨੋਂ ਹਟਾਏ

ਤੁਹਾਨੂੰ ਪਤੈ ਜੇ ਜ਼ਮੀਨ ਨਾ ਹੋਵੇ, ਫਸਲ ਨਹੀਂ ਹੋ ਸਕਦੀ, ਏਸੇ ਤਰ੍ਹਾਂ ਹੀ ਔਰਤ ਦਾ ਜਾਮਾ ਨਾ ਹੋਵੇ ਤਾਂ ਮਰਦ ਪੈਦਾ ਨਹੀਂ ਹੋ ਸਕਦੇ। ਜਿਹੜੇ ਗਰੇਵਾਲ ਜੱਟ ਸਨ, ਇਹ ਕੁੜੀਆਂ ਨਹੀਂ ਸਨ ਬਚਣ ਦੇਂਦੇ, ਆਂਹਦੇ ਸਨ, ਸਾਡਾ ਵੀ ਕੋਈ ਜਵਾਈ ਬਣੇਗਾ! ਮਾਰ ਦੇਂਦੇ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਕਿਰਪਾ ਕੀਤੀ ਤੇ ਉਹ ਕੁੜੀਆਂ ਮਾਰਨੋ ਹਟਾਏ। ਵਿਧਵਾਵਾਂ ਦੇ ਵਿਆਹ ਕੀਤੇ, ਮਾਈਆਂ ਨੂੰ ਅੰਮ੍ਰਿਤ ਸਤਿਗੁਰੂ ਰਾਮ ਸਿੰਘ ਜੀ ਨੇ ਛਕਾਇਆ, ਬਰਾਬਰਤਾ ਲਿਆਂਦੀ।

## ਸੰਜਮ ਕਰਨਾ ਬੜਾ ਔਖਾ ਹੈ

ਸੰਜਮ ਕਰਨਾ ਬੜਾ ਔਖਾ ਹੈ, ਪਰ ਇਹਦੇ ਗੁਣ ਬਹੁਤ ਨੇ, ਜਿਹੜੇ ਅਗਲੇ ਸੰਸਾਰ ਤੇ ਹੋਣੇ ਨੇ ਉਹ ਤੇ ਬਹੁਤ ਵੱਡੀ ਗੱਲ ਹੈ। ਪਰ ਇਥੇ ਹੀ ਉਸ ਦੇ ਬੜੇ ਗੁਣ ਨੇ। ਜਿਹੜਾ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਜਿੱਤ ਲੈਂਦਾ ਹੈ ਉਹ ਇਥੇ ਹੀ ਸੁਖੀ ਹੋ ਜਾਂਦਾ ਹੈ। ਇਕ ਆਦਮੀ ਏਅਰ ਕੰਡੀਸ਼ਨ ਕਮਰੇ ਵਿਚ ਬੈਠਾ ਹੈ, ਅੰਦਰੋਂ ਸੜੀ ਜਾਂਦਾ ਹੈ ਵੇਖ ਵੇਖ ਕੇ ਕਿ ਫਲਾਣੇ ਬੰਦੇ ਕੋਠੀ ਪਾ ਲਈ ਹੈ। ਉਸਦਾ ਕੀ ਫਾਇਦਾ ਹੈ ਏਅਰ ਕੰਡੀਸ਼ਨ ਕਮਰੇ ਵਿਚ ਬੈਠੇ ਦਾ। ਇਕ ਆਦਮੀ ਧੁੱਪੇ ਬੈਠਾ ਹੈ, ਅੰਦਰੋਂ ਠੰਡਾ ਹੈ, ਉਸ ਨੂੰ ਕੋਈ ਤਕਲੀਫ ਨਹੀਂ।

# ਉਪਦੇਸ਼ ਸੁਣਹੁ ਤੁਮ ਗੁਰ ਸਿਖਹੁ



## ਸਤਿਗੁਰੂ ਜਗਜੀਤ ਸਿੰਘ ਵਰਗਾ ਕੋਈ ਹੋ ਹੀ ਨਹੀਂ ਸਕਦਾ

ਸਾਧ ਸੰਗਤ ਜੀ, ਸਤਿਗੁਰੂ ਜਗਜੀਤ ਸਿੰਘ ਵਰਗਾ ਕੋਈ ਹੋ ਹੀ ਨਹੀ ਸਕਦਾ। ਉਹਨਾਂ ਨੇ ਸਾਡੇ ਤੇ ਬਹੁਤ ਕਿਰਪਾ ਕੀਤੀ ਹੈ। ਮੈਨੂੰ ਲੱਗਦਾ ਹੈ ਕਿ ਇਕੱਲਾ ਮੈ ਸਤਿਗੁਰੂ ਜੀ ਦੇ ਬਹੁਤ ਨੇੜੇ ਸੀ, ਪਰ ਤੁਹਾਡੇ ਵਿਚੋਂ ਬਹੁਤ ਸਾਰੇ ਸੱਜਣ ਹਨ ਜਿਨ੍ਹਾਂ ਮੇਰੇ ਤੋਂ ਵੀ ਜ਼ਿਆਦਾ ਕਿਰਪਾ ਪ੍ਰਾਪਤ ਕੀਤੀ ਹੈ। ਉਹਨਾਂ ਨੇ ਬਜ਼ੁਰਗਾਂ ਤੋ ਲੈ ਕੇ ਬੱਚਿਆਂ ਤੱਕ ਸਭ ਨਾਲ ਪਿਆਰ ਕੀਤਾ। ਹਰ ਇੱਕ ਨੂੰ ਇਹ ਹੀ ਮਹਿਸੂਸ ਹੋਇਆ ਕਿ ਸਤਿਗੁਰੂ ਜੀ ਮੇਰੇ ਨਾਲ ਬਹੁਤਾ ਪਿਆਰ ਕਰਦੇ ਸਨ। ਉਸੇ ਪਿਆਰ ਦਾ ਵਰੋਸਾਇਆ ਹੋਇਆ ਮੈਂ ਵੀ ਇੱਕ ਛੋਟਾ ਜਿਹਾ ਸਿੱਖ ਹਾਂ। ਸਾਡਾ ਸਾਰਿਆਂ ਦਾ ਇਹੀ ਜੀਅ ਕਰਦਾ ਸੀ ਸਾਡੀ ਰਹਿੰਦੀ ਜ਼ਿੰਦਗੀ ਤੱਕ ਸਾਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਣ। ਪਰ ਇਹ ਵੀ ਉਹਨਾਂ ਦੀ ਰਜ਼ਾ ਹੈ। ਜੋ ਲਿਖਿਆ ਹੈ, ਉਸੇ ਦੇ ਮੁਤਾਬਿਕ ਹੋਣੀ ਕਰਦੀ ਹੈ।

ਜਦੋ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਦੇਹ ਸ਼ਾਂਤ ਹੋਈ ਪ੍ਰੈਸ ਵਾਲਿਆਂ ਨੇ ਪੁੱਛਿਆ, "ਤੁਸੀ ਅੱਗੇ ਕੀ ਕਰੋਗੇ? ਮੈਂ ਕਿਹਾ, "ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਜੋ ਪ੍ਰੋਗਰਾਮ ਸਾਨੂੰ ਦਿੱਤਾ ਹੈ ਉਸ ਤੋਂ ਉਤੇ ਕੋਈ ਨਹੀ, ਨਵਾਂ ਪ੍ਰੋਗਰਾਮ ਕਿਸੇ ਨੂੰ ਉਲੀਕਣ ਦੀ ਕੋਈ ਜ਼ਰੂਰਤ ਨਹੀ।" ਜੇ ਅਸੀਂ ਸਾਰੇ ਉਹੀ ਕੁੱਝ ਕਰ ਸਕੀਏ, ਉਸ ਤੋ ਵੱਡੀ ਸਤਿਗੁਰੂ ਜੀ ਨੂੰ ਸ਼ਰਧਾਂਜਲੀ ਨਹੀ।

## ਸਵਾ ਲੱਖ ਪਾਠ ਪੂਰੇ ਕਰੀਏ

ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕਰਕੇ ਜੋ ਸਵਾ ਲੱਖ ਪਾਠਾਂ ਦਾ ਪ੍ਰਵਾਹ ਚਲਾਇਆ ਹੈ, ਉਹਨਾਂ ਚੋਂ 65 ਹਜ਼ਾਰ ਤੋ ਜ਼ਿਆਦਾ ਪਾਠ ਹੋ ਚੁੱਕੇ ਸਨ। ਉਹਨਾਂ ਵਿਚੋਂ ਜਿੰਨੇ ਵੀ ਹੋ ਸਕਦੇ ਹਨ ਘਰ ਪ੍ਰਤੀ ਆਪਣੇ ਪਾਠ ਲਓ। ਜਿਹੜਾ ਘਰ ਇਕ ਮਹੀਨੇ 'ਚ ਇਕ ਪਾਠ ਕਰ ਸਕਦਾ ਹੈ, ਇੱਕ ਕਰ ਲਓ। ਜਿਹੜੇ ਦੋ ਮਹੀਨੇ ਵਿਚ ਇੱਕ ਕਰ ਸਕਦਾ ਹੈ ਇੱਕ ਕਰ ਲਓ। ਉਹ ਪਾਠ ਆਪਾਂ ਜ਼ਰੂਰ ਪੂਰੇ ਕਰੀਏ ਤਾਂਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣ। ਸਾਰਿਆਂ ਤੋਂ ਵੱਡੀ ਸ਼ਰਧਾਂਜਲੀ ਇਹੀ ਹੈ, ਆਪਾਂ ਸਤਿਗੁਰੂ ਜੀ ਦੇ ਹੁਕਮ ਤੇ ਜਿੰਨਾਂ ਵੀ ਵੱਧ ਤੋਂ ਵੱਧ ਚੱਲ ਸਕੀਏ, ਆਪਾਂ ਚਲੀਏ। ਅਖ਼ੀਰ ਵਿੱਚ ਤੁਹਾਡੇ ਸਾਰਿਆਂ ਦੇ ਚਰਨਾਂ 'ਚ ਮੇਰੀ ਇਹ ਬੇਨਤੀ ਹੈ ਮੇਰੇ ਵਾਸਤੇ ਵੀ ਅਰਦਾਸ ਕਰੋ ਕਿ ਮੈਂ ਇਹ ਸੇਵਾ ਕਰ ਸਕਾਂ ਜਿਹੜੀ ਬਹੁਤ ਵੱਡੀ ਏ।

## ਉਹ ਘੜੀ ਸਾਡੇ ਲਈ ਸੁਲਖਣੀ ਹੋਵੇਗੀ

ਸਾਧ ਸੰਗਤ ਜੀ 13 ਦਸੰਬਰ ਨੂੰ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇਹ ਕਰਕੇ ਆਪਣੇ ਤੋਂ ਵਿਛੜਿਆਂ ਇਕ ਸਾਲ ਪੂਰਾ ਹੋ ਗਿਆ ਹੈ। ਤੇ ਆਪਾਂ ਸਾਰਿਆਂ ਦਾ ਇਹ ਫਰਜ਼ ਹੈ ਕਿ ਸੱਚੇ ਪਾਤਸ਼ਾਹ ਜੀ ਦੀ ਯਾਦ ਸਦਾ ਹੀ ਸਾਡੇ ਮਨਾਂ ਵਿਚ ਉਹਨਾਂ ਦੇ ਪਰਉਪਕਾਰ ਯਾਦ ਰਹਿਣ। ਉਹਨਾਂ ਦੇ ਪਰਉਪਕਾਰ ਯਾਦ ਕਰਾਂਗੇ, ਉਹਨਾਂ ਦੀਆਂ ਬਖਸ਼ਿਸ਼ਾਂ ਯਾਦ ਕਰਾਂਗੇ ਉਹ ਘੜੀ ਸਾਡੇ ਲਈ ਸੁਲੱਖਣੀ ਹੋਵੇਗੀ। ਉਹੀ ਘੜੀ ਸਾਡੀ ਲੇਖੇ ਲੱਗਣੀ ਹੈ, ਉਹ ਘੜੀ ਚੰਗੀ ਲਗਣੀ ਹੈ ਉਹ ਬਖਸ਼ਿਸ਼ ਸਾਰਿਆਂ ਤੋਂ ਉਪਰ ਹੈ ਇਸ ਕਰਕੇ ਕੋਈ ਵੀ ਸਿੰਘ ਵਾਂਝਾ ਨਾ ਰਹੇ।

## ਭਾਰਤੀ ਸੰਸਕ੍ਰਿਤੀ ਅਪਣਾਈਏ

ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਦੀ ਦਿੱਤੀ ਹੋਈ ਸਿੱਖੀ ਹੈ ਸਾਨੂੰ ਉਹ ਜਿਸ ਦ੍ਰਿੜ੍ਹ ਕਰਵਾਈ ਆਓ ਬੜੇ ਪਿਆਰ ਨਾਲ ਉਸਨੂੰ ਆਖੀਏ ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ।

ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਦੀ ਦਿੱਤੀ ਹੋਈ ਸਿੱਖੀ ਤੇ ਉਹਨਾਂ ਦੇ ਪਰਉਪਕਾਰਾਂ ਨੂੰ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਨੇ ਭੁੱਲਣ ਨਹੀਂ ਦਿੱਤਾ। ਆਦਿ ਸ੍ਰੀ ਗ੍ਰੰਥ ਸਾਹਿਬ ਦੇ ਦੋ ਵਾਰੀ ਸਵਾ-ਸਵਾ ਲੱਖ ਪਾਠ ਕਰਾ ਕੇ ਭੋਗ ਪਵਾਏ ਤੇ ਤੀਜੀ ਵਾਰੀ ਚਲ ਰਹੇ ਹਨ। ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਇਹ ਬਚਨ ਕਰਦੇ ਸੀ ਕਿ ਅਸੀਂ ਇਹ ਭਾਰਤੀ ਸੰਸਕ੍ਰਿਤੀ ਨੂੰ ਅਪਣਾ ਲਈਏ ਤਾਂ ਸਾਡਾ ਦੇਸ ਦੂਜੀ ਸਾਰੀ ਦੁਨੀਆਂ ਦਾ ਮਾਰਗ ਦਰਸ਼ਨ ਕਰ ਸਕਦਾ ਹੈ। ਭਾਰਤੀ ਸੰਸਕ੍ਰਿਤੀ ਉਹ ਹੈ ਜਿਸ ਵਿੱਚ ਸੱਚ, ਸੁੱਚ, ਸੰਜਮ ਦਾ ਪ੍ਰਚਾਰ ਹੈ, ਉਥੇ ਕੋਈ ਝੂਠ ਵਾਸਤੇ ਜਗ੍ਹਾ ਨਹੀਂ।

## ਏਕਤਾ ਅਸੂਲਾਂ ਦੀ ਹੁੰਦੀ ਹੈ

ਸੱਚੇ ਪਾਤਸ਼ਾਹ ਸਾਨੂੰ ਕਿਰਪਾ ਕਰਨ ਅਸੀਂ ਉਹਨਾਂ ਦੇ ਦੱਸੇ ਹੋਏ ਇਹਨਾਂ ਰਾਹਵਾਂ ਤੇ ਚਲ ਸਕੀਏ। ਸਾਨੂੰ ਕਈ ਗੱਲਾਂ ਕਰਦੇ ਨੇ ਏਕਤਾਂ ਦੀਆਂ। ਮੈਂ ਕਹਿਣਾ ਚਾਹਵਾਂਗਾ ਏਕਤਾ ਅਸੂਲਾਂ ਦੀ ਹੁੰਦੀ ਹੈ। ਸਤਿਗੁਰੂ ਜਗਜੀਤ ਸਿੰਘ, ਸਤਿਗੁਰੂ ਰਾਮ ਸਿੰਘ ਹਿੰਮਤ ਦੇਣ। ਅਸੀਂ ਉਹਨਾਂ ਦੇ ਅਸੂਲਾਂ ਤੇ ਚਲੀਏ ਤੇ ਸਾਡੇ ਨਾਲ ਉਹ ਇੱਕ ਹੋਵੇ ਜਿਹੜਾ ਉਹਨਾਂ ਦੇ ਅਸੂਲਾਂ ਤੇ ਚੱਲੇ।

## ਨਾਮ ਸਿਮਰਨ ਕਰਿਆ ਕਰੋ

ਸੱਚੇ ਪਾਤਸ਼ਾਹ ਨੇ - ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਦੇ ਚਲਾਏ ਇਸ ਪੰਥ ਨੂੰ 53 ਸਾਲ ਤੋਂ ਕੁਝ ਜ਼ਿਆਦਾ ਹੀ, ਏਨੀ ਚੰਗੀ ਤਰ੍ਹਾਂ ਪਾਣੀ ਦੇ ਕੇ ਪਾਲਿਆ ਸੀ। ਤੁਹਾਨੂੰ ਸੱਚੇ ਪਾਤਸ਼ਾਹ ਨੇ ਪਿਆਰ ਦਿਤਾ ਹਰ ਥਾਂ ਜਾ ਕੇ ਕਿਸੇ ਦਾ ਦੁੱਖ ਜਿਹੜਾ ਸੀ, ਉਹ ਸਾਂਝਾ ਕੀਤਾ ਤੇ ਆਪਾਂ ਨੂੰ ਸੱਚੇ ਪਾਤਸ਼ਾਹ ਦਾ ਵਿਛੋੜਾ ਭੁੱਲਦਾ ਨਹੀਂ। ਸੱਚੇ ਪਾਤਸ਼ਾਹ ਨੇ ਸਭ ਤੋਂ ਜ਼ਿਆਦਾ ਨਾਮ ਜਪਾਇਆ। ਆਪਾਂ ਦਰਸ਼ਨ ਨਹੀਂ ਕੀਤੇ - ਪਰ ਆਪਾਂ ਸੁਣਿਆ ਸ਼ਾਇਦ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਤੋਂ ਬਾਅਦ ਏਨਾ ਨਾਮ ਅਜੇ ਤਕ ਨਹੀਂ ਜਪਿਆ। ਇਕ ਮੈਂ ਹੁਕਮ ਜ਼ਰੂਰ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਾ ਦੱਸਣਾ ਚਾਹਾਂਗਾ, ਕਿਸੇ ਤਰ੍ਹਾਂ ਵੀ ਕਰੋ - ਮਾਰੀ ਦੇ ਕੁੱਟੀ ਦੇ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਿਆ ਕਰੋ। ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਹੁਕਮ ਕੀਤਾ ਹੈ ਇਕ ਘੰਟਾ ਨਾਮ ਸਿਮਰਨ ਜੋ ਕਰੇਗਾ ਉਸ ਦਾ ਅੱਗੇ ਦਾ ਜ਼ੁੰਮੇਵਾਰ ਮੈਂ ਹੋਵਾਂਗਾ।

## ਬੱਚਿਆਂ ਨੂੰ ਅਰਦਾਸ ਜ਼ਰੂਰ ਯਾਦ ਕਰਾਓ

ਮੈਂ ਬਹੁਤ ਜਗ੍ਹਾ ਵੇਖਿਆ ਕਿ ਬੱਚਿਆਂ ਨੂੰ ਅਰਦਾਸ ਨਹੀਂ ਆਉਂਦੀ। ਮੈਂ ਸਮਝਨਾਂ ਕਿ ਅਰਦਾਸ ਜ਼ਰੂਰ ਯਾਦ ਕਰਾਇਆ ਕਰੋ। ਜੇ ਮੈਂ ਇਹ ਕਹਿ ਦੇਵਾਂ ਕਿ ਸਿੱਖਾਂ ਵਾਸਤੇ ਨਾਮ ਸਿਮਰਨ ਤੋਂ ਵੀ ਉਤੇ ਬਖਸ਼ਿਸ਼ ਹੈ, ਬਾਕੀ ਸਾਰਿਆਂ ਤੋਂ ਪਹਿਲਾਂ ਅਸੀਂ ਬਖਸ਼ਿਸ਼ ਮੰਗਦੇ ਹਾਂ। ਸਿੱਖ ਦਾ ਸਭ ਤੋਂ ਵੱਡਾ ਹਥਿਆਰ ਇਹੋ ਹੈ ਜਦੋਂ ਅਸੀਂ ਕਿਸੇ ਵੀ ਕੰਮ ਵਾਸਤੇ ਜਾਂਦੇ ਹਾਂ, ਕਿਤੇ ਵੀ ਤੁਰਦੇ ਹਾਂ, ਸਭ ਤੋਂ ਪਹਿਲਾ ਆਪਣੇ ਸਤਿਗੁਰੂ ਨੂੰ ਯਾਦ ਕਰਕੇ ਬਖਸ਼ਸ਼ ਮੰਗ ਕੇ ਤੁਰਦੇ ਹਾਂ ਕਿ ਸਤਿਗੁਰੂ ਸੱਚੇ ਪਾਤਸ਼ਾਹ ਸਾਡੇ ਅੰਗ ਸੰਗ ਰਹਿਣ। ਇਸ ਕਰਕੇ ਸਾਰਿਆਂ ਤੋਂ ਪਹਿਲਾਂ ਕੰਮ ਇਹ ਹੈ ਕਿ ਬੱਚਿਆਂ ਨੂੰ ਬਚਪਨ ਤੋਂ ਅਰਦਾਸ ਜ਼ਰੂਰ ਯਾਦ ਕਰਵਾਇਆ ਕਰੋ। ਇਹ ਪੂਰਨੇ ਤੁਸੀਂ ਬਚਪਨ 'ਚ ਪਾ ਦਿਓਗੇ ਉਹ ਫਿਰ ਨਹੀਂ ਭੁਲਦੇ ਕਿ ਬੇਟਾ ਤੂੰ ਕਿਤੇ ਜਾਣੈ, ਸਕੂਲ ਜਾਣੈ, ਤੂੰ ਬਾਹਰ ਜਾਣੈ ਆਪਾਂ ਅਰਦਾਸ ਕਰਕੇ ਜਾਣੈ। ਇਹ ਤੁਹਾਡੇ ਮਨ ਵਿਚ ਦ੍ਰਿੜ ਵਿਸ਼ਵਾਸ ਹੋਵੇ ਕਿ ਮੈਂ ਅਰਦਾਸ ਕਰਕੇ ਜਾਵਾਂਗਾ, ਮੇਰੇ ਅੰਗ ਸੰਗ ਮੇਰੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਹੋਣਗੇ। ਜੇ ਮੇਰੇ ਅੰਗ ਸੰਗ ਸਤਿਗੁਰੂ ਸੱਚੇ ਪਾਤਸ਼ਾਹ ਹੋਣਗੇ ਤੇ ਮੈਨੂੰ ਹੋਰ ਕਿਸੇ ਦੀ ਪ੍ਰਵਾਹ ਨਹੀਂ।

## ਇਹ ਵਿਸ਼ਵਾਸ ਤੁਹਾਡੇ ਅੰਦਰ ਹੋਵੇ

ਸਿਖੀ ਵਿਚੋਂ ਜੇ ਵਿਸ਼ਵਾਸ ਕੱਢ ਦੇਈਏ ਤਾਂ ਅਸੀਂ ਸਿੱਖ ਨਹੀਂ। ਇਹ ਵਿਸ਼ਵਾਸ ਤੁਹਾਡੇ ਅੰਦਰ ਹੋਵੇ ਕਿ ਅਸੀਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿੱਖ ਹਾਂ। ਮੈਂ ਉਹਨਾਂ ਦੇ ਚਰਨਾਂ 'ਚ ਅਰਦਾਸ ਕੀਤੀ ਹੈ, ਮੈਂ ਉਨ੍ਹਾਂ ਦਾ ਹੁਕਮ ਮੰਨਿਆ ਹੈ ਮੇਰਾ ਕਦੇ ਕੁਝ ਮਾੜਾ ਹੋ ਹੀ ਨਹੀਂ ਸਕਦਾ। ਇਹ ਮੰਗਿਆ ਕਰੋ - ਹੇ ਸੱਚੇ ਪਾਤਸ਼ਾਹ ਸਾਡੇ ਤੋਂ ਓਹ ਕੰਮ ਕਰਾ - ਜੋ ਤੈਨੂੰ ਚੰਗਾ ਲਗੇ, ਤਾਂ ਕਿ ਸੱਚੇ ਪਾਤਸ਼ਾਹ ਤੁਹਾਡੀਆਂ ਖੁਸ਼ੀਆਂ ਹੋਣ, ਤੁਹਾਡਾ ਹੁਕਮ ਅਸੀਂ ਮੰਨ ਸਕੀਏ। ਸੱਚੇ ਪਾਤਸ਼ਾਹ ਕਿਰਪਾ ਕਰਨ, ਬਖਸ਼ਸ਼ ਕਰਨ ਅਸੀਂ ਉਹਨਾਂ ਦੇ ਹੁਕਮ ਮੰਨ ਸਕੀਏ। ਅਸੀਂ ਉਨ੍ਹਾਂ ਦਾ ਨਾਮ ਜਪ ਸਕੀਏ। ਇਹ ਪੰਥ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਦਾ ਚਲਾਇਆ ਹੋਇਆ ਹੈ।

ਪਰ ਅੱਜ ਜੋ ਇਹ ਰੂਪ ਦਿਖ ਰਿਹਾ ਹੈ, ਇਹ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੀ ਦੇਣ ਹੈ। ਉਹ ਬਖਸ਼ਸ਼ ਕਰਨ ਇਹ ਪੰਥ ਇਸੇ ਤਰ੍ਹਾਂ ਵਧੇ ਫੁੱਲੇ, ਦੁਨੀਆਂ ਤੇ ਧਰਮ ਵਧੇ। ਕੋਈ ਦੁਖੀ ਨਾ ਰਹੇ ਮੈਂ ਇਹੋ ਹੀ ਅਰਜ਼ ਕਰਕੇ ਆਪ ਤੋਂ ਆਗਿਆ ਲਵਾਂਗਾ। ਸਤਿ ਸ੍ਰੀ ਅਕਾਲ।"

# ਕਿਵ ਕਰਿ ਆਖਾ ਕਿਵ ਸਾਲਾਹੀ

ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਫਤ ਸਲਾਹ ਕਰਦਾ ਸਤਿਜੁਗ ਦਾ ਇਹ ਪੰਜਵਾਂ ਵਿਸ਼ੇਸ਼ ਅੰਕ ਹੈ। ਸਤਿਗੁਰੂ ਨੂੰ ਵੱਡਾ ਕਰਕੇ ਉਸ ਦੀ ਸਲਾਹੁਤਾ ਕਰਨਾ ਤਾਂ ਉਸਦੇ ਹਰ ਪੈਰੋਕਾਰ ਲਈ ਬਣਦਾ ਹੈ ਕਿਉਂਕਿ ਉਸ ਵਿੱਚ ਵੱਡੀਆਂ ਵਡਿਆਈਆਂ ਹੁੰਦੀਆਂ ਹਨ। ਪਰ ਸਤਿਗੁਰੂ ਦੀ ਸਿਫ਼ਤ ਸਲਾਹ ਕਰਨ ਵਾਲੇ ਦੇ ਮਨ ਵਿਚ ਸੁਚੇਤ ਜਾਂ ਅਚੇਤ ਇਹ ਸੋਚ ਵੀ ਆ ਜਾਂਦੀ ਹੈ ਕਿ ਮੇਰੀ ਇਹ ਸਿਫਤ ਸਲਾਹ ਕਿੰਨੀ ਕੁ ਪ੍ਰਵਾਨ ਹੋਈ ਹੈ ਇਸ ਨਾਲ ਮੇਰਾ ਰਹਿਬਰ ਕਿੰਨਾ ਕੁ ਖੁਸ਼ ਹੋਇਆ ਹੈ ਉਸਦੇ ਹੋਰ ਪੈਰੋਕਾਰਾਂ ਨੇ ਅਤੇ ਪ੍ਰਸ਼ੰਸਕਾਂ ਨੇ ਇਸਨੂੰ ਕਿੰਨਾ ਪ੍ਰਵਾਨ ਕੀਤਾ ਹੈ। ਮਿਹਨਤ, ਘਾਲ ਉਹੀ ਹੈ ਜਿਹੜੀ ਥਾਈਂ ਪਵੇ।

ਸਾਨੂੰ ਇਸ ਗੱਲ ਬਾਰੇ ਕੋਈ ਭੁਲੇਖਾ ਨਹੀਂ ਸੀ ਕਿ ਜਿਹੜਾ ਸਤਿਗੁਰੂ ਜੀ ਦੀ ਗੁਰਗੱਦੀ ਦੇ 40 ਸਾਲਾਂ ਬਾਰੇ ਅੰਕ ਅਤੇ ਉਹਨਾਂ ਦੀ ਗੁਰਗੱਦੀ ਦੇ ਅਰਧ ਸ਼ਤਾਬਦੀ ਅੰਕ ਅਤੇ ਪਰਉਪਕਾਰਾਂ ਨੂੰ ਸੰਗਤ ਵਲੋਂ ਭਰਪੂਰ ਹੁੰਗਾਰਾ ਮਿਲਿਆ ਹੀ ਸੀ। ਸਤਿਗੁਰੂ ਜੀ ਨੇ ਵੀ **ਕ੍ਰਿਪਾ, ਕਟਾਖੁ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ।।**

ਇਹਨਾਂ ਅੰਕਾਂ ਨਾਲ ਅਦਾਰਾ ਸਤਿਜੁਗ ਨੇ ਮਹਿਸੂਸ ਕੀਤਾ ਕਿ ਉਸ ਦੀਆਂ ਝੋਲੀਆਂ ਖੁਸ਼ੀਆਂ ਨਾਲ ਭਰੀਆਂ ਗਈਆਂ ਹਨ। ਵਰਤਮਾਨ ਅੰਕ ਸ਼ਾਇਦ ਸਾਨੂੰ ਉਹ ਖੁਸ਼ੀਆਂ ਖੇੜਾ ਨਾ ਦੇ ਸਕੇ ਕਿਉਂਕਿ ਅਸੀਂ ਨਹੀਂ ਸਾਰਾ ਪੰਥ ਉਦਾਸ ਹੈ। ਉਦਾਸੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਦੀਵੀ ਵਿਛੋੜੇ ਕਾਰਨ ਆਈ ਹੈ। ਪਿਛਲਾ ਅੰਕ ਤਾਂ ਆਪ ਜੀ ਦਾ ਸ਼ਰਧਾਂਜਲੀ ਅੰਕ ਸੀ। ਉਹਨਾਂ ਬਾਰੇ ਜੋ ਵੀ ਸਟੇਜ ਤੇ ਬੋਲਿਆ ਗਿਆ, ਲਿਖਿਆ ਗਿਆ ਜਾਂ ਕਿਸੇ ਦੇ ਭਾਵ ਸਹਿਜੇ ਹੀ ਸਾਹਮਣੇ ਆਏ ਉਹਨਾਂ ਨੂੰ ਉਸ ਵਿਚ ਸਮੋਣ ਦਾ ਵੱਧ ਤੋਂ ਵੱਧ ਉਪਰਾਲਾ ਕੀਤਾ ਗਿਆ ਪਰ ਉਦਾਸੀ ਤਾਂ ਸੀ ਹੀ। 53 ਸਾਲ ਤੋਂ ਵੱਧ ਲੰਮੇ ਸਮੇਂ ਆਪ ਦੇ ਅਗਵਾਈ ਭਰੀ ਕਿਰਪਾ ਨੂੰ ਕਿਵੇਂ ਬੰਦਾ ਭੁੱਲ ਸਕਦਾ ਹੈ! ਕਿਸੇ ਅਕ੍ਰਿਤਘਣ ਦੀ ਗੱਲ ਵਖਰੀ ਹੈ, ਹੋ ਸਕਦਾ ਹੈ ਉਸ ਦੀ ਜੂਨ ਵੀ ਵੱਖਰੀ ਸਮਝੀ ਜਾਏ। ਪਰ ਉਸ ਉਦਾਸੀ ਦੇ ਘੁੱਪ ਹਨੇਰੇ ਵਿਚੋਂ ਵੀ ਸਾਨੂੰ ਚਾਨਣ ਦਾ ਰਾਹ ਵਿਖਾਇਆ ਸਾਡੀ ਮਾਤਾ ਚੰਦ ਕੌਰ ਜੀ ਨੇ। ਸਾਨੂੰ ਵੀ ਨਹੀਂ ਸੀ ਪਤਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਾਅਦ ਉਹਨਾਂ ਦੀ ਪ੍ਰੰਪਰਾ, ਉਹਨਾਂ ਦੇ ਪ੍ਰਯੋਗਾਂ, ਸਿੱਖੀ ਰਹਿਤ ਮਰਯਾਦਾ ਨੂੰ ਅੱਗੇ ਤੋਰਨ ਵਿਚ ਸਾਡੀ ਰਹਿਨੁਮਾਈ ਕੌਣ ਕਰੇਗਾ? ਜਾਂ ਕੌਣ ਇਹ ਰਹਿਨੁਮਾਈ ਕਰਨ ਦੇ ਯੋਗ ਹੈ? ਸਤਿਗੁਰੂ ਜੀ ਤਾਂ ਕੁਝ ਸਾਲਾਂ ਤੋਂ ਅੰਤਰਮੁਖੀ ਹੋ ਗਏ ਸਨ। ਬਚਨ ਨਹੀਂ ਸਨ ਕਰਦੇ। ਉਹਨਾਂ ਨੂੰ ਮੱਥਾ ਟੇਕਦੀ ਹੋਈ ਸੰਗਤ ਉਹਨਾਂ ਦੀ ਕਿਰਪਾ ਦ੍ਰਿਸ਼ਟੀ ਪੈਣ ਨਾਲ ਹੀ ਧੰਨ ਧੰਨ ਹੋ ਜਾਂਦੀ ਸੀ।

ਆਪ ਜੀ ਦੇ ਦੇਹ ਦਾ ਓਹਲਾ ਕਰਨ ਬਾਅਦ ਜਦ ਗੁਰਗੱਦੀ ਦਾ ਸਵਾਲ ਮਨੁੱਖੀ ਮਨ ਦੇ ਸਾਹਮਣੇ ਆਇਆ ਤਦ ਕਿਸੇ ਨੇ ਕਿਸੇ ਨੂੰ ਪੁੱਛ ਹੀ ਲਿਆ ਸੰਤ ਜੀ ਤੁਸੀਂ ਗੁਰਗੱਦੀ ਦੇ ਚਾਹਵਾਨ ਹੋ ਤਾਂ ਅੱਗੋਂ ਜਵਾਬ ਆਇਆ, "ਮੇਰੇ ਬਾਰੇ ਸਤਿਗੁਰੂ ਜੀ ਨੇ ਕਦੀ ਇਸ਼ਾਰਾ ਨਹੀਂ ਕੀਤਾ। ਤੁਸੀਂ ਆਪ ਹੀ ਦੱਸੋ, ਕਦੀ ਕੀਤਾ ਹੈ? ਇਸ ਸਵਾਲ ਦੇ ਜਵਾਬ ਵਿਚ ਗੁਰਗੱਦੀ ਦੇ ਯੋਗ ਹੋਣ ਬਾਰੇ ਕਿਸ ਵੱਲ ਸਤਿਗੁਰੂ ਜੀ ਸੰਕੇਤ ਕਰਦੇ ਰਹੇ ਹਨ, ਜਵਾਬ ਸੀ: ਉਸ ਵੱਲ ਜਿਸ ਨੇ ਸਦਾ ਆਪ ਦਾ ਹੁਕਮ ਮੰਨਿਆ ਹੈ, ਜਿਸਨੇ ਹਾਕੀ ਦੀ ਟੀਮ ਖੜ੍ਹੀ ਕੀਤੀ ਹੈ, ਜਿਸ ਨੇ ਸ੍ਰੀ ਸਤਿਗੁਰੂ ਜੀ ਦੇ ਸੁਪਨਿਆਂ ਦੇ ਨਾਮਧਾਰੀ ਸੀਡਜ਼ ਨੂੰ ਵਿਸ਼ਵ ਪੱਧਰ ਤੇ ਲੈ ਕੇ ਆਂਦਾ ਹੈ, ਜਿਸਨੇ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਰਾਹੀਂ ਮਰੀਜ਼ਾਂ ਦੇ ਇਲਾਜ ਦੀ ਸਹੂਲਤ ਪ੍ਰਦਾਨ ਕੀਤੀ ਹੈ ਅਤੇ ਹੋਰ ਬੇਅੰਤ ਕਾਰਜ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਕੀਤੇ ਹਨ। ਉਹ ਸਭਾ ਸੁਸਾਇਟੀਆਂ, ਵਿਦਵਾਨਾਂ ਅਤੇ ਹੋਰ ਆਗੂਆਂ ਦੀਆਂ ਇਕੱਤਰਤਾਵਾਂ ਵਿੱਚ ਸਤਿਗੁਰੂ ਜੀ ਦੀ ਪ੍ਰਤੀਨਿਧਤਾ ਕਰਨ ਵਾਲੇ ਹਨ।

ਉਹ ਹਨ ਸ੍ਰੀ (ਸਤਿਗੁਰੂ) ਉਦੈ ਸਿੰਘ ਜੀ। ਕਿਸੇ ਵਿਅਕਤੀ ਨੇ ਦੱਸਿਆ ਕਿ ਸ੍ਰੀ (ਸਤਿਗੁਰੂ) ਉਦੈ ਸਿੰਘ ਜੀ ਬੰਗਲੌਰ ਦੇ ਨਾਮਧਾਰੀ ਫਾਰਮ ਤੋਂ ਵਿਦੇਸ਼ ਯਾਤਰਾ ਲਈ ਕੌਮਾਂਤਰੀ ਹਵਾਈ ਅੱਡੇ ਵੱਲ ਜਾ ਰਹੇ ਸਨ। ਰਸਤੇ ਵਿਚ ਸ੍ਰੀ ਭੈਣੀ ਸਾਹਿਬ ਤੋਂ ਟੈਲੀਫੋਨ ਪਹੁੰਚ ਗਿਆ ਕਿ ਸਤਿਗੁਰੂ ਜੀ ਨੇ ਯਾਦ ਕੀਤਾ ਹੈ, ਆਪ ਨੇ ਉਸੇ ਵੇਲੇ ਕਾਰ ਪਿਛੇ ਮੋੜ ਲਈ, ਆਪਣਾ ਸਫ਼ਰ ਬਦਲ ਦਿੱਤਾ। ਆਪ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਚਰਨਾਂ ਵਿਚ ਆ ਹਾਜ਼ਰ ਹੋਏ।

***ਮਾਤਾ ਜੀ, ਮਾਤਾ ਚੰਦ ਕੌਰ ਜੀ,*** ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ ਲਗਭਗ 67 ਸਾਲ ਆਪ ਜੀ ਦੇ ਸੰਗ-ਸਾਥ ਰਹੇ ਹਨ। ਸ੍ਰੀ ਸਤਿਗੁਰੂ ਜੀ ਨੇ ਉਹਨਾਂ ਨਾਲ ਨਿਜੀ, ਸੰਸਾਰਕ, ਪਰਵਾਰਕ, ਵਿਹਾਰਕ ਅਤੇ ਪਰਮਾਰਥ ਦੇ ਬਚਨ ਸਦਾ ਕੀਤੇ ਹਨ। ਨਾਮਧਾਰੀ ਪੰਥ ਦੇ ਉਜਲੇ ਭਵਿੱਖ ਲਈ ਵੀ ਸ੍ਰੀ ਸਤਿਗੁਰੂ ਜੀ ਨੇ ਉਹਨਾਂ ਨੂੰ ਹੀ ਹੁਕਮ ਕੀਤਾ ਸੀ ਕਿ ਮੇਰੇ ਬਾਅਦ ਪੰਥ ਦੀ ਅਗਵਾਈ ਸੁਯੋਗ ਹੱਥਾਂ, ਸ੍ਰੀ ਉਦੈ ਸਿੰਘ, ਦੇ ਹੱਥਾਂ ਵਿਚ ਜਾਏ ਤਾਂ ਹੀ ਮਾਤਾ ਜੀ ਨੇ ਆਗਿਆ ਕੀਤੀ ਕਿ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਪੰਥ ਦੇ ਰਹਿਨੁਮਾ, ਨਾਨਕ ਰਾਜ ਦੀ ਰਾਜਯੋਗ ਗੱਦੀ ਦੇ ਵਾਰਸ ਸਤਿਗੁਰੂ ਉਦੈ ਸਿੰਘ ਜੀ ਹਨ ਸੋ ਸਾਰੀ ਨਾਮਧਾਰੀ ਸਾਧ ਸੰਗਤ ਇਹਨਾਂ ਦੇ ਹੁਕਮ ਅਨੁਸਾਰ ਚੱਲੇ।

***ਉਦਾਸ ਤਾਂ ਸਤਿਗੁਰੂ ਉਦੈ ਸਿੰਘ ਜੀ ਵੀ ਸਨ,*** ਸਤਿਗੁਰੂ ਜਗਜੀਤ ਸਿੰਘ ਜੀ ਦੇ ਸਦੀਵੀ ਵਿਛੋੜੇ ਕਾਰਨ, ਪਰ ਉਹਨਾਂ ਸਾਹਮਣੇ ਆਪਣੇ ਤੋਂ ਵੱਧ ਵਿਸ਼ਵ ਭਰ ਵਿਚ ਵੱਸਦੀ ਨਾਮਧਾਰੀ ਸਾਧ ਸੰਗਤ ਦੇ ਮਨਾਂ ਨੂੰ ਢਾਰਸ ਦੇਣ ਦੀ ਸੋਚ ਸਭ ਤੋਂ ਪਹਿਲੀ ਲਗਦੀ ਹੈ। ਉਹਨਾਂ ਪ੍ਰੈਸ ਨਾਲ ਬਚਨ ਕਰਦਿਆਂ ਆਖਿਆ ਵੀ ਕਿ ਸਾਡੇ ਸਾਹਮਣੇ ਬਹੁਤ ਵੱਡਾ ਪ੍ਰੋਗਰਾਮ ਸਤਿਗੁਰੂ ਜਗਜੀਤ ਸਿੰਘ ਨੇ ਰੱਖਿਆ ਹੈ ਅਸੀਂ ਓਸੇ ਪ੍ਰੋਗਰਾਮ ਨੂੰ ਅੱਗੇ ਲੈ ਕੇ ਚਲੀਏ ਤਾਂ ਇਹ ਸਾਡੇ **(ਬਾਕੀ ਅਗਲੇ ਸਫ਼ੇ ਤੇ)**

# सद्गुरु उदय सिंह गुरु गद्दी पर बैठे

## सद्गुरु जगजीत सिंह की अंतिम अरदास व सद्गुरु उदय सिंह की दस्तारबंदी समागम में बादल, पवन बंसल, चौटाला, प्रो. भंडारी, मनप्रीत बादल पहुंचे।

**सद्गुरु उदय सिंह रविवार को सद्गुरु जगजीत सिंह की धर्मपत्नी माता चंद कौर नामधारी समाज प्रबंधक कमेटी के प्रधान एचएस हंसपाल, उप प्रधान सुरिंदर सिंह नामधारी और पूरी संगत की उपस्थिति में अधिकृत रुप से गुरु गद्दी पर विराजमान हो गए।**



गुरुद्वारा श्री भैणी साहिब में दस्तारबंदी के बाद सद्गुरु उदय सिंह ने सद्गुरु जगजीत सिंह की धर्म पत्नी माता चंद कौर से आर्शीवाद लिया।

**सद्गुरु जगजीत सिंह जी की अंतिम अरदास यहां गुरुद्वारा भैणी साहिब में संपन्न हुई। इस समय सद्गुरु जी को श्रद्धांजली देने के अलावा दस्तारबंदी समागम भी आयोजित किया गया। इस समागम में पंजाब, हरियाण, दिल्ली, हिमाचल और जम्मू–कश्मीर से संबधित समाजिक संगठनो के प्रमुखों एवं प्रतिनिधियों ने पहुंचकर सद्गुरु उदय सिंह को दस्तार भेंट की। इस समय रेल मंत्री पवन बंसल, मुख्यमंत्री बादल, हरियाणा के पूर्व मुख्यमंत्री ओम प्रकाश चौटाला, प्रो. राज्रिदर भण्डारी, अविनाश राय खन्ना एसपी, सीपीआई के डा. जोगिन्द्र दयाल, जगमीत सिंह बराड़, बलवंत सिंह रामूवालिया, मनप्रीत सिंह बादल आदि भी मौजूद थे।**

---

*ਲਈ ਕਰਮਾਂ ਭਾਗਾਂ ਵਾਲੀ ਗੱਲ ਹੋਏਗੀ। ਨਵਾਂ ਪ੍ਰੋਗਰਾਮ ਕਿਸੇ ਨੂੰ ਉਲੀਕਣ ਦੀ ਕੋਈ ਜ਼ਰੂਰਤ ਨਹੀਂ। ਜਦੋਂ ਤੋਂ ਆਪ ਜੀ ਨੇ ਨਾਮਧਾਰੀ ਪੰਥ ਤੇ ਕਿਰਪਾ ਕੀਤੀ ਹੈ ਉਹਨਾਂ ਦੇ ਦਰਸ਼ਨ ਦਿਦਾਰ ਕਰਕੇ ਉਹਨਾਂ ਦੇ ਬਚਨ ਸੁਣਕੇ, ਉਹਨਾਂ ਨਾਲ ਆਪਣੀਆਂ ਅਰਜ਼ਾਂ ਬੇਨਤੀਆਂ ਕਰਕੇ ਅਤੇ ਉਹਨਾਂ ਦੇ ਸੁਖਾਵੇਂ ਹੱਲ ਲੱਭ ਕੇ ਸੰਗਤ ਧੰਨ ਧੰਨ ਹੋ ਰਹੀ ਹੈ।*

*ਇਹ ਅੰਕ ਵੀ ਸਤਿਗੁਰੂ ਉਦੈ ਸਿੰਘ ਜੀ ਦੀ ਆਗਿਆ ਅਨੁਸਾਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਾਤ ਕਰਨ ਵਾਲਾ ਅੰਕ ਹੈ। ਇਹ ਵੀ ਸੱਚ ਹੈ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿਚ ਆਇਆ ਹੈ ਕਿ ਸਤਿਗੁਰੂ ਰਾਮ ਸਿੰਘ ਨੇ ਰੰਗੂਨ ਤੋਂ ਹੁਕਮਨਾਮਾ ਭੇਜ ਕੇ ਸਤਿਗੁਰੂ ਹਰੀ ਸਿੰਘ ਨੂੰ ਗੁਰਗੱਦੀ ਬਖਸ਼ੀ ਜਿਸਨੇ ਸਤਿਗੁਰੂ ਹਰੀ ਸਿੰਘ ਨੂੰ ਗੁਰੂ ਨਹੀਂ ਮੰਨਿਆ ਕੀ ਉਸ ਨੇ ਸਤਿਗੁਰੂ ਰਾਮ ਸਿੰਘ ਨੂੰ ਗੁਰੂ ਮੰਨਿਆ? ਸਤਿਗੁਰੂ ਹਰੀ ਸਿੰਘ, ਵੱਡੇ ਪ੍ਰਤਾਪ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਨੂੰ ਗੁਰਗੱਦੀ ਦੇ ਗਏ ਅਤੇ ਸਤਿਗੁਰੂ ਪ੍ਰਤਾਪ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਦੇ ਹੁਕਮ ਵਿਚ ਚੱਲਣ ਲਈ ਸਾਧ ਸੰਗਤ ਵਿਚ ਬਚਨ ਕੀਤੇ ਅਤੇ ਸਤਿਗੁਰੂ ਜਗਜੀਤ ਸਿੰਘ ਨੇ ਜਦੋਂ ਇਹ ਬਚਨ ਕੀਤਾ ਕਿ ਇਹਨਾਂ (ਉਦੈ ਸਿੰਘ) ਨੂੰ ਠਾਕੁਰ ਨਾ ਕਹੋ ਇਹਨਾਂ ਨੂੰ ਵੱਡੀ ਥਾਂ ਮਿਲਣੀ ਹੈ ਜਾਂ ਸਤਿਗੁਰੂ ਜੀ ਨੇ ਜਦੋਂ ਇਹਨਾਂ ਦੀ ਇਹ ਅਰਜ਼ ਸੁਣਕੇ ਪੰਥ ਵਿਚ ਆਈ ਭਟਕਣਾ ਦੂਰ ਕਰਨ ਦੀ ਕਿਰਪਾ ਕਰੋ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਚਨ ਕੀਤਾ ਤੁਸੀਂ ਸਭ ਕੁਝ ਠੀਕ ਕਰ ਹੀ ਲੈਣਾ ਹੈ। ਮਾਤਾ ਚੰਦ ਕੌਰ ਜੀ ਨੇ ਵੀ ਸਤਿਗੁਰੂ ਜੀ ਦਾ ਹੀ ਹੁਕਮ ਸੁਣਾਇਆ ਸੀ। ਜੇ ਕੋਈ ਸਤਿਗੁਰੂ ਉਦੈ ਸਿੰਘ ਤੇ ਭਰੋਸਾ ਰੱਖਣ ਬਾਰੇ ਆਪਣਾ ਮਨ ਡੁਲਾਉਂਦਾ ਹੈ ਤਾਂ ਉਸ ਦਾ ਪੂਰਵ ਗੁਰੂਆਂ ਬਾਰੇ ਵੀ ਭਰੋਸਾ ਤੂਫਾਨ ਵਿੱਚ ਭਟਕਦੀ ਬੇੜੀ ਵਰਗਾ ਹੈ। ਇਹ ਅੰਕ ਅਦਾਰਾ ਸਤਿਜੁਗ ਨੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਰਜ਼ਾ ਅਨੁਸਾਰ ਤਿਆਰ ਕੀਤਾ ਹੈ। ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੋਭਾ ਵਿੱਚ ਉਹਨਾਂ ਦੀ ਸਿਮਰਤੀ ਹਿਰਦੇ ਵਿਚ ਸੰਭਾਲੀ ਬੈਠੇ ਵਿਅਕਤੀਆਂ ਦੀਆਂ ਕਲਮਾਂ ਨੇ ਆਪਾ ਪ੍ਰਗਟ ਕੀਤਾ ਹੈ। ਉਹ ਸਾਰੇ ਕਲਮਕਾਰ ਤਾਂ ਧੰਨਵਾਦ ਦੇ ਪਾਤਰ ਹਨ ਹੀ ਪਰ ਜਿਹੜਾ ਸਹਿਯੋਗ ਇਸਨੂੰ ਪਾਠਕਾਂ ਦੇ ਹੱਥਾਂ ਵਿਚ ਪਹੁੰਚਾਉਣ ਲਈ ਸਰਵ ਸ੍ਰੀ ਹਰਕੀਰਤ ਸਿੰਘ, ਇੰਦਰਜੀਤ ਸਿੰਘ, ਗੁਰਜੀਤ ਸਿੰਘ, ਸੁਨੀਲ ਕੁਮਾਰ ਅਤੇ ਜਸਵੰਤ ਸਿੰਘ, ਰਾਮ ਕਿਸ਼ੋਰ ਕਟਾਰੀਆ ਆਦਿ ਨੇ ਦਿਨ ਰਾਤ ਇਕ ਕਰਕੇ ਦਿੱਤਾ ਹੈ ਉਸਨੇ ਹੀ ਇਸ ਅੰਕ ਨੂੰ ਤੁਹਾਡੇ ਹੱਥਾਂ ਵਿਚ ਪਹੁੰਚਾਇਆ ਹੈ। ਸਤਿਗੁਰੂ ਜੀ ਕਿਰਪਾ ਕਰਨ ਉਸ ਦਾ ਜੱਸ ਸਦਾ ਹੁੰਦਾ ਰਹੇ। ਪਾਠਕਾਂ ਵਲੋਂ ਆਇਆ ਹੁੰਗਾਰਾ ਅਦਾਰਾ ਸਤਿਜੁਗ ਦਾ ਮਾਣ ਤੇ ਹੌਸਲਾ ਵਧਾਏਗਾ।*

***–ਹਰਵਿੰਦਰ ਸਿੰਘ ਹੰਸਪਾਲ***

***–ਤਾਰਾ ਸਿੰਘ ਅਨਜਾਣ***

# ਆਫ਼ਤਾਬੀ ਰੌਸ਼ਨੀ, ਸ਼ਕਤੀ ਤੇ ਸਮਰੱਥਾ ਦੇ ਪ੍ਰਤੀਕ
# ਸਤਿਗੁਰੂ ਜਗਜੀਤ ਸਿੰਘ ਜੀ

*ਡਾ. ਆਤਮ ਹਮਰਾਹੀ*

***ਆਤਮ ਹਮਰਾਹੀ ਵਿਦਵਾਨ, ਪ੍ਰੋਫੈਸਰ ਤੇ ਉਚ ਦੁਮਾਲੜਾ ਕਲਮਕਾਰ ਸੀ। ਉਸ ਨੇ ਖੋਜ ਕਾਰਜ ਵੀ ਕੀਤਾ ਹੈ ਤੇ ਮੌਲਿਕ ਰਚਨਾਵਾਂ ਵੀ। ਉਸ ਨੇ ਕਵਿਤਾ ਵਿਚ ਵਿਅਕਤੀ ਚਿੱਤਰ ਪੇਸ਼ ਕੀਤੇ ਹਨ। ਇਹ ਰਚਨਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖਸੀਅਤ ਨੂੰ ਰੂਪਮਾਨ ਕਰਦੀ ਹੈ। -ਸੰਪਾਦਕ***

ਉਪਕਾਰੀ ਪ੍ਰਸੰਨਤਾ ਦੀ ਛਹਿਬਰ ਜਿਹੀ ਹੈ
ਸਤਿਗੁਰਾਂ ਦੀ ਨਿਰਮਲ ਮ੍ਰਿਦੁਲੀ ਮੁਸਕਾਣ ਵਿਚ।
ਮਿਕਨਾਤੀਸੀ-ਕੀਲ ਹੈ ਉਹਨਾਂ ਦੀ
ਸ਼ਗੁਫ਼ਤਾ ਪੁਨੀਤ ਤੱਕਣੀ ਵਿਚ।
ਕਹਿਕਸ਼ਾਈ ਰਮਜ਼ ਹੈ
ਨਜ਼ਰਾਂ ਦੀ ਉਲਫ਼ਤੀ-ਕ੍ਰਿਪਾਲਤਾ ਵਿਚ।
ਪੁਨੀਤ ਸਵੱਛਤਾ ਦਾ ਇਕਰਾਰ ਜਿਹਾ ਹੈ
ਉਹਨਾਂ ਦੇ ਆਪਨੜੇ ਅਨੁਭਵੀ ਪ੍ਰਵਚਨਾਂ ਵਿਚ।
ਜਲ-ਤਰੰਗੀ ਰੂਹਾਂ ਦਾ ਨਾਦ ਜਿਹਾ ਉਠਦਾ ਹੈ
ਉਹਨਾਂ ਦੇ ਨਾਮ-ਰਸ ਰੱਤੇ
ਸਬਰ, ਸੰਤੋਖੇ ਮਨ ਦੇ ਸਰੋਵਰ 'ਚੋਂ।
ਨਾਮਧਾਰੀ ਹੀ ਨਹੀਂ ਹਰੇਕ ਉਪਕਾਰੀ-ਜਗਤ ਦੀ
ਵਿਸ਼ਵ-ਵਿਆਪੀ ਸਦਾ ਸਵਰਨ ਆਭਾ ਹਨ ਉਹ।
ਕੰਪਿਊਟਰੀ ਸਿਮਰਤੀ ਵਿਚ ਸੇਵਕੀ-ਮੁਹਾਂਦਰੇ
ਉਹਨਾਂ ਦੇ ਪੂਨਮੀ-ਪ੍ਰਕਾਸ਼ ਵਿੱਚ ਝਿਮਿਲਾਂਦੇ
ਭਜਨੀਕ ਤੇ ਰੋਜ਼ਗਾਰੀ ਉੱਦਮ ਵਿਚ
ਨਿਰੰਤਰ ਕਾਰਜਸ਼ੀਲ ਹਨ।
ਵਡ-ਪਰਤਾਪੀ ਪਿਤਾ ਤੇ ਮਾਂ ਭੁਪਿੰਦਰ ਕੌਰ ਦੇ ਉਦਰੋਂ
ਵੀਹ ਨੂੰ ਅਵਤਰੇ
ਅਤੇ ਉਨਾਹਠ ਨੂੰ ਗੁਰਗੱਦੀ-ਨਸ਼ੀਨ ਹੋਏ
'ਮਨਜੀਤੇ ਜਗਜੀਤ' ਦੇ ਗੁਰਵਾਕੀਏ
ਪ੍ਰਭ-ਪੂੰਜੀ ਦੇ ਨਿਧੀਏ ਸਤਿਗੁਰ
ਕਰਮਸ਼ੀਲ ਰਹਿਬਰੀ ਦੇ ਪ੍ਰਕਾਸ਼ਵੰਤੇ ਆਗੂ
ਨਾਮਧਾਰੀਅਤ ਨੂੰ ਵਿਸ਼ਵ-ਵਿਆਪੀ ਦੇਣ ਵਾਲੇ ਪੁਨੀਤ
ਭਾਵੀ ਮੁਰਸ਼ਦ
ਆਫ਼ਤਾਬੀ ਰੌਸ਼ਨੀ, ਸ਼ਕਤੀ ਤੇ ਸਮਰੱਥਾ ਦੇ ਪ੍ਰਤੀਕ
'ਸ਼ਾਕਾਹਾਰੀਅਤ ਦੇ ਅਲੰਬਰਦਾਰ 'ਗੋਪਾਲ ਰਤਨ'
ਨਿਰੰਤਰਤਾ ਦੇ ਚੁੰਬਕੀ-ਪ੍ਰੇਰਕ
ਪ੍ਰਭੂ-ਅਭੇਦੀ ਬ੍ਰਹਮ-ਗਿਆਨੀ
ਨਵੀਨ ਵਿੱਦਿਆ ਦੀ ਧਰਮ-ਪੱਖਤਾ ਦੇ ਮੁਦਈ
ਪਾਵਨਤਾ, ਪਾਕੀਜ਼ਗੀ, ਬਾ-ਜ਼ਾਬਤਾ ਜੀਵਨ,
ਵਿਸ਼ਵ ਨਾਮਧਾਰੀਅਤ ਦੀ ਕੇਂਦਰੀ ਊਰਜੀ
ਸੁਆਸ-ਸੁਆਸ ਭਜਨੀਕ, ਖਿਣ-ਖਿਣ ਜਾਗ੍ਰਿਤ
ਮਹਿਮਾ ਦੇ ਪੁੰਜ, ਨਿਰੀ ਸੰਗੀਤਕਤਾ,
ਮੁਹੱਬਤੀ ਖਿੱਚ ਦੇ ਅਮੁੱਕ ਸੋਮੇਂ,
ਰਹਿਬਰ, ਦਿਲਬਰ, ਸਤਿਗੁਰ, ਪਾਰ-ਬ੍ਰਹਮੀਏ
ਫ਼ਿਆਜ਼, ਬਖਸ਼ਿਸ਼ਾਂ ਦੇ ਨਿਧੀਏ
ਨਾਨਕੀ-ਦਸ਼ਮੇਸ਼ਤਾ ਦੇ ਪਾਸਾਰੀਏ
ਅਮਲੀ ਦਾਨਸ਼ ਦੇ ਆਸਤਕ-ਮਾਰਗੀਏ।

# ਤਖਤਿ ਬਹੈ ਤਖਤੈ ਕੀ ਲਾਇਕ

***ਡਾ. ਰਤਨ ਸਿੰਘ ਜੱਗੀ***

***ਡਾ. ਰਤਨ ਸਿੰਘ ਜੱਗੀ ਉੱਚ ਦੁਮਾਲੜੇ ਸਹਿਤਕਾਰ ਤੇ ਪ੍ਰੋਫੈਸਰ ਹਨ। ਇਹ ਗੁਰਮਤ, ਗੁਰਇਤਿਹਾਸ ਤੇ ਵਿਦਵਾਨ ਹਨ। ਉਹਨਾਂ ਦਾ ਵਿਸ਼ੇਸ਼ ਖੇਤਰ ਸੀ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਗੰਭੀਰ ਤੇ ਸ਼ਰਧਾ ਪੂਰਵਕ ਅਧਿਐਨ। ਸਤਿਗੁਰੂ ਜਗਜੀਤ ਸਿੰਘ ਜੀ ਉਕਤ ਦੋਹਾਂ ਧਰਮ ਗ੍ਰੰਥਾਂ ਦਾ ਕਿੰਨਾ ਵਧ ਤੇ ਕਿਵੇਂ ਸਤਿਕਾਰ ਕਰਦੇ ਰਹੇ ਹਨ ਇਸ ਨੂੰ ਡਾ. ਜੱਗੀ ਨੇ ਬੜੇ ਢੁਕਵੇਂ ਸ਼ਬਦਾਂ ਵਿਚ ਪੇਸ਼ ਕੀਤਾ ਹੈ। ਆਪ ਜੀ ਦੇ ਜੀਵਨ ਦੇ ਕੋਈ ਹੋਰ ਪੱਖਾਂ ਨੂੰ ਪੇਸ਼ ਕਰਦਿਆਂ ਡਾ. ਜੱਗੀ ਨੇ ਦੱਸਿਆ ਹੈ ਇਸ ਤਖਤ ਤੇ ਬਹਿਣ ਦੇ ਉਹ ਹੀ ਸਮਰਥ ਸਨ। –ਸੰਪਾਦਕ***

ਨਾਮਧਾਰੀ ਸੰਪ੍ਰਦਾਇ ਦੇ ਮੁਖੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੰਪਰਕ ਮੈਨੂੰ ਭਾਵੇਂ ਪਿਛਲੇ 15 ਕੁ ਸਾਲਾਂ ਤੋਂ ਪ੍ਰਾਪਤ ਹੋਇਆ ਹੈ ਪਰ ਮੈਂ ਸਦਾ ਯਤਨ ਕੀਤਾ ਹੈ ਉਨ੍ਹਾਂ ਦੇ ਵਿਅਕਤਿਤ੍ਵ ਨੂੰ ਸਮਝਣ ਦਾ, ਉਹਨਾਂ ਦੀ ਉਦਾਰਵਾਦੀ ਰੁਚੀ ਨੂੰ ਮਾਣਨ ਦਾ, ਉਨ੍ਹਾਂ ਦੀ ਵਿਕਾਸਵਾਦੀ ਮਾਨਵੀ ਬਿਰਤੀ ਦੀ ਆਭਾ ਨੂੰ ਵੇਖਣ ਦਾ। ਉਹਨਾਂ ਨੇ ਨਾਮਧਾਰੀ ਸੰਪ੍ਰਦਾਇ ਦੇ ਬਹੁ-ਦਿਸ਼ਾਵਾਦੀ ਵਿਕਾਸ ਵਿਚ ਆਪਣੇ ਆਪ ਨੂੰ ਜਿਸ ਮਹਾਨਤਾ ਨਾਲ ਤਲੀਨ ਕੀਤਾ, ਉਹ ਬੇ-ਮਿਸਾਲ ਹੈ। ਸਚਮੁੱਚ ਉਹ ਨਾਮਧਾਰੀ ਸੰਪ੍ਰਦਾਇ ਦੇ ਸੁਯੋਗ ਮਹਾਂਨਾਇਕ ਸਨ। ਉਨ੍ਹਾਂ ਦੀ ਦੇਣ ਮਹਾਨ ਹੈ। ਉਸ ਦੇਣਾ ਦੇ ਕੁਝ ਪੱਖਾਂ ਬਾਰੇ ਗੱਲ ਕਰਨ ਦਾ ਯਤਨ ਕਰ ਰਿਹਾ ਹਾਂ। ਪਰ ਇਹ ਨਿਰਾ ਪੁਰਾ ਯਤਨ ਹੈ, ਉਹਨਾਂ ਦੀ ਸ਼ਖਸੀਅਤ ਦੀ ਥਾਹ ਪਾ ਸਕਣੀ ਸਰਲ ਨਹੀਂ ਹੈ।

ਆਪ ਨੇ ਭੈਣੀ ਸਾਹਿਬ ਦੀਆਂ ਕੱਖਾਂ ਦੀਆਂ ਕੁਲੀਆਂ ਨੂੰ ਪੱਕੀਆਂ ਆਲੀਸ਼ਾਨ ਇਮਾਰਤਾਂ ਵਿਚ ਹੀ ਨਹੀਂ ਬਦਲਿਆ, ਸਗੋਂ ਕਈ ਨਵੀਂਆਂ ਇਮਾਰਤਾਂ ਦੀ ਉਸਾਰੀ ਕਰਵਾ ਕੇ ਇਸ ਧਰਮ ਧਾਮ ਦਾ ਸਰੂਪ ਨਿਖਾਰ ਦਿੱਤਾ ਹੈ। ਨਵੀਆਂ ਇਮਾਰਤਾਂ ਨਾਮਧਾਰੀ ਮਰਯਾਦਾ ਜਿਥੇ ਪ੍ਰਦਰਸ਼ਤ ਕਰਦੀਆਂ ਹਨ, ਉਥੇ ਆਪਣੀ ਵਿਲੱਖਣਤਾ ਕਰਕੇ ਨਿਵੇਕਲੀ ਦਿਖ ਪੇਸ਼ ਕਰਦੀਆਂ ਹਨ। ਭੈਣੀ ਸਾਹਿਬ ਦੀ ਨਵੀਂ ਸੁਸੱਜਾ ਵਾਲਾ ਪਰਿਸਰ (ਵੇਹੜਾ) ਅਦਭੁਤ ਦ੍ਰਿਸ਼ ਪੇਸ਼ ਕਰਦਾ ਹੈ।

ਨਾਰੀ ਜਾਤੀ ਦੇ ਗੌਰਵ ਨੂੰ ਜਿਸ ਦ੍ਰਿੜ੍ਹਤਾ ਨਾਲ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਰਾਹੀਂ ਪੇਸ਼ ਕੀਤਾ ਸੀ ਉਸ ਨੂੰ ਵਿਕਸਿਤ ਕਰਨ ਵਿਚ ਆਪ ਨੇ ਬਹੁਤ ਸ਼ਲਾਘਾਯੋਗ ਉਦਮ ਕੀਤਾ ਹੈ। ਧਾਰਮਿਕ ਕਥਾ-ਕੀਰਤਨ ਅਤੇ ਧਰਮ ਪ੍ਰਚਾਰ ਵਿਚ ਇਸਤਰੀਆਂ ਨੂੰ ਪਿਛੇ ਨਹੀਂ ਰਹਿਣ ਦਿੱਤਾ। ਉਹਨਾਂ ਨੂੰ ਹਰ ਖੇਤਰ ਵਿਚ ਪੁਰਸ਼ਾਂ ਨਾਲ ਬਰਾਬਰ ਦਾ ਮਾਣ ਬਖਸ਼ਿਆ ਹੈ। ਖੇਡਾਂ ਦੇ ਵਿਕਾਸ ਵਿਚ ਆਪ ਨੇ ਉਚੇਰੀ ਰੁਚੀ ਵਿਖਾਈ ਹੈ। ਨਾਮਧਾਰੀ ਹਾਕੀ ਟੀਮ ਨੇ ਸ਼ੁੱਧ ਸਿੱਖੀ ਸਰੂਪ ਵਿਚ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਪੱਧਰ ਤੇ ਪਛਾਣ ਕਰਾਈ ਹੈ। ਵੇਖਦੇ ਆ ਰਹੇ ਹਾਂ ਕਿ ਰਾਸ਼ਟਰੀ ਹਾਕੀ ਟੀਮ ਵਿਚ ਜੂੜੇ ਵਾਲੇ ਖਿਡਾਰੀ ਘਟਦੇ ਜਾ ਰਹੇ ਸਨ, ਨੀਝ ਲਾ ਕੇ ਕਿਤੇ ਵੇਖਣੇ ਪੈਂਦੇ ਸਨ, ਪਰ ਨਾਮਧਾਰੀ ਖਿਡਾਰੀਆਂ ਨੇ ਸਿਖੀ ਸਰੂਪ ਨੂੰ ਫਿਰ ਤੋਂ ਪ੍ਰਕਾਸ਼ਿਤ ਕਰਕੇ ਆਪਣੇ ਪਰੰਪਰਿਕ ਗੌਰਵ ਨੂੰ ਕਾਇਮ ਰੱਖਿਆ ਹੈ।

ਖੇਤੀ ਬਾੜੀ ਦੇ ਵਿਕਾਸ ਲਈ ਆਪ ਨੇ ਪੂਰੀ ਤਨਦੇਹੀ ਨਾਲ ਆਪਣੇ ਅਨੁਯਾਈਆਂ ਨੂੰ ਉਤਸ਼ਾਹਿਤ ਕੀਤਾ ਹੈ। ਵਰਤਮਾਨ ਗੱਦੀਦਾਰ

ਸਤਿਗੁਰੂ ਉਦੈ ਸਿੰਘ ਜੀ ਦੀ ਦੇਖ ਰੇਖ ਵਿਚ ਬੰਗਲੌਰ ਸ਼ਹਿਰ ਵਿਚ ਉਤਮ ਬੀਜ ਤਿਆਰ ਕਰਨ ਲਈ 'ਨਾਮਧਾਰੀ ਸੀਡਜ਼ ਫਾਰਮ' ਦੀ ਸਥਾਪਨਾ ਕੀਤੀ ਹੈ, ਜਿਸ ਨੇ ਵਿਸ਼ਵ ਭਰ ਵਿਚ ਆਪਣੀ ਨਿਵੇਕਲੀ ਪਛਾਣ ਕਰਵਾਈ ਹੈ। ਇਸ ਦੇ ਨਾਲ ਹੀ ਗਊ-ਧਨ ਵਰਧਨ ਵਿਚ ਯੋਗਦਾਨ ਪਾਕੇ ਸਾਰੇ ਦੇਸ਼ ਵਿਚ ਪੰਜਾਬ ਅਤੇ ਸਿੱਖ ਕੌਮ ਦਾ ਸਿਰ ਉਚਾ ਕੀਤਾ ਹੈ।

ਗੁਰਬਾਣੀ ਵਿਚ ਆਪ ਦੀ ਅਪਾਰ ਨਿਸ਼ਠਾ ਸੀ। ਕੀਰਤਨ ਦੁਆਰਾ ਵਿਸਮਾਦੀ ਮਾਹੌਲ ਨੂੰ ਸਿਰਜਣਾ ਆਪ ਜੀ ਦੇ ਹਿੱਸੇ ਹੀ ਆਇਆ ਸੀ। ਤੰਤੀ ਸਾਜਾਂ ਨਾਲ ਕੀਰਤਨ ਕਰਨ ਦੀ ਪ੍ਰੰਪਰਾ ਨੂੰ ਆਪ ਨੇ ਦ੍ਰਿੜ੍ਹਤਾ ਨਾਲ ਅਪਣਾਇਆ ਹੋਇਆ ਸੀ ਅਤੇ ਆਪਣੇ ਅਨੁਯਾਈਆਂ ਦੇ ਮਨੋਬਲ ਨੂੰ ਦ੍ਰਿੜ੍ਹ ਕਰਨ ਲਈ ਹੱਲੇ ਦੇ ਕੀਰਤਨ ਦੀ ਪ੍ਰਥਾ ਚਲਾਈ ਹੋਈ ਸੀ। 'ਦਸਮ ਗ੍ਰੰਥ' ਵਿਚ ਆਪ ਦੀ ਵਿਸ਼ੇਸ਼ ਆਸਥਾ ਸੀ। ਸੰਨ 2000 ਈ. ਵਿਚ ਜਦੋਂ ਮੈਂ ਦਸਮ ਗ੍ਰੰਥ ਦਾ ਟੀਕਾ ਆਪ ਜੀ ਨੂੰ ਭੇਟ ਕਰਨ ਲਈ ਭੈਣੀ ਸਾਹਿਬ ਗਿਆ ਤਾਂ ਆਪ ਨੇ ਆਪਣਾ ਆਸਣ ਹੇਠਾਂ ਲਗਵਾ ਕੇ ਅਤੇ ਮੇਰੇ ਲਈ ਵੀ ਬਰਾਬਰ ਦਾ ਆਸਣ ਕਰਵਾ ਕੇ ਟੀਕੇ ਦਾ ਸੈਟ ਗ੍ਰਹਿਣ ਕੀਤਾ ਅਤੇ ਬੜੀ ਰੁਚੀ ਨਾਲ ਪੜ੍ਹਿਆ ਤੇ ਸਲਾਹਿਆ। ਇਸੇ ਤਰ੍ਹਾਂ ਜਦੋਂ ਮੈਂ 'ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਸੈਟ ਭੇਟ ਕਰਨ ਗਿਆ ਤਾਂ ਬੜੇ ਸ਼ੌਕ ਨਾਲ ਪ੍ਰਵਾਨ ਕੀਤਾ। ਸਿਹਤ ਠੀਕ ਨਾ ਹੋਣ ਦੇ ਬਾਵਜੂਦ ਆਪ ਨੇ ਮੈਨੂੰ ਮੁਸਕਰਾ ਕੇ ਅਸੀਸ ਦਿੱਤੀ।

ਇਸ ਤੋਂ ਇਲਾਵਾ ਭੈਣੀ ਸਾਹਿਬ ਦੇ ਪਰਿਸਰ ਵਿਚ 'ਜਪ ਪ੍ਰਯੋਗ', ਨਿਰੰਤਰ ਸਿਮਰਨ, ਵਰਨੀ (ਸਵੇਰੇ 2 ਤੋਂ 6 ਵਜੇ ਤਕ ਮਾਲਾ ਫੇਰਨ ਦੁਆਰਾ ਸਿਮਰਨ) ਅਤੇ ਚੰਡੀ ਦੀ ਵਾਰ ਦਾ ਨਿਰੰਤਰ ਸਮੂਹਿਕ ਪਾਠ ਆਦਿ ਪ੍ਰਕਾਰਜ ਭੈਣੀ ਸਾਹਿਬ ਦੇ ਅਧਿਆਤਮਿਕ ਵਾਤਾਵਰਣ ਦੀ ਸ਼ਾਹਦੀ ਭਰਦੇ ਹਨ।

ਆਪ ਨੇ ਆਪਣੇ ਅਨੁਯਾਈਆਂ ਨੂੰ ਵਿਦਿਆ ਪ੍ਰਾਪਤੀ ਲਈ ਵਿਸ਼ੇਸ਼ ਰੂਪ ਵਿਚ ਪ੍ਰੇਰਿਤ ਕੀਤਾ ਅਤੇ ਸਕੂਲ ਤੇ ਕਾਲਜ ਖੋਲ੍ਹ ਕੇ ਉਹਨਾਂ ਨੂੰ ਉਤਸ਼ਾਹਿਤ ਕੀਤਾ। ਬਨਾਰਸ ਦੇ ਡਾ. ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵ ਵਿਦਿਆਲੇ ਵਿਚ ਅਤੇ ਅੰਮ੍ਰਿਤਸਰ ਦੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਪਾਵਨ ਸਿਮ੍ਰਤੀ ਵਿਚ ਚੇਅਰਾਂ ਦੀ ਸਥਾਪਨਾ ਕਰਵਾ ਕੇ ਨਾਮਧਾਰੀ ਸੰਪ੍ਰਦਾਇ ਦੀ ਧਾਰਮਿਕ ਅਤੇ ਰਾਸ਼ਟਰੀ ਦੇਣ ਬਾਰੇ ਖੋਜ ਦੇ ਕਈ ਪ੍ਰੋਜੈਕਟ ਸ਼ੁਰੂ ਕਰਵਾਏ।

ਬਜ਼ੁਰਗਾਂ ਦੀ ਦੇਖ ਭਾਲ ਵਿਚ ਆਪ ਵਿਸ਼ੇਸ਼ ਦਿਲਚਸਪੀ ਲੈਂਦੇ ਸਨ। ਸ੍ਰੀ ਭੈਣੀ ਸਾਹਿਬ ਅਤੇ ਜੀਵਨ ਨਗਰ ਵਿਚ ਬਿਰਧ ਆਸ਼ਰਮਾਂ ਦੀ ਸਥਾਪਨਾ ਕਰਵਾ ਕੇ ਬੇ-ਸਹਾਰਿਆਂ ਨੂੰ ਸਹਾਰਾ ਦਿੱਤਾ। ਇਥੇ ਹੀ ਬੱਸ ਨਹੀਂ, ਲੋਕਾਂ ਨੂੰ ਬਿਮਾਰੀਆਂ ਤੋਂ ਨਿਜਾਤ ਦਿਵਾਉਣ ਲਈ ਅਪੋਲੋ ਦੇ ਸਹਿਯੋਗ ਨਾਲ ਲੁਧਿਆਣਾ ਨਗਰ ਵਿਚ 'ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ' ਨਾਂ ਦੇ ਇਕ ਬਹੁਤ ਵੱਡੇ ਹਸਪਤਾਲ ਦਾ ਨਿਰਮਾਣ ਕਰਵਾਇਆ। ਉਥੇ ਹਰ ਪ੍ਰਕਾਰ ਦੀਆਂ ਬੀਮਾਰੀਆਂ ਦਾ ਇਲਾਜ ਸੁਯੋਗ ਡਾਕਟਰਾਂ ਦੁਆਰਾ ਕਰਵਾ ਕੇ ਦੁਖਆਰਿਆਂ ਨੂੰ ਸੁਖ ਦਾ ਸਾਹ ਲੈਣ ਦਾ ਅਵਸਰ ਪ੍ਰਦਾਨ ਕੀਤਾ।

ਆਪ ਸਾਹਿਤਕਾਰਾਂ ਦਾ ਵੀ ਬਹੁਤ ਹਿਤ-ਚਿੰਤਨ ਕਰਦੇ ਸਨ। ਕਈ ਸਾਹਿਤਕਾਰਾਂ ਦੀ ਮਾਇਕ ਸਹਾਇਤਾ ਵੀ ਕਰਦੇ ਸਨ, ਕਈਆਂ ਦੀਆਂ ਰਚਨਾਵਾਂ ਨੂੰ ਛਾਪਣ ਦੀ ਵਿਵਸਥਾ ਕਰਦੇ ਸਨ, ਸਾਹਿਤਕ ਸੰਸਥਾਵਾਂ ਨੂੰ ਮਾਲੀ ਸਹਾਇਤਾ ਵੀ ਦਿੰਦੇ ਸਨ। ਆਪ ਨੇ ਨਾਮਧਾਰੀ ਇਤਿਹਾਸ ਬਾਰੇ ਖੋਜ ਕਰਵਾ ਕੇ ਕਈ ਪੁਸਤਕਾਂ ਦਾ ਪ੍ਰਕਾਸ਼ਨ ਕਰਵਾਇਆ ਹੈ। ਭੈਣੀ ਸਾਹਿਬ ਵਿਚ ਸੈਮੀਨਾਰਾਂ ਦਾ ਆਯੋਜਨ ਕਰਵਾ ਕੇ ਲੋਕਾਂ ਵਿਚ ਧਰਮ ਸਾਧਨਾ ਅਤੇ ਦੇਸ਼ ਭਗਤੀ ਦੀ ਭਾਵਨਾ ਵਿਕਸਿਤ ਕਰਨ ਲਈ ਚੇਤਨਾ ਪੈਦਾ ਕੀਤੀ ਹੈ।

ਇਸ ਤਰ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਸੰਪ੍ਰਦਾਇ ਦੀਆਂ ਪਰੰਪਰਿਕ ਮਰਯਾਦਾਵਾਂ ਨੂੰ ਵਿਕਸਿਤ ਕਰਨ ਦੇ ਨਾਲ ਨਾਲ ਨਵੀਆਂ ਪਿਰਤਾਂ ਵੀ ਪਾਈਆਂ ਹਨ, ਜਿਨ੍ਹਾਂ ਕਰਕੇ ਨਾਮਧਾਰੀ ਸੰਪ੍ਰਦਾਇ ਦਾ ਸਰੂਪ ਉਘੜਿਆ ਅਤੇ ਚਮਕਿਆ ਹੈ।

ਸਚਮੁੱਚ ਆਪ ਇਕ ਸੁਯੋਗ, ਸਮਰਥ ਅਤੇ ਉਦਾਰ ਗੱਦੀਦਾਰ ਸਨ। ਆਪ ਦੀ ਨਾਮਧਾਰੀ ਸੰਪ੍ਰਦਾਇ ਅਤੇ ਸਿੱਖ ਸਮਾਜ ਨੂੰ ਦਿੱਤੀ ਦੇਣ ਅਦੁੱਤੀ ਹੈ।

# ਦੂਸਰੀ ਸਿਖਰ

**ਅਮਰ ਭਾਰਤੀ**

*ਅਮਰ ਭਾਰਤੀ ਜੀ ਪੰਜਾਬੀ ਤੇ ਬੰਗਾਲੀ ਦੇ ਪ੍ਰਸਿੱਧ ਵਿਦਵਾਨ ਹੋਏ ਹਨ। ਉਹਨਾਂ ਬੰਗਾਲੀ ਦਾ ਉਚ ਪੱਧਰੀ ਸਾਹਿਤ ਪੰਜਾਬੀ ਵਿਚ ਅਨੁਵਾਦ ਕੀਤਾ ਹੈ। ਧਰਮ ਅਤੇ ਰਾਜਨੀਤੀ ਦਾ ਅਧਿਐਨ ਉਹਨਾਂ ਦਾ ਦ੍ਰਿਸ਼ਟੀਕੋਨ ਪੇਸ਼ ਕਰਦਾ ਹੈ। ਉਹ ਧਰਮ ਵਿਚ ਸਤਿਗੁਰੂ ਜੀ ਦੀ ਸਰਵੁਚਤਾ ਨੂੰ ਸਮਝਦੇ ਹਨ ਤੇ ਇੰਝ ਹੀ ਆਪਣੀਆਂ ਲਿਖਤਾਂ ਵਿਚ ਪੇਸ਼ ਕਰਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਅਤੀ ਨਿਕਟ ਹੋਣ ਦਾ ਉਹਨਾਂ ਨੂੰ ਸੁਭਾਗ ਪ੍ਰਾਪਤ ਹੁੰਦਾ ਰਿਹਾ ਹੈ। ਇਹ ਰਚਨਾ ਵਿਚ ਉਹਨਾਂ ਸਤਿਗੁਰੂ ਜੀ ਦੇ ਬਿਖੜੇ ਰਾਹਾਂ ਨੂੰ ਪਾਰ ਕਰਕੇ ਮੀਂਹ ਹਨੇਰੀ ਸਮੇਂ, ਉਚੇਚੇ ਜਾ ਕੇ ਉਹਨਾਂ ਨੂੰ ਮਿਲਣ ਦੀ ਝਾਕੀ ਦਾ ਸਜੀਵ ਵੇਰਵਾ ਪੇਸ਼ ਕੀਤਾ ਹੈ।। -ਸੰਪਾਦਕ*

ਗੁਰੂ ਬਾਰੇ ਹਰ ਵਿਅਕਤੀ ਦੀ ਆਪਣੀ ਦ੍ਰਿਸ਼ਟੀ, ਆਪਣੀ ਸੋਚ ਤੇ ਆਪਣੀ ਹੀ ਕਿਸਮ ਦੀ ਚਾਹ ਹੈ। ਪਰ ਇਹ ਗੱਲ ਤਾਂ ਸਰਬ ਸੰਮਤ ਹੈ ਕਿ ਹਰ ਕੋਈ ਗੁਰੂ ਸਤਿਗੁਰੂ ਕੋਲੋਂ ਕੁਝ ਨਾ ਕੁਝ ਚਾਹੁੰਦਾ ਹੈ।

ਧਨ, ਮਾਲ, ਜੀਵਨ ਤੇ ਪਰਿਵਾਰ ਦੀ ਸੁਰੱਖਿਆ ਤਾਂ ਹਰ ਕਿਸੇ ਨੂੰ ਚਾਹੀਦੀ ਹੀ ਚਾਹੀਦੀ ਹੈ।

ਪਰ ਮੈਂ ਇਹ ਚਾਹ ਨਾਮਕ ਚਾਹਤ ਦੇ ਦੂਸਰੇ ਪਾਸੇ ਦੀ ਗੱਲ ਕਰਨ ਲੱਗਾ ਹਾਂ। ਇਸ ਚਾਹਤ ਦਾ ਦੂਸਰਾ ਪਾਸਾ ਹੈ ਸਤਿਗੁਰੂ ਦੀ ਆਪਣੀ ਚਾਹਨਾ ਦਾ। ਸਤਿਗੁਰੂ ਦੀ ਵੀ ਚਾਹ ਹੁੰਦੀ ਹੈ, ਸਤਿਗੁਰੂ ਨੂੰ ਵੀ ਭੁੱਖ ਲਗਦੀ ਹੈ, ਭਾਓ ਦੀ, ਪ੍ਰੇਮ ਦੀ, ਪ੍ਰੀਤ ਦੀ। ਉਹ ਵੀ ਜੀਵਨ ਵਿਚ ਆਏ ਸੁਖ-ਆਨੰਦ ਦੇ ਪਲਾਂ ਨੂੰ ਸਾਂਭ ਸਾਂਭ ਕੇ ਰੱਖਦੇ ਤੇ ਮੁੜ ਮੁੜ ਯਾਦ ਕਰਦੇ ਨੇ।

ਇਕ ਦਿਨ ਮੰਡੀ (ਹਿਮਾਚਲ ਪ੍ਰਦੇਸ਼) ਵਿਚ ਸਤਿਗੁਰੂ ਨਿਵਾਸ ਵਿਚ ਬੈਠਾ ਸਾਂ ਕਿ ਸਾਹਮਣੇ ਵਗਦੇ ਬਿਆਸ ਕੰਢਿਉਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਬੁਲਾਵਾ ਆਇਆ। ਨੇੜੇ ਜਾਂਦੇ ਹੀ ਬੋਲੇ-

*ਜਾ ਥਲ ਕੀਏ ਬਿਹਾਰ ਅਨੇਕਨ*
*ਤਾ ਥਲ ਬੈਠ ਅਬ ਕੰਕਰੀ ਚੁਨਿਓਂ ਕਰੈ।*
*ਜਿਸ ਰਸਨਾ ਸੌਂ ਕਰੀ ਬਹੁਤ ਬਾਤੇਂ*
*ਤਿਸ ਰਸਨਾ ਸੌਂ ਚੰਰਿਤ੍ਰ ਬੁਨਿਓ ਕਰੈ।*
*ਆਲਮ ਜੌਨ ਸੋ ਕੁੰਜਨ ਮੇ ਕਰੀ ਕੇਲਿ*
*ਤਹਾਂ ਅਬ ਸੀਸ ਧੁਨਿਓਂ ਕਰੈ।*
*ਆਖਨ ਮੇ ਜੋ ਸਦਾ ਰਹਿਤੇ*
*ਤਿਨ ਕੀ ਅਬ ਕਾਨ ਕਹਾਣੀ ਸੁਣਿਓਂ ਕਰੈ।*

ਇਹ ਪੰਕਤੀਆਂ ਸੁਣਾ ਕੇ ਦਰਿਆ ਵਿਚ ਪਈ ਇਕ ਸ਼ਿਲਾ ਵੱਲ ਇਸ਼ਾਰਾ ਕਰਦਿਆਂ ਆਖਣ ਲਗੇ, "ਐਸ ਸ਼ਿਲਾ ਉਪਰ ਬੈਠ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਭਜਨ ਕਰਦੇ ਹੁੰਦੇ ਸਨ। ਬੜਾ ਆਨੰਦ ਲਿਐ ਉਹਨਾਂ ਦੀ ਛਤਰ ਛਾਇਆ ਹੇਠ, ਐਸ ਦਰਿਆ ਕੰਢੇ। ਏਥੇ ਆਉਂਦਿਆਂ ਹੀ ਉਹਨਾਂ ਨਾਲ ਬਿਤਾਏ ਦਿਨਾਂ ਦਾ ਧਿਆਨ ਆਉਂਦਾ ਏ ਤਾਂ ਆਲਮ ਕਵੀ ਦੀਆਂ ਐਹ ਪੰਕਤੀਆਂ ਸਾਹਮਣੇ ਆ ਜਾਂਦੀਆਂ ਨੇ-

*ਜਾ ਥਲ ਕੀਏ ਬਿਹਾਰ ਅਨੇਕਨ*
*ਤਾ ਥਲ ਬੈਠ ਅਬ ਕੰਕਰੀ ਚੁਨਿਓਂ ਕਰੈ....।"*

ਤੇ ਸਤਿਗੁਰੂ ਜੀ ਕਾਫੀ ਸਮੇਂ ਤਕ ਧਿਆਨ ਮਗਨ ਹੋ ਗਏ ਜਿਵੇਂ ਧਿਆਨ ਹੀ ਧਿਆਨ

ਵਿਚ ਉਸ ਆਸਣ ਦੇ ਆਸੇ ਪਾਸੇ ਖਿਲਰੀਆਂ ਕੰਕਰੀਆਂ ਚੁਣ ਰਹੇ ਹੋਣ।

ਮੈਨੂੰ ਲੱਗਾ, ਜਿਵੇਂ ਉਹ ਬਿਆਸ ਦਰਿਆ ਦੇ ਨਾਲ ਨਾਲ ਦਰਦ ਦਾ ਇਕ ਦਰਿਆ ਵੀ ਵਹਿੰਦਾ ਜਾ ਰਿਹਾ ਹੈ ਤੇ ਯਾਦ ਆਈ ਭਗਵਾਨ ਕ੍ਰਿਸ਼ਨ ਦੀ ਹੂਕ–

*ਊਧੋ ਮੋਹਿ ਬ੍ਰਜ ਬਿਸਰਤ ਨਾਹੀਂ*
*ਹੰਸ ਸੁਤਾ ਕੀ ਸੁੰਦਰ ਕਗਰੀ*
*ਅਰੁ ਕੁੰਜਨ ਕੀ ਛਾਂਹੀਂ।*
*ਵੇ ਸੁਰਭੀ ਵੇ ਬੱਛ ਦੋਹਨੀ,*
*ਖਰਿਗ ਦੁਹਾਵਨ ਜਾਹੀਂ।*
*ਗਵਾਲ ਬਾਲ ਸਭ ਕਰਤ ਕੋਲਾਹਲ*
*ਖੇਲਤ ਗਲਿ ਗਲਿ ਬਾਹੀਂ।*
*ਯਾ ਮਥੁਰਾ ਕੰਚਨ ਕੀ ਨਗਰੀ*
*ਮਨੀ ਮੁਕਤਾਹਲ ਜਾਹੀਂ*
*ਜਬ ਹੀ ਸੁਰਤਿ ਆਵੇ ਵਾ ਸੁਖ ਕੀ*
*ਜੀ ਉਗਮਤ ਤਨ ਨਾਹੀਂ।*
*ਅਨਗਨ ਭਾਂਤਿ ਕਰੀ ਬਹੁ ਲੀਲਾ*
*ਜਸੁਦਾ ਨੰਦ ਨਿਬਾਹੀਂ*
*ਸੂਰਦਾਸ ਪ੍ਰਭੁ ਰਹਯੋ ਮੌਨ ਹ੍ਵੈਯ*
*ਯਹ ਕਹਿ ਕਹਿ ਪਛਤਾਹੀਂ।*

ਸਮਾਂ ਬੀਤਣ ਦੇ ਨਾਲ ਨਾਲ ਅਨੇਕਾਂ ਜ਼ਿੰਮੇਵਾਰੀਆਂ ਵਿਚ ਘਿਰੇ ਜਸੋਦਾ ਨੰਦ ਨੂੰ ਜੇ ਬਾਲ ਸਖਾ ਸੁਦਾਮਾ ਜਾ ਮਿਲਦਾ ਹੈ ਤਾਂ ਮਾਧੋ ਪ੍ਰੇਮ ਵਿਚ ਸੁਧ ਬੁਧ ਗਵਾ ਬਹਿੰਦੇ ਨੇ। ਰੱਜ ਰੱਜ ਗੱਲਾਂ ਕਰਦੇ ਨੇ-ਬਾਲ ਸਖਾਈ ਦੀਆਂ।

**ਪਰ ਮੇਰੀ ਗੱਲ ਦੂਸਰੇ ਪਾਸਿਓਂ ਹੈ, ਦੂਸਰੇ ਸ਼ਿਖਰ ਵੱਲ ਹੈ। ਮੈਨੂੰ ਜਾਪਦਾ ਹੈ ਕਿ ਭਾਓ ਇਕਾਂਗੀ ਨਹੀਂ ਹੈ ਸਗੋਂ ਦੁਵੱਲਾ ਹੈ। ਪ੍ਰੇਮ ਭਾਓ ਦੀ ਭੁੱਖ ਦੋਹੀਂ ਪਾਸੀਂ ਹੁੰਦੀ ਹੈ। ਪ੍ਰੇਮ ਵਿਚ ਲੈਣਾ ਹੀ ਲੈਣਾ ਨਹੀਂ, ਦੇਣਾ ਵੀ ਰਹਿੰਦਾ ਹੈ। 'ਭਿਜਉ ਸਿਜਉ ਕੰਬਲੀ' ਨਾਲ ਗੁਰੂ ਵੱਲ ਜਾਣ ਵੇਲੇ ਜਿਸ ਸਿੱਖ ਦੀ ਗੱਲ ਕੀਤੀ ਗਈ ਹੈ – ਓਸੇ ਤਰ੍ਹਾਂ ਦੀ ਸਥਿਤੀ ਗੁਰੂ ਦੀ ਵੀ ਤਾਂ ਹੋ ਸਕਦੀ ਹੈ।**

ਵੇਖਿਆ, ਸਤਿਗੁਰੂ ਜਗਜੀਤ ਸਿੰਘ ਜੀ ਵੀ ਅਨੇਕਾਂ ਰੁਝੇਵਿਆਂ ਵਿਚੋਂ ਕਦੇ ਕਦੇ ਸਮਾਂ ਕੱਢ ਕੇ ਆਪਣੇ ਬਾਲਪਨ ਦੇ ਸਾਥੀਆਂ ਨੂੰ ਬੁਲਾ ਲੈਂਦੇ ਤੇ ਉਨਾਂ ਦਿਨਾਂ ਦੀਆਂ ਮੌਜ ਮਸਤੀਆਂ ਨੂੰ ਗੱਲਾਂ ਹੀ ਗੱਲਾਂ ਵਿਚ ਦੁਹਰਾ ਕੇ ਕੁਝ ਉਸੇ ਤਰ੍ਹਾਂ ਦਾ ਆਨੰਦ ਮਾਣ ਲੈਂਦੇ ਨੇ।

ਗੁਰੂ ਸਿੱਖ ਦੇ ਰਿਸ਼ਤੇ ਵਿਚ ਗੁਰੂ ਦੇ ਪ੍ਰਤੀ ਸਿੱਖ ਦੇ ਪ੍ਰੇਮ ਬਾਰੇ ਵੱਡੀ ਮਾਤਰਾ ਵਿਚ ਸਾਹਿਤ ਮਿਲਦਾ ਹੈ। ਇਸ ਭਾਵਨਾ ਦੇ ਆਧਾਰ ਉਪਰ ਸਿਖ ਦਾ ਪਿਆਰ ਉਸ ਨੂੰ ਅਤਿ ਉੱਚ ਅਵਸਥਾ ਤੱਕ ਪਹੁੰਚਾ ਦਿੰਦਾ ਹੈ।

***ਝਖੜੁ ਝਾਗੀ ਮੀਹੁ ਵਰਸੈ***
***ਭੀ ਗੁਰੁ ਦੇਖਣ ਜਾਈ।***
***ਸਮੁੰਦੁ ਸਾਗਰੁ ਹੋਵੈ ਬਹੁ ਖਾਰਾ***
***ਗੁਰਸਿਖੁ ਲੰਘਿ ਗੁਰ ਪਹਿ ਜਾਈ।।***

ਜਾਂ

***ਫਰੀਦਾ ਗਲੀਏ ਚਿਕੜੁ ਦੂਰਿ ਘਰੁ***
***ਨਾਲਿ ਪਿਆਰੇ ਨੇਹੁ।।***
***ਚਲਾ ਤਾ ਭਿਜੈ ਕੰਬਲੀ***
***ਰਹਾਂ ਤ ਤੁਟੈ ਨੇਹੁ।।***
***ਭਿਜਉ ਸਿਜਉ ਕੰਬਲੀ***
***ਅਲਹ ਵਰਸਉ ਮੇਹੁ***
***ਜਾਇ ਮਿਲਾ ਤਿਨਾ ਸਜਣਾ***
***ਤੁਟਉ ਨਾਹੀ ਨੇਹੁ।।***

ਇਨ੍ਹਾਂ ਤੁਕਾਂ ਵਿਚ ਸਿੱਖ ਦੇ ਗੁਰੂ ਪ੍ਰਤੀ ਪ੍ਰੇਮ ਜਾਂ ਨੇਹੁ ਦੀ ਸਿੱਖਰ ਦੱਸੀ ਗਈ ਹੈ ਤੇ ਸਾਰੇ ਅਧਿਆਤਮ ਸਾਹਿਤ ਵਿਚ ਬਹੁਤ ਜ਼ੋਰ ਏਸੇ ਉਪਰ ਹੈ।

ਪਰ ਮੇਰੀ ਗੱਲ ਦੂਸਰੇ ਪਾਸਿਓਂ ਹੈ, ਦੂਸਰੇ ਸ਼ਿਖਰ ਵੱਲ ਹੈ। ਮੈਨੂੰ ਜਾਪਦਾ ਹੈ ਕਿ ਭਾਓ ਇਕਾਂਗੀ ਨਹੀਂ ਹੈ ਸਗੋਂ ਦੁਵੱਲਾ ਹੈ। ਪ੍ਰੇਮ ਭਾਓ ਦੀ ਭੁੱਖ ਦੋਹੀਂ ਪਾਸੀਂ ਹੁੰਦੀ ਹੈ। ਪ੍ਰੇਮ ਵਿਚ ਲੈਣਾ ਹੀ ਲੈਣਾ ਨਹੀਂ, ਦੇਣਾ ਵੀ ਰਹਿੰਦਾ ਹੈ। 'ਭਿਜਉ ਸਿਜਉ ਕੰਬਲੀ' ਨਾਲ ਗੁਰੂ ਵੱਲ ਜਾਣ ਵੇਲੇ ਜਿਸ ਸਿੱਖ ਦੀ ਗੱਲ ਕੀਤੀ ਗਈ ਹੈ – ਓਸੇ ਤਰ੍ਹਾਂ ਦੀ ਸਥਿਤੀ ਗੁਰੂ ਦੀ ਵੀ ਤਾਂ ਹੋ ਸਕਦੀ ਹੈ।

ਅਤੇ ਇਸ ਤਰ੍ਹਾਂ ਦੀ ਸਥਿਤੀ ਮੈਂ ਓਦੋਂ ਵੇਖੀ

ਜਦੋਂ 1962 ਵਿਚ 'ਅੰਦਰੇਟੇ' (ਹਿਮਾਚਲ ਪ੍ਰਦੇਸ਼) ਵਿਚ ਰਹਿ ਰਿਹਾ ਸਾਂ। ਸੋਭਾ ਸਿੰਘ ਆਰਟਿਸਟ ਦੀ ਸੰਗਤ ਵਿਚ ਸਾਂ। ਅਕਸਰ ਆਲੇ-ਦੁਆਲੇ, ਦੂਰ-ਨੇੜੇ ਘੁੰਮਣ ਨਿਕਲ ਜਾਂਦਾ। ਪੰਜ ਰੁਖੀ ਰੇਲਵੇ ਸਟੇਸ਼ਨ ਤੋਂ ਚਾਰ ਅੱਠ ਆਨਿਆਂ ਦੀ ਟਿਕਟ ਕਟਾਉਂਦਾ ਤੇ ਕਦੇ ਪਾਲਮਪੁਰ, ਕਦੇ ਬੈਜਨਾਥ, ਕਦੇ ਜੁਗਿੰਦਰ ਨਗਰ, ਕਦੇ ਬੀੜ, ਕਦੇ ਪਰੌਰ ਤੇ ਕਦੇ ਨਗਰੋਟੇ ਜਾ ਆਉਂਦਾ। ਏਸੇ ਤਰ੍ਹਾਂ ਘੁੰਮਦਾ ਘੁੰਮਾਉਂਦਾ ਇਕ ਦਿਨ ਨਗਰੋਟੇ ਪਹੁੰਚ ਗਿਆ ਸਾਂ। ਬਾਜ਼ਾਰ ਵਿਚ ਇਕ ਨਾਮਧਾਰੀ ਸੱਜਣ ਹਰਬੰਸ ਸਿੰਘ ਦੀ ਦੁਕਾਨ ਵੇਖੀ। ਉਨ੍ਹਾਂ ਕੋਲ ਚਲਾ ਗਿਆ। ਗੱਲਾਂ ਗੱਲਾਂ ਵਿਚ ਪਤਾ ਲੱਗਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਕਲ ਹੀ 'ਮੰਡੀ' ਨੂੰ ਗਏ ਹਨ ਤੇ ਹਰਬੰਸ ਸਿੰਘ ਨੂੰ ਹਮੇਸ਼ਾਂ ਦਰਸ਼ਨ ਦੇ ਕੇ ਓਥੋਂ ਲੰਘਦੇ ਹਨ। ਸੁਣ ਕੇ ਪਤਾ ਨਹੀਂ ਕਿਉ? ਮੇਰੇ ਕਲੇਜੇ ਨੂੰ ਜਿਵੇਂ ਰੁਗ ਰਿਹਾ ਭਰ ਗਿਆ। ਇਕ ਤੜਪ ਜਿਹੀ ਉਠੀ ਦਿਲ ਵਿਚੋਂ। ਉਥੋਂ ਹੀ ਮੰਡੀ ਨੂੰ ਖ਼ਤ ਲਿਖਿਆ। ਖ਼ਤ ਦਾ ਭਾਵ ਸੀ - 'ਮਿਲਨ ਦਾ ਬੜਾ ਜੀ ਕਰਦਾ ਏ। ਆਪ ਵਾਪਸ ਕਦੋਂ ਆ ਰਹੇ ਓ? ਜਿਸ ਦਿਨ ਆਉਣ ਦਾ ਪ੍ਰੋਗਰਾਮ ਹੋਵੇ ਮੈਨੂੰ ਅੰਦਰੇਟੇ ਖ਼ਤ ਰਾਹੀਂ ਖ਼ਬਰ ਭਿਜਵਾ ਦੇਣੀ। ਉਸ ਦਿਨ ਨਗਰੋਟੇ ਆ ਕੇ ਦਰਸ਼ਨ ਕਰ ਲਵਾਂਗਾ।'

*ਫਿਰ ਵੀ ਮਨ ਅੰਦਰ ਇਕ ਕਸ਼ਮਕਸ਼ ਮੱਚੀ ਰਹੀ ਤੇ ਬਹਾਨਿਆਂ ਨਾਲ ਮਨ ਨੂੰ ਟਿਕਾਣ ਦੀ ਕੋਸ਼ਿਸ਼ ਕਰਦਾ ਰਿਹਾ। ਕਦੇ ਸੜਕੇ ਸੜਕ ਮੀਲ ਅੱਧ ਮੀਲ ਤੱਕ ਨਗਰੋਟੇ ਵੱਲ ਨੂੰ ਪੈਦਲ ਹੀ ਟੁਰ ਜਾਂਦਾ ਤੇ ਕਦੇ ਮੁੜ ਪੈਂਦਾ। ਮੀਂਹ ਅੰਤਾਂ ਦਾ ਪੈ ਰਿਹਾ ਸੀ। ਥੱਕ ਹੁਟ ਕੇ ਇਕ ਮੋੜ ਤੇ ਖਲੋ ਗਿਆ। ਸੋਚਿਆ, ਏਥੋਂ ਦੀ ਹੀ ਤਾਂ ਲੰਘਣਾ ਏ ਉਨ੍ਹਾਂ ਨੇ, ਦਰਸ਼ਨ ਹੋ ਈ ਜਾਣਗੇ।' ਪਰ ਮੋਹਲੇਧਾਰ ਮੀਂਹ ਦਾ ਸਾਹਮਣਾ ਕਿੰਨਾ ਕੁ ਚਿਰ ਕਰਦਾ? ਕਪੜੇ ਗੜੁੱਚੂ ਹੋ ਗਏ ਸਨ, ਠੰਢ ਨਾਲ ਕੰਬਣੀ ਛਿੜ ਗਈ ਸੀ- ਤੇ ਮਨ ਵਿਚ ਅਜੇ ਵੀ ਦੁਚਿੱਤੀ ਸੀ।*

ਮੇਰੇ ਖ਼ਤ ਦਾ ਜਵਾਬ ਕੋਈ ਨਾ ਆਇਆ। ਪਰ ਮੈਂ ਬੇਚੈਨੀ ਵੱਸ ਫਿਰ ਇਕ ਦਿਨ ਨਗਰੋਟੇ ਗਿਆ ਤੇ ਸਤਿਗੁਰਾਂ ਦੇ ਮੁੜਨ ਦੇ ਦਿਨ-ਤਰੀਕ, ਦਾ ਪਤਾ ਕਰ ਆਇਆ। ਠੀਕ ਉਸੇ ਦਿਨ ਮੈਂ (ਜਿਸ ਦਿਨ ਸਤਿਗੁਰਾਂ ਨੇ ਨਗਰੋਟੇ ਆਉਣਾ ਸੀ) ਪੰਜ ਰੁਖੀ ਤੋਂ ਨਗਰੋਟੇ ਦੀ ਟਿਕਟ ਕਟਾਈ ਤੇ ਗੱਡੀ ਵਿਚ ਬਹਿ ਗਿਆ, ਪਰ ਮਨ ਵਿਚ ਇਕ ਲੁਕਵੀਂ ਜਿਹੀ ਸ਼ਿਕਾਇਤ ਵੀ ਸੀ - 'ਮੇਰੇ ਖ਼ਤ ਦਾ ਜਵਾਬ ਕਿਉਂ ਨਹੀਂ ਦਿੱਤਾ?' ਗੱਡੀ ਦੇ ਨਾਲ ਨਾਲ ਟੁਰਦੀ ਇਹ ਸ਼ਿਕਾਇਤ ਪਤਾ ਨਹੀਂ ਕਿਸ ਵੇਲੇ ਰੋਸੇ ਵਿਚ ਬਦਲ ਗਈ ਤੇ ਪਤਾ ਓਦੋਂ ਲੱਗਾ ਜਦੋਂ ਨਗਰੋਟੇ ਤੋਂ ਪਹਿਲਾਂ ਹੀ ਪਰੌਰ ਸਟੇਸ਼ਨ ਤੇ ਗੱਡੀਓਂ ਲਹਿ ਗਿਆ। ਮਨ ਵਿਚੋਂ ਆਵਾਜ਼ ਆ ਰਹੀ ਸੀ- 'ਜੇ ਉਹਨਾਂ ਨੇ ਖ਼ਤ ਦਾ ਹੁੰਗਾਰਾ ਨਹੀਂ ਭਰਿਆ ਤਾਂ ਮੈਂ ਹੀ ਕਿਉਂ ਜਾਵਾਂ?"

ਫਿਰ ਵੀ ਮਨ ਅੰਦਰ ਇਕ ਕਸ਼ਮਕਸ਼ ਮੱਚੀ ਰਹੀ ਤੇ ਬਹਾਨਿਆਂ ਨਾਲ ਮਨ ਨੂੰ ਟਿਕਾਣ ਦੀ ਕੋਸ਼ਿਸ਼ ਕਰਦਾ ਰਿਹਾ। ਕਦੇ ਸੜਕੇ ਸੜਕ ਮੀਲ ਅੱਧ ਮੀਲ ਤੱਕ ਨਗਰੋਟੇ ਵੱਲ ਨੂੰ ਪੈਦਲ ਹੀ ਟੁਰ ਜਾਂਦਾ ਤੇ ਕਦੇ ਮੁੜ ਪੈਂਦਾ। ਮੀਂਹ ਅੰਤਾਂ ਦਾ ਪੈ ਰਿਹਾ ਸੀ। ਥੱਕ ਹੁਟ ਕੇ ਇਕ ਮੋੜ ਤੇ ਖਲੋ ਗਿਆ। ਸੋਚਿਆ, ਏਥੋਂ ਦੀ ਹੀ ਤਾਂ ਲੰਘਣਾ ਏ ਉਨ੍ਹਾਂ ਨੇ, ਦਰਸ਼ਨ ਹੋ ਈ ਜਾਣਗੇ।' ਪਰ ਮੋਹਲੇਧਾਰ ਮੀਂਹ ਦਾ ਸਾਹਮਣਾ ਕਿੰਨਾ ਕੁ ਚਿਰ ਕਰਦਾ? ਕਪੜੇ ਗੜੁੱਚੂ ਹੋ ਗਏ ਸਨ, ਠੰਢ ਨਾਲ ਕੰਬਣੀ ਛਿੜ ਗਈ ਸੀ- ਤੇ ਮਨ ਵਿਚ ਅਜੇ ਵੀ ਦੁਚਿੱਤੀ ਸੀ। ਅੰਤ ਨੂੰ ਹਾਰ ਗਿਆ ਤਾਂ ਨੇੜੇ ਹੀ ਰਾਧਾ ਸੁਆਮੀ ਆਸ਼ਰਮ ਵਿਚ ਜਾ ਪਹੁੰਚਿਆ। ਪ੍ਰਸ਼ਾਦ ਪਾਣੀ ਛਕਿਆ, ਰਾਤ ਉਥੇ ਹੀ ਬਿਤਾਈ ਤੇ ਅਗਲੇ ਦਿਨ ਵਾਪਸ ਅੰਦਰੇਟੇ ਆ ਗਿਆ। ਅੰਦਰੇਟੇ ਆਪਣੇ ਕਮਰੇ ਵਿਚ ਵੜਦਿਆਂ ਹੀ ਵੇਖਿਆ - ਮੰਡੀ ਤੋਂ ਲਿਖਿਆ ਗੁਰਦੇਵ ਦਾ ਖ਼ਤ ਸੀ। ਲਿਖਿਆ ਸੀ - 'ਸਤਿਗੁਰੂ ਜੀ ... ਤਰੀਕ ਦਿਨ ਨੂੰ ਨਗਰੋਟੇ ਪਹੁੰਚ ਰਹੇ ਨੇ, ਤੁਸਾਂ ਜ਼ਰੂਰ ਜ਼ਰੂਰ ਆਉਣਾ।'

ਖਤ ਪੜ੍ਹ ਕੇ ਮੇਰੀਆਂ ਅੱਖਾਂ ਡੁੱਲ੍ਹ ਪਈਆਂ। ਇਹ ਉਸੇ ਕੱਲ੍ਹ ਵਾਲੀ ਤਾਰੀਕ ਅਤੇ ਕੱਲ੍ਹ ਵਾਲੇ ਦਿਨ ਬਾਰੇ ਹੀ ਲਿਖਿਆ ਸੀ - ਜਦੋਂ ਮੈਂ

"ਐਸ ਹਾਲਤ ਵਿਚ ? ਨ ਰਾਹ ਨਾ ਖਹਿੜਾ, ਗੋਡੇ ਗੋਡੇ ਖੱਡੇ ਤੇ ਮੋਹਲੇਧਾਰ ਮੀਂਹ, ਪਹੁੰਚ ਕਿਵੇਂ ਗਏ ?"

"ਪਾਲਮਪੁਰ ਸ਼ਿਵਰਲੈਟ ਛੱਡ ਆਏ ਸਾਂ ਤੇ ਓਥੋਂ ਹੀ ਕਿਸੇ ਦੀ ਜੀਪ ਮੰਗ ਲਿਆਏ ਹਾਂ, ਫਿਰ ਵੀ ਹੇਠੋਂ ਕਛਹਿਰੇ ਤੱਕ ਭਿਜ ਗਏ ਆਂ ਤੇ ਉਪਰੋਂ ਤੁਸੀਂ ਵੇਖ ਹੀ ਰਹੇ ਓ! ਤੁਸੀਂ ਤਾਂ ਆਏ ਈ ਨਾ ਨਗਰੋਟੇ। ਬੜਾ ਉਡੀਕਿਆ, ਦੋ ਵਾਰੀ ਰੇਲਵੇ ਸਟੇਸ਼ਨ ਤੇ ਗਏ ਤੇ ਜੁਗਿੰਦਰ ਨਗਰੋਂ ਆਈਆਂ ਦੋਵੇਂ ਗੱਡੀਆਂ ਵੇਖੀਆਂ। ਦਿੱਲੀ ਜਾਣਾ ਜ਼ਰੂਰੀ ਸੀ, ਸੂਬਾ ਗੀਡਾ ਸਿੰਘ ਕੁਝ ਢਿਲੇ ਹੋ ਗਏ ਸਨ। ਉਹਨਾਂ ਨੂੰ ਵੇਖ ਕੇ ਓਹਨੀ ਪੈਰੀਂ ਪਰਤ ਆਏ ਆਂ ਤੇ ਸਿੱਧੇ ਤੁਹਾਡੇ...।"

ਨਗਰੋਟੇ ਦੇ ਨੇੜੇ ਨੇੜੇ ਜੱਕੋ ਤਕਿਆਂ ਵਿਚ ਗੇੜੇ ਕਢਦਾ ਫਿਰ ਰਿਹਾ ਸਾਂ। ਪਰ ਹੁਣ ਕੀ ਹੋ ਸਕਦਾ ਸੀ। ਸੋ ਮਨ ਮਸੋਸ ਕੇ ਬਹਿ ਗਿਆ।

ਤੀਜੇ ਕੁ ਦਿਨ ਆਪਣੇ ਨਿਵਾਸ ਸਥਾਨ ਤੇ ਸੁੰਗੜਿਆ ਜਿਹਾ ਬੈਠਾ ਸਾਂ। ਪਿਛਲੇ ਤਿਨਾਂ ਦਿਨਾਂ ਤੋਂ ਹੀ ਘਨਘੋਰ ਵਰਖਾ ਹੋ ਰਹੀ ਸੀ। ਰਾਹ ਖਹਿੜੇ ਸਭ ਬੰਦ ਸਨ। ਕੱਚੇ ਰਾਹਾਂ ਤੇ ਏਸ ਮੋਹਲੇਧਾਰ ਮੀਂਹ ਵਿੱਚ ਬੱਸ ਵੀ ਨਹੀਂ ਸੀ ਆ ਰਹੀ। ਅਜੇਹੇ ਸਮੇਂ ਦੂਰੋਂ ਕਿਸੇ ਗੱਡੀ ਦੇ ਹਾਰਨ ਦੀ ਆਵਾਜ਼ ਸੁਣਾਈ ਦਿੱਤੀ। ਥੋੜ੍ਹੇ ਚਿਰ ਪਿਛੋਂ ਹੀ ਸੋਭਾ ਸਿੰਘ ਦਾ ਸੇਵਕ ਭੱਜਦਾ ਭੱਜਦਾ ਆ ਪਹੁੰਚਾ। ਮੈਂ ਹੀ ਪੁੱਛਿਆ, "ਅੱਜ ਏਨੇ ਮੀਂਹ ਵਿਚ ਕੌਣ ਆ ਗਿਐ ਤੁਹਾਡੇ?" ਗੱਡੀ ਕਿਵੇਂ ਪਹੁੰਚ ਗਈ ਏਨੇ ਮੀਂਹ ਵਿਚ।"

"ਤੁਹਾਨੂੰ ਬੁਲਾਇਐ।" ਉਸ ਹਫਦਿਆਂ ਹਫਦਿਆਂ ਕਿਹਾ "ਕੋਈ ਚਿੱਟੇ ਚਿੱਟੇ ਕੱਪੜਿਆਂ ਵਾਲੇ ਨੇ।"

ਮੇਰਾ ਤਾਂ ਜਿਵੇਂ ਤ੍ਰਹ ਹੀ ਨਿਕਲ ਗਿਆ। ਕਲੇਜਾ ਧੱਕ ਕਰ ਕੇ ਰਹਿ ਗਿਆ। ਫਿਰ ਥੋੜ੍ਹਾ ਸੰਭਲ ਕੇ ਦੌੜਿਆ। ਮੇਰਾ ਘਰ ਪਿੰਡ ਦੇ ਇਸ ਪਾਸੇ ਅਖੀਰਲਾ ਸੀ ਅਤੇ ਸੋਭਾ ਸਿੰਘ ਦਾ ਘਰ ਪਿੰਡ ਦੇ ਉਸ ਪਾਸਿਓਂ ਪਹਿਲਾ। ਸੋਭਾ ਸਿੰਘ ਦੇ ਡਰਾਇੰਗ ਰੂਮ ਵਿਚ ਜਾ ਕੇ ਵੇਖਿਆ, ਸਤਿਗੁਰੂ ਜੀ ਬੈਠੇ ਮੁਸਕੁਰਾ ਰਹੇ ਸਨ।

ਹਫਦਿਆਂ ਹਫਦਿਆਂ ਹੀ ਪੁੱਛਿਆ, "ਐਸ ਹਾਲਤ ਵਿਚ ? ਨ ਰਾਹ ਨਾ ਖਹਿੜਾ, ਗੋਡੇ ਗੋਡੇ ਖੱਡੇ ਤੇ ਮੋਹਲੇਧਾਰ ਮੀਂਹ, ਪਹੁੰਚ ਕਿਵੇਂ ਗਏ?"

"ਪਾਲਮਪੁਰ ਸ਼ਿਵਰਲੈਟ ਛੱਡ ਆਏ ਸਾਂ ਤੇ ਓਥੋਂ ਹੀ ਕਿਸੇ ਦੀ ਜੀਪ ਮੰਗ ਲਿਆਏ ਹਾਂ, ਫਿਰ ਵੀ ਹੇਠੋਂ ਕਛਹਿਰੇ ਤੱਕ ਭਿਜ ਗਏ ਤੇ ਉਪਰੋਂ ਤੁਸੀਂ ਵੇਖ ਹੀ ਰਹੇ ਓ! ਤੁਸੀਂ ਤਾਂ ਆਏ ਈ ਨਾ ਨਗਰੋਟੇ। ਬੜਾ ਉਡੀਕਿਆ, ਦੋ ਵਾਰੀ ਰੇਲਵੇ ਸਟੇਸ਼ਨ ਤੇ ਗਏ ਤੇ ਜੁਗਿੰਦਰ ਨਗਰੋਂ ਆਈਆਂ ਦੋਵੇਂ ਗੱਡੀਆਂ ਵੇਖੀਆਂ। ਦਿੱਲੀ ਜਾਣਾ ਜ਼ਰੂਰੀ ਸੀ, ਸੂਬਾ ਗੀਡਾ ਸਿੰਘ ਕੁਝ ਢਿਲੇ ਹੋ ਗਏ ਸਨ। ਉਹਨਾਂ ਨੂੰ ਵੇਖ ਕੇ ਓਹਨੀ ਪੈਰੀਂ ਪਰਤ ਆਏ ਆਂ ਤੇ ਸਿੱਧੇ ਤੁਹਾਡੇ...।"

ਮੈਂ ਕੀ ਆਖਦਾ?

ਜੋ ਸੁੱਝੀ- ਉਹ ਇਹ ਸੀ - "ਮੈਂ ਵੀ ਧਾਰ ਲਈ ਸੀ ਕਿ ਹੁਣ ਆਪ ਹੀ ਆ ਕੇ ਮਿਲੋਗੇ ਤਾਂ....।"

" ਮੈਂ ਤੇ ਫਿਰ ਆ ਗਿਆ ਹਾਂ।" ਉਨ੍ਹਾਂ ਨੇ ਹੱਸ ਕੇ ਕਿਹਾ।

ਫਰੀਦ ਜੀ ਦੀ ਬਾਣੀ ਕਿਸੇ ਹੋਰ ਸਿਖਰ ਤੋਂ ਗੂੰਜ ਉਠੀ, ਤੇ ਉਹ ਸਿਖਰ ਸੀ ਸਤਿਗੁਰੂ ਦੀ। ਵੇਖ ਰਿਹਾ ਸਾਂ, ਕੰਬਲੀ ਵੀ ਭਿੱਜ ਗਈ ਹੈ ਤੇ ਅਲਾਹ ਦਾ ਮੀਂਹ ਵੀ ਬਰਸ ਰਿਹਾ ਹੈ। ਜਾਪਿਆ, ਭੁੱਖ ਸਾਨੂੰ ਹੀ ਨਹੀਂ ਲੱਗਦੀ, ਭੁੱਖ ਇਹਨਾਂ ਨੂੰ ਵੀ ਲੱਗਦੀ ਏ - ਭਾਓ ਭਗਤ ਦੀ, ਪ੍ਰੇਮ ਪ੍ਰੀਤ ਦੀ। ਨਿਰੀਆਂ ਪੁਰਾਣੀਆਂ ਯਾਦਾਂ ਦੇ ਸਹਾਰੇ ਹੀ ਨਹੀਂ ਰਹਿੰਦੇ ਨਵੇਂ ਸਿਰੇ ਨਵੀਆਂ ਪ੍ਰੀਤਾਂ ਵੀ ਸਿਰਜਦੇ ਨੇ। ਸਮਰੱਥ ਨੇ ਏਸੇ ਲਈ ਜਿਸ ਮੀਂਹ ਨੇ ਅਤੇ ਦੁਚਿੱਤੀ ਨੇ ਮੈਨੂੰ ਹਰਾ-ਥਕਾ ਦਿੱਤਾ ਸੀ, ਓਸੇ ਮੀਂਹ ਨੂੰ ਇਨ੍ਹਾਂ ਨੇ ਹਰਾ ਕੇ ਮੈਨੂੰ ਜਿਤਾ ਦਿੱਤਾ ਹੈ।

ਅਤੇ ਮੈਂ ਪ੍ਰਸੰਨ ਹੋ ਗਿਆ, ਉਹ ਤਾਂ ਪਹਿਲਾਂ ਹੀ ਪ੍ਰਸੰਨ ਸਨ। ਲੱਗਾ-ਮੈਂ ਇਕੱਲਾ ਨਹੀਂ ਸਾਂ ਖੜ੍ਹਾ ਉਸ ਝੱਖੜ ਝਾਂਗੀ ਵਿਚ- ਇਹ ਵੀ ਤਾਂ ਮੇਰੇ ਨਾਲ ਸਨ।

# ਸਤਿਗੁਰੂ ਜਗਜੀਤ ਸਿੰਘ ਜੀ ਦੇ ਨੇੜਿਓਂ ਲਏ ਪ੍ਰਭਾਵ

*ਤਰਲੋਚਨ ਸਿੰਘ*

*ਸਾਬਕਾ ਐਮ. ਪੀ., ਸਾਬਕਾ ਚੇਅਰਮੈਨ ਕੌਮੀ ਘੱਟ ਗਿਣਤੀ ਕਮਿਸ਼ਨ*

*ਸ. ਤਰਲੋਚਨ ਸਿੰਘ ਬੜੇ ਸੁਹਿਰਦ, ਫ਼ਰਾਖਦਿਲ ਤੇ ਚਿੰਤਨਸ਼ੀਲ ਵਿਅਕਤੀ ਹਨ। ਉਹ ਸਿੱਖ ਧਰਮ ਬਾਰੇ ਡੂੰਘੀ ਸੋਚ ਰੱਖਣ ਵਾਲੇ ਰਾਜਨੀਤਕ ਆਗੂ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਉਹਨਾਂ ਦੇ ਮਨ ਵਿਚ ਸ਼ਰਧਾ ਸਤਿਕਾਰ ਉਸ ਸਮੇਂ ਤੋਂ ਹੈ ਜਦੋਂ ਗਿਆਨੀ ਜੈਲ ਸਿੰਘ ਜੀ ਪੰਜਾਬ ਦੇ ਮੁੱਖ ਮੰਤਰੀ ਸਨ ਅਤੇ ਸ. ਤਰਲੋਚਨ ਸਿੰਘ ਉਹਨਾਂ ਦੀਆਂ ਭਾਵਨਾਵਾਂ ਦੀ ਤਰਜਮਾਨੀ ਕਰਨ ਵਾਲੇ ਖ਼ਾਸ ਅਧਿਕਾਰੀ ਸਨ। ਉਹ ਗਿਆਨੀ ਜੀ ਦੇ ਰਾਸ਼ਟਰਪਤੀ ਹੋਣ ਦੇ ਕਾਰਜਕਾਲ ਸਮੇਂ ਵੀ ਗਿਆਨੀ ਜੀ ਨਾਲ ਖ਼ਾਸ ਅਹੁਦੇ ਤੇ ਰਹੇ। ਉਹਨਾਂ ਗਿਆਨੀ ਜੀ ਕੋਲੋਂ ਵੀ ਸਤਿਗੁਰੂ ਜੀ ਦੀ ਸਿਫਤ ਸਲਾਹ ਸੁਣੀ ਸੀ। ਸ. ਤਰਲੋਚਨ ਸਿੰਘ ਖੁਦ ਵੀ ਕਈ ਵਿਦੇਸ਼ੀ ਦੌਰਿਆਂ ਸਮੇਂ ਸਤਿਗੁਰੂ ਜੀ ਨਾਲ ਗਏ। ਸ. ਤਰਲੋਚਨ ਸਿੰਘ ਦੀ ਇਹ ਰਚਨਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਬੂਲੇ ਗਏ ਪ੍ਰਭਾਵਾਂ ਦੀ ਇਕ ਤਸਵੀਰ ਪੇਸ਼ ਕਰਦੀ ਹੈ। – ਸੰਪਾਦਕ*

ਮੈਨੂੰ ਬੜੇ ਅਵਸਰ ਮਿਲੇ ਸੀ ਜਦ ਮੈਂ ਨਾਮਧਾਰੀਆਂ ਦੇ ਸਮਾਗਮਾਂ ਵਿਚ ਜਾਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਣਾਂ ਨੂੰ ਅਨੁਭਵ ਕੀਤਾ। ਮੈਂ ਪੰਜਾਬ ਮਾਰਕਫੈਡ ਵਿਚ ਲੱਗਾ ਹੋਇਆ ਸੀ, ਗਿਆਨੀ ਜੈਲ ਸਿੰਘ ਮੁੱਖ ਮੰਤਰੀ ਸਨ। ਉਹ ਲੁਧਿਆਣੇ ਜਾ ਰਹੇ ਸੀ। ਰਸਤੇ ਵਿਚ ਪ੍ਰੋਗਰਾਮ ਬਦਲਕੇ ਭੈਣੀ ਸਾਹਿਬ ਰੁਕ ਗਏ। ਸੜਕ ਤੋਂ ਹਟਕੇ ਦੋ ਕਿਲੋਮੀਟਰ ਇਹ ਪਿੰਡ ਇਤਿਹਾਸਕ ਸਥਾਨ ਸੀ। ਸਿੱਖ ਰਾਜ 1849 ਵਿਚ ਜਾਣ ਪਿਛੋਂ ਫੌਜ ਦੀ ਨੌਕਰੀ ਕਰਕੇ ਸਾਰੇ ਪੰਜਾਬ ਵਿਚ ਕਰਾਂਤੀ ਆਰੰਭ ਕਰਨ ਵਾਲੇ ਬਾਬਾ ਰਾਮ ਸਿੰਘ ਇਥੇ ਹੀ ਲਹਿਰ ਚਲਾ ਕੇ ਗਏ ਸਨ। ਉਨਾਂ ਬਾਰੇ ਪੜ੍ਹਿਆ ਬਹੁਤ ਸੀ ਅਤੇ ਉਹਨਾਂ ਦੇ ਰੰਗੂਨ ਜੇਲ੍ਹ ਵਿਚੋਂ ਲਿਖੇ ਪੱਤਰ ਵੀ ਪੜ੍ਹੇ ਹੋਏ ਸਨ। ਪਰ ਪਹਿਲੀ ਵਾਰ ਭੈਣੀ ਸਾਹਿਬ ਜਾ ਕੇ ਬੜਾ ਅਨੰਦ ਮਿਲਿਆ। ਉਦਾਂ ਦਾ ਹੀ ਪਿੰਡ ਜਿਵੇਂ ਪੰਜਾਬ ਵਿਚ ਹੁੰਦਾ ਹੈ। ਉਥੇ ਗਿਆਨੀ ਜੀ ਨੇ ਜਿਸਨੂੰ ਸਤਿਕਾਰ ਨਾਲ ਤੇ ਆਦਰ ਨਾਲ ਮਿਲਾਇਆ ਉਹ ਸਤਿਗੁਰੂ ਜਗਜੀਤ ਸਿੰਘ ਜੀ ਸਨ। ਪਹਿਲੀ ਮਿਲਣੀ ਤੇ ਹੀ ਬੜਾ ਪ੍ਰਭਾਵ ਮਿਲਿਆ। ਬੜੇ ਸੁਖਾਵੇਂ ਮਾਹੌਲ ਵਿਚ ਗੱਲਬਾਤ ਦਾ ਅਨੰਦ ਮਾਣਿਆ। ਹਰ ਪਾਸੇ ਚਿੱਟੇ ਕਪੜਿਆਂ ਵਿਚ ਤੇ ਵੱਖਰੀ ਪਗੜੀ ਵਾਲੇ ਸਿੰਘ ਬੜੇ ਦਰਸ਼ਨੀ ਲਗ ਰਹੇ ਸਨ। ਪਟਿਆਲੇ ਵਿਚ ਮੈਂ ਸੰਤ ਇੰਦਰ ਸਿੰਘ ਚੱਕਰਵਰਤੀ ਨੂੰ ਚੰਗੀ ਤਰ੍ਹਾਂ ਵੇਖਿਆ ਹੋਇਆ ਸੀ। ਸਟੀਲ ਦੇ ਗਲਾਸਾਂ ਵਿਚ ਦੁੱਧ ਦੀ ਸੇਵਾ ਹੋਈ। ਗਿਆਨੀ ਜੀ ਦੀ ਆਦਤ ਅਨੁਸਾਰ ਧਾਰਮਿਕ ਗੋਸ਼ਟੀ ਕਰਦੇ ਰਹੇ। ਮੈਂ ਉਥੇ ਬਾਬਾ ਬੀਰ ਸਿੰਘ ਜੋ ਸਤਿਗੁਰਾਂ ਦੇ ਭਰਾ ਸਨ ਉਹ ਵੀ ਮਿਲੇ ਸੀ। ਗਿਆਨੀ ਜੀ ਨੇ ਦੱਸਿਆ ਕਿ ਇਹ ਸੰਗੀਤ ਖਾਸ ਕਰਕੇ ਗੁਰਬਾਣੀ ਦੇ ਰਾਗਾਂ ਵਿਚ ਮਾਹਿਰ ਹਨ। ਕੁਝ ਚਿਰ ਪਿਛੋਂ ਪਟਿਆਲਾ ਯੂਨੀਵਰਸਿਟੀ ਵਿਚ ਇਕ ਸਮਾਗਮ ਹੋਇਆ – ਗਿਆਨੀ ਜੈਲ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਸਟੇਜ ਤੇ ਬੈਠੇ ਹੋਏ ਸਨ। ਪ੍ਰੋਗਰਾਮ ਦੇ ਆਰੰਭ ਵਿਚ ਇਥੇ ਸ਼ਬਦ ਗਾਇਨ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਤੁਰੰਤ ਉਠਕੇ ਹੇਠਾਂ ਹਾਲ ਵਿਚ ਮੂਹਰਲੀ ਕਤਾਰ ਵਿੱਚ ਬੈਠ ਗਏ। ਗਿਆਨੀ ਜੀ ਨੂੰ ਵੀ ਨਾਲ ਉਠਣਾ ਪਿਆ। ਇਹ ਦੱਸਿਆ ਗਿਆ ਕਿ ਗੁਰੂ ਜੀ ਕੀਰਤਨ ਦਾ ਅਥਾਹ ਸਤਿਕਾਰ ਕਰਦੇ ਹਨ ਤੇ ਬਰਾਬਰ ਕੁਰਸੀ ਤੇ ਬੈਠਣ ਦੇ ਵਿਰੁੱਧ ਹਨ। ਬੜੀ ਵਾਰ ਦੇਸਾਂ ਤੇ ਵਿਦੇਸ਼ਾਂ ਵਿਚ ਮੈਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮਿਲਣ ਦਾ ਅਵਸਰ ਮਿਲਦਾ ਰਿਹਾ ਸੀ। ਉਹ ਇਕੋ ਉਹ ਵਿਅਕਤੀ ਵੇਖੇ ਕਿ ਜਦ ਸਮਾਂ ਮਿਲਦਾ ਕੀਰਤਨ ਸਰਵਣ ਕਰਦੇ ਸਨ। ਹਰ ਵਕਤ ਇਕ

ਕੀਰਤਨੀ ਜਥਾ ਆਪਣੇ ਨਾਲ ਰੱਖਦੇ ਸਨ। ਕੀਰਤਨ ਵੀ ਉਸੇ ਰਾਗ ਵਿਚ ਗਾਇਨ ਹੁੰਦਾ ਜੋ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸੀ। ਹਰ ਥਾਂ ਨਾਮਧਾਰੀ ਪ੍ਰੋਗਰਾਮਾਂ ਵਿਚ ਨਿਰੋਲ ਕੀਰਤਨ ਲਾਜ਼ਮੀ ਹੈ, ਕਦੇ ਕੱਚੀ ਬਾਣੀ ਨੂੰ ਕੋਈ ਗਾ ਨਹੀਂ ਸਕਦਾ। ਸਾਲ ਵਿਚ ਕਈ ਵਾਰ ਜਪ ਸਮਾਗਮ ਹੁੰਦੇ ਹਨ। ਹਰ ਕੋਈ ਬਾਣੀ ਦਾ ਨਾਮ ਸਿਮਰਨ ਕਰਦਾ ਹੈ।

ਇਕ ਧਾਰਮਕ ਆਗੂ ਹੋਰ ਕੀ ਕਰ ਸਕਦਾ ਹੈ - ਉਹ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਰ ਕੇ ਵਿਖਾਇਆ ਹੈ। ਅੱਜ ਦੇ ਸਮਾਜ ਵਿਚ ਵਿਦੇਸ਼ਾਂ ਦਾ ਕਲਚਰ ਪ੍ਰਭਾਵੀ ਹੋ ਚੁੱਕਾ ਹੈ। ਹਰ ਵਿਸ਼ੇ ਤੇ ਭਾਰਤੀ ਵਿਦੇਸ਼ੀ ਸੱਭਿਆਚਾਰ ਨੂੰ ਤਰਜੀਹ ਦੇ ਰਹੇ ਹਨ। ਨਾਮਧਾਰੀ ਸਮਾਜ ਅੱਜ ਤਕ ਉਹਨਾਂ ਦੀ ਅਗਵਾਈ ਸਦਕਾ ਆਪਣੇ ਨਿਸ਼ਾਨੇ ਤੇ ਕਾਇਮ ਹੈ। ਲਿਬਾਸ ਉਹੋ ਹੀ ਹੈ ਦੂਰ ਤੋਂ ਉਹਨਾਂ ਦੀ ਪਛਾਣ ਹੁੰਦੀ ਹੈ। ਸਮਾਜਕ ਬੁਰਾਈਆਂ ਦੂਰ ਹਨ। ਵਿਆਹ ਅੱਜ ਵੀ ਭੈਣੀ ਸਾਹਿਬ ਮੁਫਤ ਹੁੰਦੇ ਹਨ, ਕੋਈ ਦਾਜ ਨਹੀਂ ਹੈ, ਕੋਈ ਬੈਂਡ, ਕੋਈ ਭੰਗੜਾ, ਕੋਈ ਪਾਰਟੀ, ਕੋਈ ਸ਼ਗਨ ਬੰਦ ਹੈ। ਕੋਈ ਕਿਧਰੇ ਵੀ ਇਹੋ ਜਿਹਾ ਵਾਤਾਵਰਨ ਨਹੀਂ ਅਪਨਾ ਸਕਿਆ। ਕੇਵਲ ਨਾਮਧਾਰੀ ਹੀ ਇਹ ਕਰਕੇ ਦਿਖਾ ਰਹੇ ਹਨ। ਸਾਰੀ ਦੁਨੀਆਂ ਵਿਚ ਜਿਥੇ ਵੀ ਨਾਮਧਾਰੀ ਵਸਦੇ ਹਨ ਉਹ ਇਹ ਪ੍ਰੰਪਰਾ ਅਪਨਾ ਰਹੇ ਹਨ। ਗਰੀਬਾਂ ਲਈ ਇਹ ਵਰਦਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਮਿਲਿਆ ਹੈ। ਸਾਰੇ ਭਾਰਤ ਵਿਚ ਸ਼ਾਸਤਰੀ ਸੰਗੀਤ ਨੂੰ ਪ੍ਰਫੁਲਤ ਕਰਨ ਦਾ ਸਿਹਰਾ ਵੀ ਨਾਮਧਾਰੀ ਆਗੂ ਨੂੰ ਜਾਂਦਾ ਹੈ। ਵੱਡੇ ਤੋਂ ਵੱਡਾ, ਅੰਤਰਰਾਸ਼ਟਰੀ ਪੱਧਰ ਦੇ ਸੰਗੀਤਕਾਰ ਇਹਨਾਂ ਤੋਂ ਅਸ਼ੀਰਵਾਦ ਲੈਂਦੇ ਸੀ। ਉਹ ਆਪ ਸੰਗੀਤ ਵਿਦਿਆ ਦੇ ਮਾਹਿਰ ਸਨ ਪਰ ਨਾਲ ਹੀ ਇਕ ਏਜੰਡਾ ਰੱਖਦੇ ਸਨ ਕਿ ਇਸਦਾ ਪ੍ਰਚਾਰ ਵੀ ਹੋਵੇ। ਉਹ ਆਪ ਸੰਗੀਤ ਸੰਮੇਲਨ ਕਰਵਾਂਦੇ ਸਨ। ਹਰ ਇਕ ਭੈਣੀ ਸਾਹਿਬ ਆਕੇ ਅਸ਼ੀਰਵਾਦ ਲੈਂਦਾ ਸੀ।

ਖੇਡਾਂ ਵਿਚ ਉਹਨਾਂ ਦੀ ਰੁਚੀ ਬੜੀ ਪ੍ਰਬਲ ਸੀ। ਹਾਕੀ ਨੂੰ ਪਹਿਲ ਦਿੱਤੀ। ਭੈਣੀ ਸਾਹਿਬ ਵਿਚ ਕਰੋੜਾਂ ਰੁਪਏ ਲਾਕੇ ਹਾਕੀ ਅਕਾਦਮੀ ਬਣਾਈ। ਐਸਟਰੋਟਰਫ ਲਵਾਇਆ। ਨਾਮਧਾਰੀ ਹਾਕੀ ਟੀਮ ਸਾਰੇ ਜਗਤ ਵਿਚ ਛਾ ਗਈ ਸੀ, ਭਾਰਤ ਦੀ ਟੀਮ ਦਾ ਕਪਤਾਨ ਸਰਦਾਰਾ ਸਿੰਘ ਨਾਮਧਾਰੀ ਹੈ। ਆਪ ਉਹ ਸ਼ਾਮ ਨੂੰ ਬੈਡਮਿੰਟਨ ਖੇਡਦੇ ਸਨ। ਅਖੀਰ ਤਕ ਉਹ ਇਸ ਖੇਡ ਨਾਲ ਜੁੜੇ ਰਹੇ ਸਨ।

ਸਾਹਿਤਕਾਰਾਂ ਦੀ ਮਦਦ ਕਰਨਾ ਉਨ੍ਹਾਂ ਦਾ ਕਰਤਵ ਸੀ। ਲੇਖਕ, ਕਵੀ, ਪੱਤਰਕਾਰ ਉਥੇ ਪੁੱਜਕੇ ਮਾਲੀ ਸਹਾਇਤਾ ਲੈਂਦੇ ਸਨ। ਬੜੀਆਂ ਕਿਤਾਬਾਂ ਪਾਠਕਾਂ ਤਕ ਇਸ ਮਦਦ ਨਾਲ ਪੁੱਜੀਆਂ। ਬੜੇ ਕਵੀ ਲੇਖਕ ਭੈਣੀ ਸਾਹਿਬ ਹਾਜ਼ਰੀ ਭਰਨ ਲਈ ਉਤਸ਼ਾਹਿਤ ਰਹਿੰਦੇ ਸੀ। ਯੋਗੀ ਭਜਨ ਸਿੰਘ ਦੇ ਬਣਾਏ ਅਮਰੀਕਨ ਸਿੱਖ ਇਹਨਾਂ ਦੇ ਪ੍ਰਸ਼ੰਸਕ ਸਨ। ਜਦ ਵੀ ਉਹ ਭਾਰਤ ਆਉਂਦੇ ਭੈਣੀ ਸਾਹਿਬ ਜ਼ਰੂਰ ਜਾਂਦੇ ਸੀ। ਉਹਨਾਂ ਨੂੰ ਉਥੇ ਬੜਾ ਅਨੰਦ ਮਿਲਦਾ ਸੀ। ਸਤਿਗੁਰੂ ਜੀ ਆਪ ਐਸਪਨੋਲਾ ਅਮਰੀਕਾ ਜਿਥੇ ਯੋਗੀ ਭਜਨ ਦਾ ਹੈਡਕੁਆਰਟਰ ਸੀ ਜਾਕੇ ਰਹੇ ਸਨ। ਉਹਨਾਂ ਵਿਸ਼ਵ ਅਮਨ ਪਰੇਡ ਦੀ ਮਿਸ਼ਾਲ ਜਲਾਈ ਸੀ। ਆਪ ਅਗੇ ਲਗਕੇ ਮੀਲ ਚੱਲੇ ਸਨ। ਫਰਾਂਸ ਵਿਚ ਅਮਰੀਕਨ ਤੇ ਯੂਰਪੀਨਾਂ ਦੇ ਯੋਗਾ ਕੈਂਪ ਵਿਚ ਸ਼ਾਲਮ ਹੋਏ ਸਨ। ਮੈਨੂੰ ਅਵਸਰ ਮਿਲਿਆ ਸੀ। ਕਿ ਮੈਂ ਉਹਨਾਂ ਦੇ ਬਚਨ ਤਰਜਮਾਂ ਕਰਕੇ ਸੁਣਾਵਾਂ।

ਖੇਤੀਬਾੜੀ ਦੀ ਉਪਜ ਵਧਾਣ ਲਈ ਬੰਗਲੋਰ ਵਿਚ ਬੀਜਾਂ ਦੀ ਉਪਜ ਦਾ ਫਾਰਮ ਬਣਾਇਆ। ਗਊਆਂ ਦਾ ਪਿਆਰ ਅਤੁੱਟ ਸੀ। ਕਿਤਨਾ ਵਧੀਆ ਡੇਅਰੀ ਫਾਰਮ ਬਣਾਇਆ ਸੀ। ਲੁਧਿਆਣਾ ਵਿਚ ਅਪੋਲੋ ਕੰਪਨੀ ਨਾਲ ਮਿਲਕੇ ਵਡਾ ਹਸਪਤਾਲ ਬਣਵਾਇਆ।

ਉਹਨਾਂ ਹਰ ਪੱਖ ਵਿਚ ਕ੍ਰਾਂਤੀਕਾਰੀ ਕਦਮ ਚੁਕੇ ਸਨ। ਸਿੱਖ ਪੰਥ ਨਾਲ ਆਪਣੀ ਸ਼ਰਧਾ ਤੇ ਸਾਂਝ ਨੂੰ ਹੋਰ ਪੱਕਾ ਕਰਨ ਲਈ 300 ਵਰ੍ਹਿਆਂ ਦੇ ਅਵਸਰ ਤੇ ਸਾਰੀ ਸੰਗਤ ਲੈ ਕੇ ਅਨੰਦਪੁਰ ਸਾਹਿਬ ਪੁਜੇ ਸੀ। ਸ੍ਰੀ ਅਟਲ ਬਿਹਾਰੀ ਵਾਜਪਈ ਇਹਨਾਂ ਦੀ ਪੂਰੀ ਕਦਰ ਕਰਦੇ ਸਨ। ਉਹ ਮਲੇਰਕੋਟਲਾ ਪੁਜੇ, ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਦਿੱਲੀ ਵੀ ਉਹਨਾਂ ਨੂੰ ਮਿਲਣ ਆਏ ਸੀ। ਸ. ਪ੍ਰਕਾਸ਼ ਸਿੰਘ ਬਾਦਲ ਪੂਰੇ ਸ਼ਰਧਾਲੂ ਹਨ।

ਅਜ ਉਹ ਇਕ ਆਦਰਸ਼ ਆਪਣੇ ਸੇਵਕਾਂ ਸਾਹਮਣੇ ਛੱਡ ਕੇ ਗਏ ਹਨ। ਨਾਮਧਾਰੀ ਸਮਾਜ ਵਿਚ ਏਕਤਾ ਰਹਿਣੀ ਅਵਸ਼ਕ ਹੈ। ਸਾਰੇ ਪਾਸੇ ਤੁਹਾਡਾ ਸਨਮਾਨ ਹੈ। ਤੁਸੀਂ ਦੇਸ਼ ਭਗਤ ਹੋ, ਗੁਰੂ ਨਾਨਕ ਦੀ ਬਾਣੀ ਦਾ ਪ੍ਰਚਾਰ ਕਰਦੇ ਹੋ, ਨਸ਼ਿਆਂ ਤੋਂ ਲੋਕਾਂ ਨੂੰ ਦੂਰ ਰਖਦੇ ਹੋ, ਅਮਨ ਦੇ ਪਹਿਰਦੇਦਾਰ ਹੋ। ਤੁਹਾਡੀ ਚੜ੍ਹਤ ਸਾਰੇ ਸਿਖਾਂ ਤੇ ਪੰਜਾਬ ਦੀ ਸ਼ਾਨ ਹੈ।

# ਗੁਰਗੱਦੀ ਦਾ ਵਾਰਸ

*ਤਰਨ ਸਿੰਘ ਵਹਿਮੀ*

*ਸੰਤ ਤਰਨ ਸਿੰਘ ਵਹਿਮੀ ਬਹੁ ਵਿਧਈ ਲੇਖਕ ਸਨ। ਉਹ ਕਵੀ ਵੀ ਸਨ, ਕਿੱਸਾਕਾਰ ਵੀ, ਖੋਜੀ ਵਿਦਵਾਨ ਵੀ ਤੇ ਸਾਖੀਕਾਰ ਵੀ। ਉਹ ਗੁਰੂ ਘਰ ਦਾ ਸ਼ਰਧਾਲੂ ਲੇਖਕ ਸੀ। ਉਸ ਦੀ ਵੱਡ ਆਕਾਰੀ ਰਚਨਾਂ ਜੱਸ ਜੀਵਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਵੇਰਵੇ ਪੇਸ਼ ਕਰਦੀ ਹੈ। ਇਹ ਵੇਰਵੇ ਉਸ ਤੋਂ ਪਹਿਲਾਂ ਦੇ ਇਤਿਹਾਸ ਤੇ ਨਾਮਧਾਰੀ ਰਹਿਤ ਮਰਯਾਦਾ ਨੂੰ ਦ੍ਰਿੜਾਉਣ ਨਾਲ ਜੁੜੇ ਹੋਏ ਹਨ। ਇਸ ਲੇਖ ਵਿਚ ਸਤਿਗੁਰੂ ਜਗਜੀਤ ਸਿੰਘ ਦੇ ਗੁਰਗੱਦੀ ਤੇ ਸੁਭਾਏਮਾਨ ਹੋਣ ਦੇ ਵੇਰਵੇ ਪੇਸ਼ ਕੀਤੇ ਗਏ ਹਨ। ਇਹਨਾਂ ਦੀ ਇਤਿਹਾਸਕ ਮਹਾਨਤਾ ਹੈ। -ਸੰਪਾਦਕ*

**ਜੋਤੀ ਜੋਤਿ ਮਿਲੀ–**

32 ਸੌਣੋ ਇਤਨੇ ਦਿਨ ਇਸ ਤਰ੍ਹਾਂ ਔਖ ਵਿੱਚ ਬੀਤੇ ਤੇ ਪੰਜ ਭਾਦਰੋਂ 2016, ਬਿਕ੍ਰਮੀ ਭਾਦਰੋਂ, ਵਦੀ ਤੀਜ 490 ਸੰਮਤ ਨਾਨਕ ਸ਼ਾਹੀ, 261 ਖਾਲਸਾ ਤੇ 143 ਸੰਮਤ ਸਤਿਗੁਰੂ ਰਾਮ ਸਿੰਘ ਜੀ ਸ਼ੁੱਕਰਵਾਰ 21 ਅਗਸਤ 1959 ਈਸਵੀ ਰਾਤ ਦੇ 12 ਵਜਕੇ 2 ਮਿੰਟਾਂ ਤੇ ਗੋਲ ਮੰਦਰ ਵਿੱਚ ਭੈਣੀ ਸਾਹਿਬ ਰਾਮਸਰੋਂ ਚੜ੍ਹਦੇ ਵੱਲ ਕੋਲ ਬੈਠਿਆਂ ਬਾਬਾ ਬੀਰ ਸਿੰਘ ਜੀ ਕੋਲ ਖੜ੍ਹਿਆਂ ਬਾਬਾ ਜਗਜੀਤ ਸਿੰਘ ਜੀ, ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ, ਗੁਰਬਖਸ਼ ਸਿੰਘ ਅਮਲੀ (ਬਾਬੇ ਲਹਿਣਾ ਸਿੰਘ ਜੀ ਭੈਣੀ ਸਾਹਿਬ ਵਾਲਿਆਂ ਦੇ ਪੋਤਰੇ ਕਿਸ਼ਨ ਸਿੰਘ ਦੇ ਪੁੱਤਰ) ਤੇ ਲਾਭ ਸਿੰਘ ਫੱਤੇਵਾਲ ਦੇ – ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾ ਗਏ। ਅਜੀਤ ਸਿੰਘ ਚੀਮਾ ਮਾਸਟਰ ਤੇ ਸਾਧੂ ਸਿੰਘ ਜਲੰਧਰ ਵਾਲੇ ਆਦਿ ਕਈ ਸਿੱਖ ਮੰਦਰੋਂ ਬਾਹਰ ਬੈਠੇ ਸੀ। ਸੰਤ ਰਤਨ ਸਿੰਘ ਜੀ, ਜਦ ਝਟ ਕੁ ਪਹਿਲਾਂ ਸਤਿਗੁਰੂ ਜੀ ਦੇ ਹੱਥ ਦੇ ਇਸ਼ਾਰੇ ਨਾਲ ਬਸ ਕਿਹਾ ਸੀ, ਸੁਣ ਸਾਡੇ ਸੇਵਕਾਂ ਦਾ ਕੰਮ ਮੁੱਕਾ ਕਹਿ ਮੰਦਰੋਂ ਬਾਹਰ ਆਏ ਤੇ ਭਾਈ ਜੀ ਨੂੰ ਉਨ੍ਹਾਂ ਦਾ ਚਿਹਰਾ ਵੇਖ ਹੀ ਸਾਰਾ ਅਨ੍ਹੇਰਾ ਹੋ ਗਿਆ ਸੀ। ਜੋ ਸੰਤ ਮੋਹਕਮ ਸਿੰਘ ਸਤਿਗੁਰੂ ਜੀ ਦੇ ਤਪ ਅਸਥਾਨ ਤੋਂ ਮੰਦਰ ਵੱਲ ਗੇੜੇ ਸੋ-ਸੁਖ ਲੈਣ ਨੂੰ ਮਾਰਦੇ ਸੀ, ਜੋ ਭੀ ਸਭ ਸਮਾਂ ਬੀਤਿਆ ਸਮਝ ਜਾਂ ਊਧੀ ਪਾ ਕੇ ਉਸੇ ਤਪਅਸਥਾਨ ਕੋਲ ਹੀ ਬਹਿ ਗਏ।

ਦੋਨਾਂ ਬਾਬਾ ਜੀ ਤੇ ਸੁਹੇਲ ਸਿੰਘ ਧੀਰ ਤੇ ਸੁੱਚਾ ਸਿੰਘ ਦਿੱਲੀ ਵਾਲਿਆਂ ਤੇ ਸਾਧੂ ਸਿੰਘ ਜਲੰਧਰ, ਗੁਰਦੇਵ ਸਿੰਘ ਡਰਾਈਵਰ ਰਾਮਪੁਰ ਆਦਿ ਨੇ ਮਤਾ ਮੇਲ ਉਸ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਭੈਣੀ ਸਾਹਿਬ ਦਾ ਪਤਾ ਤੇ ਵਕਤ ਲਿਖ ਜਲੰਧਰ ਤੇ ਦਿੱਲੀ ਰੇਡੀਓ ਸਟੇਸ਼ਨਾਂ ਤੇ ਲੁਧਿਆਣੇ ਜਲੰਧਰ ਅੰਮ੍ਰਿਤਸਰ ਆਦਿ ਅਖਬਾਰਾਂ ਵਾਲਿਆਂ ਨੂੰ ਕਾਰਾਂ ਤੇ ਜਾ ਪਤੇ ਦਿੱਤੇ। ਸਵੇਰੇ 6 ਭਾਦਰੋਂ ਨੂੰ ਰੇਡੀਓ ਜਲੰਧਰ ਤੇ ਦਿਲੀ ਤੋਂ ਬੋਲੇ। ਦਿੱਲੀ ਲੁਧਿਆਣੇ, ਜਲੰਧਰੋਂ, ਅੰਮ੍ਰਿਤਸਰੋਂ ਅਖਬਾਰਾਂ ਲਿਖ ਦਿੱਤੀਆਂ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਰਾਤ ਦੇ 12 ਵੱਜਕੇ 2 ਮਿੰਟ ਤੇ ਜੋਤੀ ਜੋਤ ਸਮਾ ਗਏ। ਇਹ ਖਬਰਾਂ ਸੁਣ ਰੇਡੀਓ ਤੋਂ ਸਿੱਖਾਂ ਵੱਲੋਂ ਤਾਰਾਂ ਏਧਰ ਉਧਰ ਨੂੰ ਖੜਕੀਆਂ ਤੇ ਪ੍ਰੇਮੀਆਂ ਦੀਆਂ ਰੂਹਾਂ ਫੜਕੀਆਂ ਤੇ ਭੈਣੀ ਸਾਹਿਬ ਨੂੰ ਜਿਵੇਂ ਕਿਸੇ ਦਾ ਚਾਰਾ ਚੱਲਿਆ ਸਭ ਸੁਣਦਾ ਨੱਸ ਪਿਆ।

**ਸਸਕਾਰ ਸਮਾਂ–**

ਦਿੱਲੀਓਂ, ਜਲੰਧਰੋਂ, ਅੰਮ੍ਰਿਤਸਰੋਂ, ਸਰਸਿਓਂ,

ਲੁਧਿਆਣਿਓਂ ਅਰਥਾਤ ਜਿਥੋਂ ਜਿਸ ਨੂੰ ਕੋਈ ਬੱਸਾਂ ਕਾਰਾਂ, ਮੋਟਰਾਂ, ਗੱਡੀ, ਟਰੱਕ, ਸਾਈਕਲ, ਪੈਦਲ ਦਾ ਪ੍ਰਬੰਧ ਬਣਿਆ ਸਭ ਸੰਗਤਾਂ ਭੈਣੀ ਸਾਹਿਬ ਨੂੰ ਭੱਜ ਤੁਰੀਆਂ। ਭੈਣੀ ਸਹਿਬ ਛੇ ਭਾਦਰੋਂ ਜਿੱਥੋਂ ਜਿੰਨੀ ਚੰਦਨ ਦੀ ਲਕੜ ਮਿਲੀ ਸੋ ਲਈ ਤੇ ਬੇਰੀ ਦੀਆਂ ਸਮਧਾਂ ਤੇ ਹਵਨ ਦੀ ਸਮੱਗ੍ਰੀ, ਘਿਓ, ਬਦਾਮ, ਮੇਵੇ, ਛੁਹਾਰੇ ਆਦਿ ਜਮ੍ਹਾਂ ਕੀਤੇ। ਰਾਤੋਂ ਰਾਤ ਲੁਧਿਆਣਿਓਂ ਬਰਫ ਲਿਆ ਸਤਿਗੁਰੂ ਜੀ ਦੀ ਦੇਹ ਬਰਫ ਤੇ ਕੂਲੇ ਰਮਾਲਾਂ ਵਿੱਚ ਰੱਖੀ। ਸਭ ਸੰਗਤ ਨੇ ਮਿਲਕੇ ਕੀਰਤਨ ਕਰਨਾ ਗੁਰਬਾਣੀ ਦਾ ਆਰੰਭਿਆ। ਸਤਿਗੁਰੂ ਜੀ ਦੀ ਦੇਹ ਦਾ, ਸੋਧੀਆਂ ਸੋਧ ਦਾ ਜਲ ਲਿਆ, ਇਸ਼ਨਾਨ ਕਰਾਇਆ, ਸਫੈਦ ਪੁਸ਼ਾਕਾ ਪਹਿਰਾਇਆ, ਸੀਸ ਤੇ ਚਰਨਾਂ ਪਰ। ਉਪਰ ਸਫੈਦ ਚਾਦਰਾਂ ਤੇ ਚੌਰ ਕਰਦਿਆਂ ਫੁੱਲਾਂ ਲੱਦੇ ਬਬਾਨ ਤੇ ਦੇਹ ਧਰ ਸਿੱਖਾਂ ਤੇ ਬਾਬਿਆਂ ਕੰਧਿਆਂ ਤੇ ਬਬਾਨ ਚੁੱਕ ਅੱਗੇ ਪਿਛੇ ਕੀਰਤਨ ਕਰਦਿਆਂ ਗੋਲ ਮੰਦਰ ਰਾਮਸਰ, ਕੋਠੀ ਸਾਹਮਣੇ ਦੇ ਦਰਵਾਜ਼ੇ ਸੜਕ ਬੋਹੜਾਂ ਤੋਂ ਸੰਗਤ ਦਾ ਪਰਾ ਬੇਅੰਤ। ਦੁਆਲੇ ਦੇ ਪਿੰਡਾਂ ਤੋਂ ਸ਼ਰਧਾਲੂ ਸੰਵਾਨੂ ਮੇਲੀ ਅਣਗਿਣਤ ਆਈਆਂ ਵੈਰਾਗ ਰੂਪ ਹੋਈਆਂ ਨੇ ਸਤਿਗੁਰੂ ਜੀ ਦਾ ਬਬਾਨ ਵੀ ਅਸਥਾਨ ਪਾਸ ਸ਼ਹੀਦੀ ਬੁੰਗੇ ਲਿਆ ਅੰਬ ਦਾ ਬੂਟਾ ਪੁਟ ਬੁੰਗੇ ਤੇ ਤਪ ਅਸਥਾਨ ਦੇ ਵਿਚਾਲੇ ਚੰਨਣ ਤੇ ਬੇਰੀ ਦੀਆਂ ਲੱਕੜਾਂ ਦੀ ਚਿਖਾ ਬਣਾਈ ਤੇ ਦੇਹ ਧਰੀ। ਸਭ ਹਵਨ ਸਮੱਗਰੀ ਉਪਰ ਪਾਣ ਤੋਂ ਪਹਿਲਾਂ ਸੁੰਦਰ ਚਿਹਰਾ ਲੁਸ ਲੁਸ ਕਰਦੇ ਸਰੀਰ ਦਾ। ਸਭ ਨੂੰ ਦਰਸ਼ਨ ਕਰਾਇਆ ਤੇ ਹਾਰਾਂ ਫੁੱਲਾਂ ਭਰੇ ਸਰੂਪ ਦੀਆਂ ਫੋਟੂਆਂ ਲਈਆਂ। ਅਰਦਾਸਾ ਬਾਰਾਂ ਪਾਤਸ਼ਾਹੀਆਂ ਦਾ ਕਰ, ਤੇ ਗੁਰੂ ਹਰੀ ਸਿੰਘ ਜੀ ਦਾ ਨਾਮ ਲੈ ਕੇ ਛੋਟੇ ਬਾਬਾ ਜੀ ਅਗਨ ਦਾਹ ਦੇਣ ਲੱਗੇ। ਮੁਖ ਧ੍ਰੂ ਵੱਲ ਸੀ ਤੇ ਚਰਨਾਂ ਵਲੋਂ ਹੋਏ ਸੀ ਬਾਬਾ ਜੀ ਤਾਂ ਠਾਕੁਰ ਦਲੀਪ ਸਿੰਘ ਨੇ ਬਾਬਾ ਜੀ ਤੋਂ ਲਾਂਬੂ ਲੈ ਕੇ, "ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ।" ਪੜ੍ਹ ਲਾਇਆ। ਪਹਿਰਾ ਦੁਆਲੇ ਕਰੜਾ ਕੀਤਾ। - ਮਤ ਕੋਈ ਮਸਤ ਜਾਂ ਪ੍ਰੇਮੀ, ਵੈਰਾਗੀ ਅਗਨ ਵਿੱਚ ਛਾਲ ਮਾਰ ਦੇਵੇ। ਕਿਉਂਕਿ ਕਈਆਂ ਦੇ ਮਨ ਵਿਚ ਗੁਰਬਾਣੀ ਦੀ ਤੁਕ "ਜਿਸ ਪਿਆਰੇ ਸਿਉ ਨੇਹੁੰ ਤਿਸੁ ਆਗੈ ਮਰਿ ਚਲੀਐ। ਧ੍ਰਿਗ ਜੀਵਨ ਸੰਸਾਰ ਤਾਕੈ ਪਾਛੈ ਜੀਵਨਾ।" ਉਸ ਵੇਲੇ ਚੇਤੇ ਆ ਹਿਤ ਉਬਾਲੇ ਦੇ ਰਿਹਾ ਸੀ।

*ਇਹ ਹੱਕ ਮਹਾਰਾਜ ਜਗਜੀਤ ਸਿੰਘ ਜੀ ਦਾ ਹੈ। ਮੈਂ ਭੀ ਮੱਥਾ ਟੇਕਣ ਨੂੰ ਤਿਆਰ ਹਾਂ। ਮੈਂ ਸਾਧ ਸੰਗਤ ਨੂੰ ਦੱਸਦਾ ਹਾਂ ਜੋ ਗੁਰੂ ਨਾਨਕ ਦੇਵ ਜੀ ਦਾ ਵਾਕ ਹੈ, ਜਨਮ ਸਾਖੀ 'ਚ, ਖਾਲੀ ਤਖਤ ਨਾ ਰਹੇ ਹੈ ਮਹਾਂਪੁਰਖ ਕਾ ਜੋਇ। ਦੀਵੇ ਤੇ ਦੀਵਾ ਬਲੇ ਜੋਤੀ ਘੱਟ ਨ ਹੋਇ।'*

**ਤਖਤ ਬਹੈ ਤਖਤੈ ਕੀ ਲਾਇਕ-**

ਬਾਬਾ ਬੀਰ ਸਿੰਘ ਜੀ ਨੇ ਆਪਣੇ ਗਲ ਵਾਲੀ ਰੁਮਾਲੀ ਆਸਣ ਦੀ ਤਰ੍ਹਾਂ ਸਸਕਾਰ ਹੁੰਦੇ ਪਾਸ ਹੀ ਵਿਛਾ ਦਿੱਤੀ ਤੇ ਉਪਰ ਮਹਾਰਾਜ ਜਗਜੀਤ ਸਿੰਘ ਜੀ ਨੂੰ ਬੈਠਾ ਆਪ ਹਥ ਜੋੜ ਉਨ੍ਹਾਂ ਨੂੰ ਮੱਥਾ ਟੇਕ ਦਿੱਤਾ। ਸੰਤ ਇੰਦਰ ਸਿੰਘ ਚੱਕਰਵਰਤੀ ਖੜੋ ਬੋਲੇ, "ਮੈਂ ਮਹਾਰਾਜ ਨਿਹਾਲ ਸਿੰਘ ਨੂੰ ਪੁਛਿਆ ਹੈ, ਜੋ ਦਿਲੀਓਂ ਸਮੇਤ ਪਰਿਵਾਰ ਆਏ, ਸੰਗਤ ਵਿਚ ਬੈਠੇ ਹੋਏ ਹਨ - 'ਜੇ ਆਪ ਇਹ ਆਸਣ ਸਤਿਗੁਰੂ ਜੀ ਵਾਲਾ ਚਾਹੋ ਉਹਨਾਂ ਕਿਹਾ ਹੈ, ਮੈਂ ਜਿਹਾ ਮੁੱਢੋਂ ਵਿਹਾਰੀ ਹਾਂ ਤੇਹਾ ਰਹਿ ਕੇ ਰਾਜ਼ੀ ਹਾਂ।' ਇਹ ਹੱਕ ਮਹਾਰਾਜ ਜਗਜੀਤ ਸਿੰਘ ਜੀ ਦਾ ਹੈ। ਮੈਂ ਭੀ ਮੱਥਾ ਟੇਕਣ ਨੂੰ ਤਿਆਰ ਹਾਂ। ਮੈਂ ਸਾਧ ਸੰਗਤ ਨੂੰ ਦੱਸਦਾ ਹਾਂ ਜੋ ਗੁਰੂ ਨਾਨਕ ਦੇਵ ਜੀ ਦਾ ਵਾਕ ਹੈ, ਜਨਮ ਸਾਖੀ 'ਚ, ਖਾਲੀ ਤਖਤ ਨਾ ਰਹੇ ਹੈ ਮਹਾਂਪੁਰਖ ਕਾ ਜੋਇ। ਦੀਵੇ ਤੇ ਦੀਵਾ ਬਲੇ ਜੋਤੀ ਘੱਟ ਨ ਹੋਇ।' ਅਰਜਨੁ ਕਾਇਆ ਪਲਟ ਕੈ ਮੂਰਤਿ ਹਰਿ ਗੋਬਿੰਦ ਸਵਾਰੀ' ਤੇ ਜੈਸੇ ਦਰਪਨ ਬਿਖੇ ਬਦਨ ਬਿਲੋਕੀਅਤਿ, ਐਸੇ ਸਰਗੁਣ ਸਖੀ ਭੂਤ ਗੁਰ ਧਿਯਾਨ ਹੈ।' ਭਾਈ ਗੁਰਦਾਸ ਦੇ ਵਾਕ ਤੇ ਉਸ ਅਨੁਸਾਰ ਹੁਣ ਸਾਧ ਸੰਗਤ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰੂਪ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮੰਨਣਾ ਚਾਹੀਦਾ ਹੈ ਤੇ ਉਨ੍ਹਾਂ ਦਾ ਦਰਸ਼ਨ ਇਨ੍ਹਾਂ ਵਿੱਚੋਂ ਦੇਖਣਾ ਚਾਹੀਦਾ ਹੈ। ਜਿਵੇਂ ਭਰਤ ਵਾਂਗੂੰ ਮਹਾਰਾਜ ਬੀਰ ਸਿੰਘ ਜੀ ਦਾ ਮੱਥਾ ਟੇਕ

ਮੰਨਿਆ ਹੈ।"

ਸਤਿਗੁਰੂ ਜੀ ਦੇ ਮੰਡੀਓਂ ਭੈਣੀ ਸਾਹਿਬ ਆਉਣ ਸਮੇਂ ਹੀ ਪਾਠ ਜੋ ਸਤਿਗੁਰੂ ਜੀ ਦੇ ਨਮਿਤ ਬਾਬਾ ਜੀ ਤੇ ਸਾਧ ਸੰਗਤ ਅਰਦਾਸਾ ਤੇ ਕੜਾਹ ਪ੍ਰਸ਼ਾਦਿ ਸਜਾ ਟੋਰੇ ਸੀ। ਦਾਹ ਸੰਸਕਾਰ ਬਾਅਦ 19 ਆਦਿ ਦੇ ਤੇ 4 ਦਸਮ ਗ੍ਰੰਥ ਸਾਹਿਬ ਦੇ ਭੋਗ, ਹਰੀ ਮੰਦਰ ਵਿੱਚ ਆ ਇਸ਼ਨਾਨ ਕਰ ਪਾਏ ਤੇ ਕੜਾਹ ਪ੍ਰਸ਼ਾਦਿ ਵਰਤਾਇਆ। ਸੰਤ ਹਰਨਾਮ ਸਿੰਘ ਕਿਲ੍ਹੀ ਵਾਲੇ ਆਪਣੇ ਬਹੁਤ ਸੰਗੀਆਂ ਸਮੇਤ ਆਏ ਤੇ ਮਹਾਰਾਜ ਨਿਹਾਲ ਸਿੰਘ ਜੀ ਭੀ ਸਮੇਤ ਪਰਿਵਾਰ ਆਏ ਸੀ। 4-5 ਵਜੇ ਦੇ ਵਿਚਾਲੇ ਢਲੇ ਦਿਨ ਸਸਕਾਰ ਹੋਇਆ ਸੀ।

ਸਤਿਗੁਰੂ ਜੀ ਜਿਸ ਦਿਨ ਤੋਂ ਭੈਣੀ ਸਾਹਿਬ ਹੁਣ ਮੰਡੀਓਂ ਆਏ ਦਰਸ਼ਨ ਦਿੱਤੇ ਸੀ ਬੱਦਲ ਰੋਜ਼ ਹੀ ਥੋੜੀ ਬਹੁਤ ਵਰਖਾ ਕਰ ਜਾਂਦੇ ਸੀ। ਛੇ ਭਾਦਰੋਂ ਵੀ ਸਾਰਾ ਦਿਨ ਬੱਦਲ ਹੀ ਰਹੇ। ਮੇਲਾ ਹੋਲੇ ਵਾਗੂੰ ਦਾ ਭਰਿਆ ਜਾਪਦਾ ਸੀ। ਸਾਧਾਂ ਦੱਸਿਆ ਹੈ, ਇੱਕ ਮੋਨਾ ਕੁੱਲੇ ਵਾਲੀ ਪੱਗ ਵਾਲਾ ਸਤਿਗੁਰੂ ਜੀ ਦੀ ਚੜ੍ਹਾਈ ਰੇਡੀਓ ਤੋਂ ਸੁਣਦਾ ਈ ਭੈਣੀ ਸਾਹਿਬ ਆ ਸਤਿਗੁਰੂ ਜੀ ਦੇ ਤੱਪ ਅਸਥਾਨ, ਗੋਲ ਮੰਦਰ ਤੇ ਰਾਹਾਂ ਵੱਲ ਝਾੜੂ ਦੇਂਦਾ ਫਿਰਿਆ ਸੀ। ਫੋਟੋ ਸਮੇਂ ਖੜ੍ਹਾ ਤੇ ਅਗੇ ਸੀ ਪਤਾ ਨਹੀਂ ਕਿਵੇਂ ਉਸਦੀ ਫੋਟੋ ਵਿਚ ਜਰਾ ਪਿਛੇ ਕਿਉਂ ਆਈ ਹੈ। ਜੋ ਸਾਬਤ ਕਰਦੀ ਹੈ - ਸਤਿਗੁਰੂ ਜੀ ਨਾਲ ਸਭ ਸਨੇਹ ਕਰਦੇ ਸੀ।

ਬਾਬਾ ਬੀਰ ਸਿੰਘ ਜੀ ਜਿਸ ਵਕਤ ਸੁੱਚਾ ਬਸਤਰ ਵਿਛਾ ਉਪਰ ਬਾਬਾ ਜਗਜੀਤ ਸਿੰਘ ਜੀ ਨੂੰ ਬਹਾ ਆਪ ਉਨ੍ਹਾਂ ਨੂੰ ਮੱਥਾ ਟੇਕਿਆ। ਬਾਬਾ ਜਗਜੀਤ ਸਿੰਘ ਨੇ ਮੈਨੂੰ ਆਪ ਦੱਸਿਆ ਸੀ - ਮੈਨੂੰ ਉਸ ਸਮੇਂ ਆਪਣੇ ਸਿਰ ਤੇ ਬੜਾ ਭਾਰ ਪਿਆ ਜਾਪਿਆ ਸੀ, ਤੇ ਇੱਕ ਭਰਾ ਤੋਂ ਵੱਖ ਹੋ ਬਹਿਣ ਦੀ ਭਾਨ ਪਈ ਸੀ ਤੇ ਸਿਰ ਤੋਂ ਪ੍ਰਤਾਪੀ ਪਿਤਾ ਸਤਿਗੁਰੂ ਜੀ ਦਾ ਸਾਇਆ ਲਾਂਭੇ ਹੋਇਆ ਜਾਪਿਆ ਸੀ ਤੇ ਮੜਾ ਮਨੋ ਤਨੋ ਨਿਮੋਝੂਣਾ ਹੋਇਆ, ਜਿਵੇਂ ਤਦੋਂ ਸਭ ਅਪਣੇ, ਪਰਾਏ, ਵਿਰੋਧੀ ਤੇ ਦੁਸ਼ਮਨ ਮਾਰੂ ਬਣੇ ਹੋਏ ਸੀ। ਹੁਣ ਭੀ ਕਸਰ ਨਹੀਂ ਹੈ। ਪਰ ਉਸੇ ਖਿਨ ਇਕ ਧਰਵਾਸ ਸੀ। ਜਿਹਨੇ ਮੈਨੂੰ ਹੌਸਲਾ ਜੇਰਾ ਦਿੱਤਾ ਸੀ। ਦੇਖ ਇਹੋ ਜਿਹਾ ਮਾਂ ਜਣਿਆ ਵੀਰ ਭਰਾ ਜਿਦ੍ਹੇ ਕੋਲ ਹੋਵੇ ਜੇ ਸਭ ਤੋਂ ਪਹਿਲੋਂ ਵਡੇ ਵੀਰ ਭਰਤ ਨੂੰ, ਲਛਮਣ ਵਾਂਗੂੰ ਪ੍ਰਭੂ ਪੂਰਨ ਮੰਨ ਮੱਥਾ ਟੇਕਣ ਵਾਲਾ ਉਸਨੂੰ ਡੋਲਣ ਦੀ ਕੀ ਲੋੜ ਏ। ਤੇ 'ਬਾਬਾ ਬਕਾਲੇ' ਕਹਿਣ ਵਾਂਗੂੰ ਸਤਿਗੁਰੂ ਜੀ ਧੀਰਜ ਤੈਨੂੰ ਸੁਨੇਹੋਂ ਨਾਲ ਬਖਸ਼ਿਸ਼ ਕਰਕੇ ਗਏ ਹਨ।

ਸੰਤ ਮੋਹਕਮ ਸਿੰਘ ਜੀ ਭੀ ਅੱਗੇ ਹੀ ਉਂਧੀ ਪਾਈ ਤੱਪ ਅਸਥਾਨ ਸਤਿਗੁਰੂ ਜੀ ਦੇ ਪਾਸ ਬੈਠੇ ਸੀ। ਹੋਰ ਭੀ ਬਹੁਤ ਸਾਧੂ ਸਤਿਗੁਰੂ ਜੀ ਦੇ ਜਲਦੇ ਅੰਗੀਠੇ ਪਾਸ ਬੈਠੇ ਰਹੇ ਤੇ ਰਾਤ ਭੀ ਕੋਲ ਰਹੇ। ਸਵੇਰੇ ਜਲ-ਦੁੱਧ ਨਾਲ ਸੁਵਾਹ ਭਸਮ ਸ਼ਾਂਤ ਕਰ ਅੰਗੀਠੇ ਵਾਲੇ ਥਾਂ ਦੁਆਲੇ ਬਾਲੇ ਗੱਡ ਕੇ ਜਾਲੀ ਲਾ ਦਿੱਤੀ। ਕਿਹਾ ਕੋਈ ਉਪਰ ਦੀ ਨਾ ਲੰਘੇ।

**ਭਤੀਜਾ ਸਤਿਗੁਰੂ, ਚਾਚਾ ਜੀ ਨਾਲ-**

ਸੱਤ ਭਾਦਰੋਂ ਮਹਾਰਾਜ ਨਿਹਾਲ ਸਿੰਘ ਜੀ ਦੇ ਦਿੱਲੀ ਨੂੰ ਤੁਰਨ ਤੋਂ ਪਹਿਲਾਂ ਮਹਾਰਾਜ ਜਗਜੀਤ ਸਿੰਘ ਜੀ ਮਹਾਰਾਜ ਨਿਹਾਲ ਸਿੰਘ ਜੀ ਨੂੰ ਕੋਠੀ ਕੋਲ ਦੇ ਘਰ ਵਾਲੇ ਚੁਬਾਰੇ ਤੇ ਸੱਦ, ਹੱਥ ਜੋੜ ਕੇ ਕਿਹਾ, ਪਿਛੇ ਜੋ ਹੋਇਆ ਸੋ ਹੋਇਆ, ਹੁਣ ਆਪਾਂ ਵੱਲੋਂ ਸਾਡੇ ਨਾਲ ਕੋਈ ਵਿੱਥ ਨਾ ਰਹੇ। ਮਹਾਰਾਜ ਨਿਹਾਲ ਸਿੰਘ ਜੀ ਕਿਹਾ, ਮੇਰੇ ਵੱਲੋਂ ਨਾ ਅੱਗੇ (ਵਿੱਥ) ਸੀ ਨਾ ਹੁਣ (ਵਿਥ) ਹੋਵੇਗੀ।

ਸਤਿਗੁਰੂ ਜਗਜੀਤ ਸਿੰਘ ਜੀ ਕਿਹਾ, ਇਸਦਾ ਮਤਲਬ ਇਹ ਹੋਇਆ ਕਿ ਤੁਸੀਂ ਅੱਗੇ ਵਾਂਗੂੰ ਹੀ ਰਹਿਣਾ ਏ। ਤਾਂ ਜ਼ਮੀਨ ਤੁਸੀਂ ਲੈ ਲਵੋ ਪਰ ਬਾਗੋਂ ਅੱਗੋਂ ਬਾਹਰ ਬਾਹਰ ਪੂਰੀ ਕਰ ਲਵੋ ਸੜਕ ਨੇੜਿਓਂ। ਮਹਾਰਾਜ ਜੀ ਕਿਹਾ, ਏਸ ਤਰ੍ਹਾਂ ਮੇਰਾ ਖੂਹ ਵਿੱਚ ਹਿੱਸਾ ਨਹੀਂ ਰਹਿੰਦਾ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਕਿਹਾ ਟਿਊਬਵੈਲ ਲੁਆ ਦਿੰਦੇ ਹਾਂ। ਮਹਾਰਾਜ ਜੀ ਕਿਹਾ, ਹੁਣ ਕੋਠੀ ਖਾਲੀ ਹੋ ਗਈ ਹੈ, ਦੇਵੋ ਮੈਨੂੰ। ਗੁਰੂ ਜੀ ਉੱਤਰ ਦਿੱਤਾ, ਕੋਠੀ ਗੁਰੂ ਹਰੀ ਸਿੰਘ ਜੀ ਤੋਂ ਲੈ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਿਵਾਸ ਸਥਾਨ ਹੋਣ ਕਰਦੇ ਇਤਿਹਾਸਕ ਜਗ੍ਹਾ ਹੋ ਗਈ ਹੈ। ਤੈਨੂੰ ਕੋਠੀ ਪੁਆ ਦਿੰਦੇ ਹਾਂ। ਮਹਾਰਾਜ ਜੀ ਕਿਹਾ, ਮੇਰੀ ਉਨੀਂ ਜਮੀਨ ਘਟੇਗੀ। ਗੁਰੂ ਜੀ ਕਿਹਾ, ਮੈਂ ਉਤਨੀ ਆਪਣੀ ਚੋਂ ਦੇਵਾਂਗਾ ਜਮੀਨ। ਮਹਾਰਾਜ ਜੀ ਤੁਰੰਤ ਉਤਰ ਤੇ ਕੋਈ ਨਾ ਦੇ ਸਕੇ ਪਰ ਪਲ ਭਰ ਬਾਅਦ ਕਿਹੋ ਨੇ, ਮੇਰੇ ਕੋਲ ਭੈਣੀ ਸਾਹਿਬ ਘਰ ਭੀ ਮਾੜਾ ਹੈ ਤੇ ਲੋਕ

ਆਖਦੇ ਹਨ ਉਸ ਵਿਚ ਭੂਤ ਰਹਿੰਦੇ ਹਨ। ਤਾਂ ਸਤਿਗੁਰੂ ਜੀ ਕਿਹਾ, ਹੁਣ ਮੇਰੀ ਹੋਰ ਕੋਈ ਏਦੂੰ ਉਤੇ ਵਾਹ ਨਹੀਂ। ਜੋ ਆਪ ਦੀ ਰਜ਼ਾ। ਇਤਨੇ ਨੂੰ ਸ੍ਰ. ਤੇਜਾ ਸਿੰਘ ਸਰਸੇ ਵਾਲੇ ਤੇ ਸਾਧੂ ਸਿੰਘ ਜਲੰਧਰ ਵਾਲਾ ਤੇ ਚੱਕਰਵਰਤੀ ਜੀ ਕੋਲ ਆਏ ਤਾਂ ਸਤਿਗੁਰੂ ਜੀ ਕਿਹਾ, ਜੇ ਹੋਰ ਕੁਝ ਨਹੀਂ ਮੰਨਦੇ ਤਾਂ 25 ਭਾਦਰੋਂ ਸਤਿਗੁਰੂ ਜੀ ਦੇ ਮਿਥੇ ਦਿਨ ਦੇ ਮੇਲੇ ਤਕ ਤੇ ਜ਼ਰੂਰ ਰਵ੍ਹੋ। ਤੇ ਸਭ ਕੰਮ ਵਿਚ ਹੋ ਕੇ ਕਰੋ ਤਾਂ ਮਹਾਰਾਜ ਜੀ ਨਾਲ ਆਏ ਤਿੰਨਾਂ ਵੱਲ ਇਸ਼ਾਰਾ ਕਰ ਕਿਹਾ, ਤੂੰ ਏਨ੍ਹਾਂ ਨੂੰ ਰੱਖ ਲੈ ਮੇਰਾ ਰਹਿਣ ਨਹੀਂ। ਤਾਂ ਗੁਰੂ ਜੀ ਕਿਹਾ ਚੰਗਾ ਜੇ ਆਪ ਰਹਿੰਦਿਓਂ ਤਾਂ ਚੰਗਾ ਨਹੀਂ ਇਹ ਤਾਂ ਮੇਰੇ ਕੋਲ ਹੀ ਹਨ। ਸਤਿਗੁਰੂ ਜੀ ਦੀ ਕਿਰਪਾ ਨਾਲ ਸਭ ਕੁਝ ਹੋ ਹੀ ਜਾਵੇਗਾ। ਪਰ ਆਪ ਨੇ 24 ਭਾਦੋਂ ਨੂੰ ਸਮੇਤ ਪਰਿਵਾਰ ਦਰਸ਼ਨ ਜ਼ਰੂਰ ਦੇਣੇ। ਇਸ ਦਾ ਮਹਾਰਾਜ ਨਿਹਾਲ ਸਿੰਘ ਜੀ ਕੁਝ ਉਤਰ ਨਾ ਦਿੱਤਾ ਤੇ ਸਣੇ ਪਰਿਵਾਰ ਦਿੱਲੀ ਚਲੇ ਗਏ।

**ਇੱਕ ਮਹੱਤਵਪੂਰਣ ਇਕੱਤਰਤਾ-**

ਕੁਝ ਭੀੜ ਘਟੀ ਤਾਂ ਮਹਾਰਾਜ ਬੀਰ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਚੁਬਾਰੇ ਤੇ ਚੋਣਵੇਂ ਸਿੱਖ ਸਾਧ ਸੱਦ, ਚੱਕਵਰਤੀ ਜੀ ਦੀ ਸਲਾਹ ਨਾਲ, ਸਭ ਤੋਂ ਮਤਾ ਪੁਛਿਆ ਕਿ ਇਸ 28 ਸੌਣ ਤੋਂ ਟੋਰੇ ਨੇਮ ਭਜਨ ਬਾਣੀ ਦਾ 25 ਭਾਦੋਂ ਨੂੰ ਭੋਗ ਕਿਵੇਂ ਪਾਣਾ ਹੈ ਤੇ ਜਿਨ੍ਹਾਂ ਵਿਰੋਧੀਆਂ ਦੀ ਜਿਦ ਪਾਰੋਂ ਸਤਿਗੁਰੂ ਜੀ ਗੁਰੂ ਅਰਜਨ ਦੇਵ ਜੀ ਤੇ ਗੁਰੂ ਹਰਿਕ੍ਰਿਸ਼ਨ ਜੀ ਦੀ ਤਰ੍ਹਾਂ ਆਪਣਾ ਪ੍ਰਣ ਨਿਭਾ ਦੇਹ ਦਾ ਓਹਲਾ ਕੀਤਾ ਹੈ, ਉਹਨਾਂ ਨਾਲ ਕਿਵੇਂ ਦਾ ਵਰਤਾਵ ਕਰਨਾ ਹੈ।

ਸਾਧ ਸੰਗਤ ਮਤਾ ਮੇਲ ਕਿਹਾ, ਜਿਨ੍ਹਾਂ ਵਿਰੋਧਤਾ ਤੇ ਖਾਰ ਵਾਧਾ ਅਨਿਆਂ ਆਦਿ ਸਤਿਗੁਰਾਂ ਨਾਲ ਕੀਤੇ ਹਨ, ਜੇ ਉਹ ਭੁੱਲ ਮੰਨਣ, ਮਾਫੀ ਮੰਗਣ ਤੇ ਅੱਗੋਂ ਚੰਗੇ ਵਰਤਨ ਦੀ ਪਰਤੀਤ ਦੇਣ ਤਾਂ ਆਪ ਮਾਫ਼ ਕਰ ਸਾਫ਼ ਰਵ੍ਹੋ। ਜੇ ਉਹ ਬੇਪ੍ਰਵਾਹ ਹੋਣ ਤਾਂ ਆਪ ਵੀ ਬੇਪ੍ਰਵਾਹ, ਬੇਮੁਹਤਾਜ ਰਵ੍ਹੋ। ਮਹਾਰਾਜ ਨਿਹਾਲ ਸਿੰਘ ਜੀ ਨਾਲ ਜਿਵੇਂ ਅੱਗੇ ਵੱਡਾ ਹੌਸਲਾ ਕਰ ਸੁਲਹ ਦਾ ਜਤਨ ਕੀਤਾ ਜੇ ਅੱਗੋਂ ਵੀ ਤੁਸੀਂ ਇਹੋ ਸੁਭਾ ਰੱਖੋ। ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਇਹੋ ਜਤਨ ਰਖਿਆ ਹੈ। ਗੁਰੂ ਹਰਕ੍ਰਿਸ਼ਨ ਜੀ ਜੇ ਬਾਲ ਉਮਰਾ ਵਿੱਚ ਹੀ ਆਪਣਾ ਨੇਮ ਨਿਭਾ ਨਿਭੇ ਹਨ ਤਾਂ ਤੁਸਾਂ ਤਾਂ ਇਤਨੀ ਉਮਰ 37-38 ਸਾਲ ਸਤਿਗੁਰੂ ਜੀ ਦੇ ਸਾਥ ਗੁਜ਼ਾਰੀ ਹੈ। ਆਪ ਨੂੰ ਕਿਸ ਗੁਰਮਤ ਤੇ ਜੁਗਤ ਦੀ ਕਮੀਂ ਹੈ। ਆਪ ਸਤਿਗੁਰੂ ਜੀ ਦੇ ਕਹੇ ਮੇਲੇ ਤੇ ਪਾਠਾਂ ਦਾ ਪੂਰਾ ਕਰਨ ਦਾ ਦ੍ਰਿੜ੍ਹ ਇਰਾਦਾ ਰੱਖੋ, ਤੁਹਾਨੂੰ ਕਾਹਦਾ ਘਾਟਾ ਹੈ।

ਸੰਤ ਇੰਦ੍ਰ ਸਿੰਘ ਜੀ ਚੱਕਵਰਤੀ ਨੇ ਸਾਧੂ ਸਿੱਖ ਸੰਗਤ ਵਿਚੋਂ ਚੋਣਵੇਂ ਇਕਠੇ ਕਰ ਕਿਹਾ, ਸਾਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਿਤੋਂ ਹਰ ਜ਼ਿਲ੍ਹੇ ਵਿਚੋਂ ਵਿਤੋਂ ਵੱਧ ਉਦਮ ਉਤਸ਼ਾਹ ਕਰ 25 ਭਾਦਰੋਂ ਮੇਲੇ ਦੇ ਭੋਗ ਵਾਲੇ ਦਿਨ ਸਭ ਜ਼ਿਲਿਆਂ ਚੋਂ ਲਿਆਂਦੀ ਮਾਇਆ ਇਕਠੀ ਕਰ ਮੱਥਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਟੇਕਣਾ ਚਾਹੀਦਾ ਹੈ। "ਨੇਕ ਸਲਾਹ ਤੇ ਸੋਚਾਂ ਕੀ" ਤੇ "ਨਹੀਂ ਬਿਲੰਬ ਧਰਮੰ" ਅਨੁਸਾਰ ਸਭ ਨੇ ਸਤ ਬਚਨ ਕੀਤਾ ਤੇ ਸਭ ਸੂਬੇ ਤੇ ਜਥੇਦਾਰ 7 ਭਾਦੋਂ ਹੀ ਆਪਣੇ ਜ਼ਿਲ੍ਹਿਆਂ ਵੱਲ ਉਗਰਾਹੀ ਕਰਨ ਸ੍ਰੀ ਭੈਣੀ ਸਾਹਿਬੋਂ ਵਿਦਾ ਹੋਏ। 7 ਭਾਦੋਂ ਹੀ ਪਿਛਲੇ ਪਹਿਰ ਦੇ ਦਿਵਾਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤਪ ਤੇ ਸਸਕਾਰ ਅਸਥਾਨ ਪਾਸ ਬਾਬਾ ਬੀਰ ਸਿੰਘ ਜੀ ਆਪ ਆਸਨ ਵਿਛਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਹਿ ਉਧਰ ਬਹਾ ਮੱਥਾ ਟੇਕਿਆ। ਤੇ ਸੰਤ ਗੰਡਾ ਸਿੰਘ ਗੁਜਰਾਂਵਾਲਿਆਂ ਜੋ ਦਿੱਲੀ ਰਹਿੰਦੇ ਸਨ, ਕਪੜੇ ਦੀ ਰੁਮਾਲੀ ਨਾਲ ਪਾਸ ਬੈਠ ਚੌਰ ਦੀ ਤਰ੍ਹਾਂ ਝੁਲਾਣਾਂ, ਮੱਖੀ ਦਾ ਉਡਾਣਾ ਸਤਿਗੁਰੂ ਜੀ ਦੇ ਮੁਖ ਤੇ ਆਸਣ ਸੀਸ ਤੋਂ ਸ਼ੁਰੂ ਕੀਤਾ, **(ਬਾਕੀ ਸਫਾ 25 'ਤੇ)**

*ਸਤਿਗੁਰੂ ਜਗਜੀਤ ਸਿੰਘ ਜੀ ਨੇ ਦੱਸਿਆ ਕਿ ਕਿਵੇਂ ਸਤਿਗੁਰੂ ਪ੍ਰਤਾਪ ਸਿੰਘ ਦਾ ਮੰਡੀ ਜਾਣ ਤੋਂ ਪਹਿਲਾਂ ਆਪ ਨੂੰ ਸੱਦਣਾ ਤੇ ਚੌਕੀ ਤੇ ਬਹਾ ਕੁਝ ਕਹਿਣ ਲਈ ਇਸ਼ਾਰਾ ਕਰਨਾ ਤੇ ਉਹ ਦ੍ਰਿਸ਼ ਨਾ ਸਹਿਆ ਜਾਣ ਤੇ ਚੁਬਾਰੇ ਵਿੱਚ ਚਲੇ ਜਾਣਾ ਤੇ ਮਹਾਰਾਜ ਬੀਰ ਸਿੰਘ ਜੀ ਦਾ ਸਤਿਗੁਰੂ ਜੀ ਨੂੰ ਦੱਸਣਾ ਕਿ ਉਹ ਨਰਮ ਦਿਲ ਹੋਣ ਕਰ ਕੋਲ ਨਹੀਂ ਆਪ ਦੇ ਬਹਿ ਸਕੇ। ਫਿਰ ਸਤਿਗੁਰੂ ਜੀ ਦਾ ਚੰਨਣ ਸਿੰਘ ਤੇ ਬੀਬੀ ਸੰਤ ਕੌਰ ਨੂੰ ਕਹਿਣਾ ਕਿ ਉਸਨੂੰ ਹੌਸਲਾ ਰੱਖਣਾ ਚਾਹੀਦਾ ਹੈ। ਇਹ ਕਹਿ ਕੇ ਹੀ ਮੈਨੂੰ ਧੀਰਜ ਬਖਸ਼ ਦਿੱਤਾ ਹੈ।*

# ਸੰਗੀਤ ਸਭਾ

*ਪ੍ਰੀਤਮ ਸਿੰਘ ਕਵੀ*

*ਪ੍ਰੀਤਮ ਸਿੰਘ ਕਵੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਿਪਾਠੀ ਹੋਣ ਦਾ ਮਾਣ ਪ੍ਰਾਪਤ ਹੋਇਆ। ਕਵੀ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਅੰਦਰ ਵਿਕਸਿਤ ਹੁੰਦਿਆਂ ਅਧਿਆਤਮਕ ਸੰਗੀਤਕ ਆਦਿ ਰੁਚੀਆਂ ਨੂੰ ਨੇੜਿਓਂ ਤਕਿਆ ਹੈ ਅਤੇ ਉਹਨਾਂ ਦੇ ਦਰਿਆ ਦਿਲ ਸੁਭਾਉ ਨੂੰ ਵੀ ਜਿਸ ਨੂੰ ਉਹਨਾਂ 'ਬੀਤੇ ਦੀਆਂ ਪੈੜਾਂ' ਰਾਹੀਂ ਵੀ ਕਲਮ ਬੰਦ ਕੀਤਾ ਹੈ। ਇਹ ਰਚਨਾ ਸਤਿਗੁਰੂ ਜੀ ਦੀ ਸੰਗੀਤ ਨੂੰ ਉਤਸ਼ਾਹਿਤ ਕਰਨ ਲਈ ਸੰਗੀਤ ਉਸਤਾਦਾਂ ਨੂੰ ਮਾਣ ਬਖਸ਼ਣ ਦੀ ਕਿਰਤ ਹੈ। –ਸੰਪਾਦਕ*

**8 ਜੁਲਾਈ 1977 ਨਵੀਂ ਦਿੱਲੀ**

**ਸੰਗੀਤ ਸਭਾ**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸ ਇਕ ਅਧੂਰਾ ਦਿਨ ਰਹਿਣ ਨਾਲ ਹੀ ਮੈਨੂੰ ਮਾਲੂਮ ਹੋ ਗਿਆ ਕਿ ਏਥੇ, ਸੁਆਗਤ, ਸਮਾਰੋਹ ਤੇ ਸੰਗੀਤ ਦਾ ਸੁਮੇਲ ਸਦਾ ਹੀ ਪ੍ਰਾਪਤ ਹੁੰਦਾ ਰਹੇਗਾ। ਸਾਰੇ ਸੁਖ ਗੁਰੂ ਚਰਨਾਂ ਵਿਚ ਲੋਟਣ-ਪੋਟਣ ਹੁੰਦੇ ਰਹਿੰਦੇ ਹਨ।

ਅੱਜ ਸੰਗੀਤ ਸਭਾ ਦਾ ਆਯੋਜਨ ਸੀ। ਪੂਸਾ ਰੋਡ ਕੋਠੀ ਵਿਚਲੇ ਹੇਠਲੇ ਹਾਲ ਵਿਚ ਪ੍ਰਸਿੱਧ ਬੰਸਰੀ ਵਾਦਕ ਹਰੀ ਪ੍ਰਸ਼ਾਦ ਚੁਰਸੀਆ ਦੇ ਸ਼ਗਿਰਦ ਸ੍ਰੀ ਸ਼ਾਮ ਪ੍ਰਕਾਸ਼ ਮਹਿਤਾ ਨੇ ਬੰਸਰੀ ਵਜਾਣੀ ਸੀ। ਦਿਨ ਦੇ ਪਹਿਲੇ ਅੱਧ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੇਠ ਲਿਖੇ ਕਲਾਕਾਰ ਜੁੜੇ : ਮਹਿਤਾ ਸਾਹਿਬ, ਉਸਤਾਦ ਸ. ਪਿਆਰਾ ਸਿੰਘ ਤਾਰ ਸ਼ਹਿਨਾਈ ਵਾਲੇ, ਸ੍ਰੀ ਜਿੰਦਾ ਹਸਨ, ਉਸਤਾਦ ਵਲਾਇਤ ਖਾਂ ਦੇ ਮਾਮੂ ਜਾਨ ਸ੍ਰੀ ਇਦਰੀਸ ਖਾਨ। ਨਾਮਧਾਰੀ ਕਲਾਕਾਰ ਸਨ ਉਸਤਾਦ ਹਰਭਜਨ ਸਿੰਘ (ਸਿਤਾਰ), ਸ੍ਰੀ ਗੁਰਦੇਵ ਸਿੰਘ (ਸਰੋਦ), ਸ੍ਰੀ ਹਰਜਿੰਦਰ ਸਿੰਘ ਪੁਤਰ ਠੇਕੇਦਾਰ ਮੇਲਾ ਸਿੰਘ ਜਬਲਪੁਰ ਆਦਿ। ਵਿਸ਼ੇਸ਼ ਸਰੋਤੇ : ਮਹਾਰਾਜ ਬੀਰ ਸਿੰਘ, ਠਾਕੁਰ ਸ਼ਮਸ਼ੇਰ ਸਿੰਘ, ਠਾਕੁਰ ਦਲੀਪ ਸਿੰਘ, ਠਾਕੁਰ ਉਦੈ ਸਿੰਘ (ਦੋਨੋਂ ਮਹਾਰਾਜ ਬੀਰ ਸਿੰਘ ਜੀ ਦੇ ਸਾਹਿਬਜ਼ਾਦੇ); ਸ. ਹਰਵਿੰਦਰ ਸਿੰਘ ਹੰਸਪਾਲ ਆਦਿ।

ਸ੍ਰੀ ਸ਼ਾਮ ਪ੍ਰਕਾਸ਼ ਮਹਿਤਾ ਨੇ ਪਹਿਲਾਂ ਤਸੱਲੀ ਨਾਲ, ਅਹੀਰ ਭੈਰਉਂ ਦਾ ਆਲਾਪ ਕੀਤਾ ਫਿਰ ਸ੍ਰੀ ਹਰਜਿੰਦਰ ਸਿੰਘ ਦੀ ਤਬਲਾ ਸੰਗਤ ਨਾਲ ਭੈਰਉ ਦੀਆਂ ਵਿਲੰਬਤ, ਮੱਧ, ਦਰੁੱਤ ਲੈਆਂ ਵਿਚ ਧੁਨਾਂ ਵਜਾਈਆਂ। ਅੰਤ ਉਤੇ ਇਕ ਭੈਰਵੀ ਦੀ ਧੁਨ ਵੀ ਪੇਸ਼ ਕੀਤੀ।

ਫਿਰ ਸ੍ਰੀ ਜਿੰਦਾ ਹਸਨ ਦੀ ਵਾਰੀ ਆਈ। ਇਸ ਬਜ਼ੁਰਗ ਨੇ ਸ਼ੁੱਧ ਸਾਰੰਗ ਵਿਚ 'ਪੱਤੀਆ ਨਾ ਭੇਜੀ ਬਾਲਮ' ਠੁਮਰੀ ਦਾ ਗਾਇਨ ਕੀਤਾ। ਇਕ ਠੁਮਰੀ ਉਸ ਭੈਰਵੀ ਦੀ ਵੀ ਸੁਣਾਈ : 'ਬਾਬੁਲ ਮੇਰੇ ਨਹੀਅ ਛੂਟਿਓ ਜਾਇ''। ਕੇਵਲ ਅਸਥਾਈ ਨੂੰ ਕਈ ਰਾਗਾਂ ਵਿਚ ਰੰਗਿਆਂ।

**ਸ਼ਾਮਾਂ ਵੇਲੇ**

6 ਵਜੇ ਸ਼ਾਮ ਪੂਸਾ ਰੋਡ ਕੋਠੀ ਵਿਚ ਹੀ ਦੂਜੀ ਸੰਗੀਤ ਸਭਾ ਜਾਰੀ ਹੋ ਗਈ। ਇਥੇ ਸ੍ਰੀ ਸਤਿਗੁਰੂ ਜੀ ਸੁਖਦੇਵ ਸਿੰਘ (13) ਤੇ ਸੁਖਵਿੰਦਰ ਸਿੰਘ ਪਿੰਕੀ (11) ਨੂੰ ਸਵਾ ਚੌਦਾ ਮਾਤਰਾ ਦੀ ਆਸਾਵਰੀ ਵਿਚ ਇਕ ਸ਼ਬਦ ਸਿਖਾ ਰਹੇ ਸਨ। ਪਹਿਲਾਂ ਇਹਨਾਂ ਬੱਚਿਆਂ ਨੇ ਗੁਰਬਾਣੀ ਦਾ ਸ਼ਬਦ ਸੁਣਾਇਆ। ਫਿਰ ਸਤਿਗੁਰੂ ਜੀ ਨੇ ਆਪ 'ਸੋਰਠਿ ਤਾਮਿ ਸੁਹਾਵਣੀ' ਨੂੰ ਰਾਗ ਦੇਸ ਦੁਆਰਾ ਸਵਾ ਚੌਦਾਂ ਮਾਤਰਾ ਵਿਚ ਹੀ ਗਾਇਨ ਕੀਤਾ।

ਪੂਰਾ ਸ਼ਬਦ ਹੈ :

*ਸੋਰਠਿ ਤਾਮਿ ਸੁਹਾਵਣੀ*
*ਜਾ ਹਰਿ ਨਾਮੁ ਢੰਢੋਲੇ।।*
*ਗੁਰ ਪੁਰਖੁ ਮਨਾਵੈ ਆਪਣਾ*
*ਗੁਰਮਤੀ ਹਰਿ ਹਰਿ ਬੋਲੇ।।*

*ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ*
*ਹਰਿ ਰਤੀ ਹਰਿ ਰੰਗਿ ਚੋਲੇ।।*
*ਹਰਿ ਜੈਸਾ ਪੁਰਖੁ ਨ ਲਭਈ*
*ਸਭੁ ਦੇਖਿਆ ਜਗਤੁ ਮੈ ਟੋਲੇ।।*
*ਗੁਰਿ ਸਤਿਗੁਰਿ ਨਾਮ ਦ੍ਰਿੜਾਇਆ*
*ਮਨੁ ਅਨਤ ਨ ਕਾਹੂ ਡੋਲੇ।।*
*ਜਨੁ ਨਾਨਕੁ ਹਰਿ ਕਾ ਦਾਸੁ ਹੈ*
*ਗੁਰ ਸਤਿਗੁਰ ਕੇ ਗੋਲ ਗੋਲੇ।।*

ਇਸ ਮੌਕੇ ਤੇ ਮੁੱਖ ਸਰੋਤੇ ਸਨ : ਠਾਕੁਰ ਸ਼ਮਸ਼ੇਰ ਸਿੰਘ, ਠਾਕੁਰ ਉਦੈ ਸਿੰਘ ਜੀ, ਡਾ. ਅਮਰ ਭਾਰਤੀ, ਸੇਠ ਕ੍ਰਿਪਾਲ ਸਿੰਘ, ਪ੍ਰੋ. ਸੁਖਬੀਰ ਸਿੰਘ ਗੁਲਾਟੀ, ਨਾਮਧਾਰੀ ਸੰਗੀਤਕਾਰ ਤਾਂ ਮੌਕੇ ਤੇ ਮੌਜੂਦ ਹੀ ਸਨ।

## ਅਨੇਕ ਰੰਜਨੀ

ਹੁਣ ਸ਼੍ਰੀ ਹਫੀਜ਼ੁਲਾ ਖਾਂ ਦੀ ਵਾਰੀ ਆਈ। ਕਲਾਕਾਰ ਨੇ ਸੁਰ ਹੋਈ ਸਾਰੰਗੀ ਉਤੇ ਤੇਰਾਂ ਵਖ ਵਖ ਰਾਗਾਂ ਤੇ ਅਧਾਰਿਤ, ਨਾਮ ਵਲੋਂ 'ਅਨੇਕ ਰੰਜਨੀ' ਰਾਗਣੀ ਸੁਣਾ ਕੇ ਨਿਹਾਲ ਕੀਤਾ। ਹੋਰ ਅੱਧੇ ਘੰਟੇ ਲਈ ਸ਼੍ਰੀ ਮਸ਼ਕੂਰ ਅਹਿਮਦ ਨੇ ਪੂਰੀਆ ਕਲਿਆਣ ਦੇ ਸੁਰਾਂ ਨਾਲ ਵਾਤਾਵਰਨ ਨੂੰ ਭਰਪੂਰ ਕਰ ਦਿੱਤਾ। ਤੇਜ਼ ਤਾਨਾਂ ਤੇ ਤੇਜ਼ ਸਰਗਮਾਂ ਨੇ ਠੱਠ ਬੰਨ੍ਹੀ ਰੱਖਿਆ। ਸਤਿਗੁਰੂ ਜੀ ਨੇ ਕਲਾਕਾਰਾਂ ਨੂੰ ਅਸ਼ੀਰਵਾਦ ਦਿੱਤੀ।

ਸੰਗੀਤਕਾਰਾਂ ਨੂੰ ਗੁਰਸਿਖੀ ਰਵਾਇਤਾਂ ਦਾ ਪਤਾ ਨਹੀਂ ਸੀ ਸ੍ਰੀ ਗੁਰਦੇਵ ਸਿੰਘ ਸਰੋਦ ਨੇ ਉਹਨਾਂ ਨੂੰ ਮਰਯਾਦਾ ਅਨੁਸਾਰ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਦੀ ਜਾਚ ਦੱਸੀ।

ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਦੀ ਪ੍ਰੇਰਣਾ ਨਾਲ ਸ਼੍ਰੀ ਸ਼ਾਮ ਪ੍ਰਕਾਸ਼ ਮਹਿਤਾ ਨੇ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਬਲਕਾਰ ਸਿੰਘ ਤੋਂ ਭਜਨ ਪੁੱਛ ਕੇ ਸਿੱਖੀ ਮਾਰਗ ਗ੍ਰਹਿਣ ਕਰ ਲਿਆ।

ਇਹ ਸਭਾ 9 ਵਜੇ ਰਾਤੀਂ ਸਮਾਪਤ ਹੋਈ।

ਅੱਜ ਦੇ ਕਲਾਕਾਰਾਂ ਨੂੰ ਗੁਰੂ ਘਰ ਵਲੋਂ ਮਾਇਆ ਨਾਲ ਸਨਮਾਨਿਤ ਕੀਤਾ ਗਿਆ।

ਸ਼੍ਰੀ ਜ਼ਿੰਦਾ ਹਸਨ ਵਾਸਤੇ 580/- ਮਹੀਨੇ ਦਾ ਪ੍ਰਬੰਧ ਕਰਕੇ ਡਾਲਟਨਗੰਜ ਦੇ ਸੇਠ ਭਰਾਵਾਂ ਦੇ ਲੜਕਿਆਂ ਨੂੰ ਉਸ ਤੋਂ ਸੰਗੀਤ ਸਿਖਿਆ ਦਿਵਾਉਣ ਲਈ ਕਿਹਾ ਗਿਆ।

ਸ. ਪਿਆਰਾ ਸਿੰਘ ਤਾਰ ਸ਼ਹਿਨਾਈ ਵਾਲੇ ਮੌਜੀ ਸੁਭਾਅ ਦੇ ਵਿਅਕਤੀ ਹਨ। ਇਹਨਾਂ ਇਕ ਕਲਾਕਾਰਾਂ ਦਾ ਟੋਟਕਾ ਸੁਣਾਇਆ। ਬੰਦੇ ਹਸਨ (ਪਿਤਾ) : ਕੀ ਮਤਲਬ ਬੰਦੇ ਹੱਸਣ ਤੇ ਤੀਵੀਆਂ ਰੋਣ ? ਜ਼ਿੰਦਾ ਹਸਨ (ਪੁੱਤਰ) : ਮਤਲਬ ਕੀ ਜੀਉਂਦੇ ਤਾਂ ਹਸਣ ਪਰ ਮੁਰਦੇ ਰੋਣ ? ਪਿਤਾ ਪੁੱਤਰ ਦੇ ਨਾਵਾਂ ਦੀ ਕਿੱਡੀ ਦਿਲਚਸਪ ਵਿਆਖਿਆ।

## ਸਭ ਛੁੱਟੀਆਂ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਚਨ ਕਰਦਿਆਂ ਇਹ ਵੀ ਦੱਸਿਆ ਕਿ ਸੰਤ ਗੋਪਾਲ ਸਿੰਘ (ਅੰਮ੍ਰਿਤਸਰ ਕਲਾਂ, ਸਰਸਾ) ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪੂਰਨ ਸੰਤ ਮੰਨਿਆਂ ਕਰਦੇ ਸਨ। ਉਹਨਾਂ ਦੇ ਪੁੰਨ ਪ੍ਰਤਾਪ ਨਾਲ ਕਈ ਜੀਵਾਂ ਦਾ ਭਲਾ ਹੋਇਆ। ਉਹ ਕਈ ਵਾਰ ਬੜੀਆਂ ਅਦਭੁੱਤ ਗੱਲਾਂ ਦੀ ਅਗਾਊਂ ਸੂਚਨਾ ਦਿਆ ਕਰਦੇ ਸਨ। ਜਿਵੇਂ ਹੋਣਹਾਰ ਉਹਨਾਂ ਨੂੰ ਪਹਿਲਾਂ ਹੀ ਪਤਾ ਲਗ ਜਾਂਦੀ ਹੋਵੇ। ਸਤਿਗੁਰਾਂ ਕਿਹਾ : ਇਕ ਵਾਰ ਮੈਂ ਸੰਤਾਂ ਨੂੰ ਆਖਿਆ ਕਿ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਪਤਾ ਕਰਨ ਕਿ ਮੇਰੇ ਲਈ ਇਸ ਕਾਰਜ ਬਾਰੇ ਕੀ ਹੁਕਮ ਹੈ।

ਸੰਤ ਜੀ ਨੇ ਦੂਜੇ ਦਿਨ ਨਹੀਂ, ਚੌਥੇ ਦਿਨ ਦੱਸਿਆ ਕਿ ਸਤਿਗੁਰਾਂ ਫੁਰਮਾਇਆ ਹੈ : 'ਉਸ' ਲਈ ਸਭ ਛੁਟੀਆਂ ਹਨ। ਜਿਵੇਂ 'ਉਹ' ਕਰੇ ਤਿਵੇਂ ਠੀਕ ਹੈ।

## ਦ੍ਰਿੜਤਾ ਦਾ ਮਹੱਤ

ਸਤਿਗੁਰੂ ਜੀ ਨੇ ਆਸਾ ਦੀ ਵਾਰ ਨਾਮਧਾਰੀ ਕਲੋਨੀ ਰਮੇਸ਼ ਨਗਰ ਵਿਖੇ ਸੁਣੀ। ਮੈਂ ਪੂਸਾ ਰੋਡ ਕੋਠੀ 10 ਵਜੇ ਪਹੁੰਚਾ। ਮੇਰੇ ਜਾਂਦਿਆਂ ਨੂੰ ਸਤਿਗੁਰੂ ਜੀ ਡਾਲਟਨਗੰਜ (ਬਿਹਾਰ) ਦੇ ਸੁਰਿੰਦਰ ਸਿੰਘ ਨਾਲ ਗੱਲਬਾਤ ਕਰ ਰਹੇ ਸਨ। ਫੁਰਮਾਇਆ : ਤੇਰੀ ਗੱਲ ਸੁਣ ਕੇ ਮੈਨੂੰ ਪ੍ਰੇਸ਼ਾਨੀ ਹੋਈ ਹੈ। ਤੇਰੇ ਮਨ ਵਿਚ ਏਨੀ ਕਮਜ਼ੋਰੀ ਕਿਵੇਂ ਆ ਗਈ ? ਤੂੰ ਤਾਂ ਮਾਇਆ ਵਲੋਂ ਵੀ ਕੋਈ ਮੁਸ਼ਕਲ ਨਹੀਂ ਰਖਦਾ। ਪਰ ਏਥੇ ਕਵੀ ਹੁਰਾਂ ਵਰਗੇ ਵੀ ਹਨ ਜੁ ਕਿਸੇ ਵਡੀ ਤੋਂ ਵਡੀ ਮੁਸੀਬਤ ਨੂੰ ਵੀ ਟਿੱਚ ਜਾਣਦੇ ਹਨ। ਬੰਦੇ ਨੂੰ ਦ੍ਰਿੜਤਾ ਰਖਣੀ ਚਾਹੀਦੀ ਹੈ। ਮਸਲੇ ਆਪਣੇ ਆਪ ਹੀ ਠੀਕ ਹੋ ਜਾਂਦੇ ਹਨ।

## ਉਸਤਾਦ ਅਮਜ਼ਦ ਲਈ ਸਨੇਹ

ਮੈਨੂੰ ਆਪ ਨੇ ਦੱਸਿਆ : ਅੱਜ ਸ਼ਾਮੀ 4

ਵਜੇ ਅਮਜਦ ਅਲੀ ਖਾਂ ਸਾਹਿਬ ਆ ਰਹੇ ਹਨ ਸਰੋਦ ਸੁਣਾਨ। ਤੇਰਾ ਵੀ ਤੁਆਰਫ ਕਰਾਉਣਾ ਹੈ ਕਿ ਮੇਰੇ ਨਾਲ ਪੜ੍ਹਦੇ ਰਹੇ ਹਨ।

ਪਰ ਉਸਤਾਦ ਅਮਜਦ ਅਲੀ ਅੱਜ ਆ ਨਹੀਂ ਸਕੇ ਕਿਉਂਕਿ ਉਹਨਾਂ ਦੇ ਘਰ ਕਿਸੇ ਵੇਲੇ ਵੀ ਬੱਚੇ ਦੀ ਆਮਦ ਦੀ ਸੰਭਾਵਨਾ ਸੀ। ਉਸਤਾਦ ਜੀ ਦੇ ਬਜਾਇ ਉਹਨਾਂ ਦੇ ਸ਼ਾਗਿਰਦ ਗੁਰਦੇਵ ਸਿੰਘ ਨੇ ਸ਼੍ਰੀ ਚੰਦਰ ਮੋਹਨ ਦੀ ਤਬਲਾ ਸੰਗਤ ਨਾਲ ਰਾਗ ਦੇਸ ਵਿਚ ਸਵਾ ਚੌਦਾਂ ਮਾਤਰਾ ਵਿਚ ਇਕ ਧੁਨ ਸੁਣਾਈ ਜੁ ਅੱਜ ਹੀ ਆਪਣੇ ਉਸਤਾਦ ਤੋਂ ਸਿਖ ਕੇ ਆਇਆ ਸੀ।

ਇਹ ਸਭਾ ਸੇਠ ਤ੍ਰਿਲੋਕ ਸਿੰਘ ਚਾਵਲਾ ਦੇ ਇਕ ਨਿਜੀ ਕਮਰੇ ਵਿਚ ਸੀ। ਸੰਗੀਤ ਦੇ ਜਾਣਕਾਰ ਹੀ ਕੋਲ ਸਨ ਜਾਂ ਇਕ ਦੋ ਹਜ਼ੂਰੀ ਸੇਵਕ। ਸਭਾ ਦੀ ਸਮਾਪਤੀ ਉਪਰੰਤ 5 ਵਜੇ ਸ਼ਾਮੀ ਸ਼੍ਰੀ ਚੰਦਰ ਮੋਹਨ ਨੂੰ ਇਕ ਫੁੱਲ ਮਾਲਾ ਤੇ ਮਾਇਆ ਨਾਲ ਸਨਮਾਨਿਤ ਕੀਤਾ ਗਿਆ।

ਸ਼੍ਰੀ ਗੁਰਦੇਵ ਸਿੰਘ - ਹਰਭਜਨ ਸਿੰਘ ਹੱਥੀਂ ਕੁਝ ਨਕਦ, ਇਕ ਫਲਾਂ ਦਾ ਟੋਕਰਾ, 5 ਕਿਲੋ ਦੇਸੀ ਘਿਓ, ਇਕ ਕਿਲੋ ਬਦਾਮ ਸ੍ਰੀ ਸਤਿਗੁਰੂ ਜੀ ਨੇ ਉਸਤਾਦ ਅਮਜਦ ਅਲੀ ਦੇ ਘਰ ਭਿਜਵਾਏ।

ਸਤਿਗੁਰੂ ਜੀ ਦੇ ਵਡੇ ਭਤੀਜੇ ਠਾਕੁਰ ਦਲੀਪ ਸਿੰਘ ਨੇ ਅਰਜ਼ ਕੀਤੀ : ਆਪ ਕਿਰਪਾ ਕਰੋ ਤਾਂ ਉਸਤਾਦ ਜੀ ਘਰ ਲੜਕਾ ਜਨਮੇ। ਗੁਰਦੇਵ ਸਿੰਘ (ਸ਼ਗਿਰਦ) ਨੇ ਉਸਤਾਦ ਜੀ ਦੇ ਘਰ ਸਾਮਾਨ ਲਈ ਜਾਂਦਿਆਂ ਆਖਿਆ : ਸੱਚੇ ਪਾਤਸ਼ਾਹ, ਅਰਦਾਸ ਕਰਵਾਣ ਦੀ ਕਿਰਪਾ ਕਰਨੀ ਲੜਕਾ ਹੋਵੇ।

ਸਤਿਗੁਰਾਂ ਫੁਰਮਾਇਆ : ਮੇਰੇ ਤਾਂ ਪਹਿਲਾ ਹੀ ਜੀਅ ਵਿਚ ਆ ਰਹੀ ਹੈ। ਅਰਦਾਸ ਵੀ ਦਿਵਾਨ ਵਿਚ ਕਰਾਵਾਂਗੇ। ਅਗੇ ਅਕਾਲ ਪੁਰਖ ਦੀ ਰਜ਼ਾ। ਹੁਇ ਹੈ ਸੋਇ ਜੁ ਰਾਮਕਰ ਰਾਖਾ।।

ਸਤਿਗੁਰੂ ਜੀ ਨੇ ਮੈਨੂੰ 6 ਵਜੇ ਤਕ ਅਟਕਣ ਲਈ ਆਗਿਆ ਕੀਤੀ, ਰਾਜਨ ਸਾਜਨ ਮਿਸ਼ਰਾ ਬੰਧੂਆਂ ਦਾ ਸੰਗੀਤ ਹੋਣਾ ਸੀ।

## ਜਚਦੇ ਕੌਣ ਹਨ

ਜ਼ਿਕਰ ਚਲਦਿਆਂ ਸਤਿਗੁਰੂ ਜੀ ਨੇ ਫੁਰਮਾਇਆ : ਮੈਨੂੰ ਜ਼ਬਾਨੀ ਕਲਾਮੀ ਵਧੇਰੇ ਪ੍ਰਸੰਸਾ ਕਰਨ ਵਾਲੇ ਨਹੀ ਜਚਦੇ। ਅਸਲੀ ਪ੍ਰਸੰਸਕ ਤਾਂ ਉਹ ਹਨ ਜੋ ਮੇਰੀ ਇਛਾ ਨੂੰ ਸਮਝ ਕੇ ਸਾਰੇ ਕੰਮ ਕਰਦੇ ਹਨ। ਉਹਨਾਂ ਦੇ ਸਧਾਰਨ ਸ਼ਬਦਾਂ ਵਿਚ ਹੀ ਸੱਚ ਪ੍ਰਗਟ ਹੁੰਦਾ ਰਹਿੰਦਾ ਹੈ।

ਅੱਜ ਕੁਝ ਬੂੰਦਾਬਾਂਦੀ ਵੀ ਹੋ ਰਹੀ ਸੀ। ਦਿੱਲੀ ਦਾ ਅਸਮਾਨ ਠੰਢੇ ਬੱਦਲਾਂ ਨਾਲ ਢਕਿਆ ਹੋਇਆ ਸੀ।

## ਲੈਅ ਤਾਰ ਦੀ ਮਸ਼ੀਨ

ਸ਼ਾਮੀ ਕੁਝ ਛਕਣ ਛਕਾਣ ਉਪਰੰਤ ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਪਿੰਕੀ ਤੇ ਹਰਜਿੰਦਰ ਸਿੰਘ ਹੁਰਾਂ ਨੂੰ ਸਵਾ ਚੌਦਾਂ ਮਾਤਰਾ ਦੀ ਲੈਅ ਨੂੰ ਕਿਵੇਂ ਕੰਟਰੋਲ ਕਰਨਾ ਹੈ, ਸਤਿਗੁਰੂ ਜੀ ਆਪ ਦੱਸਣ ਲੱਗੇ। ਇਕ ਵਿਕਟ ਲੈਅ ਨੂੰ ਠੀਕ ਤਰ੍ਹਾਂ ਨਾਪਣ ਤੋਲਣ ਲਈ ਇਕ ਮਸ਼ੀਨ ਆ ਗਈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਰੀਡਾ ਸਿੰਘ ਮਿਸਤਰੀ (ਅਜਕਲ੍ਹ ਸੂਬਾ ਦਿੱਲੀ) ਤੋਂ ਇਕ ਅਜਿਹੀ ਮਸ਼ੀਨ ਤਿਆਰ ਕਰਵਾਈ ਹੋਈ ਸੀ ਜੋ ਗ੍ਰਾਮੋਫੋਨ ਮਸ਼ੀਨਰੀ ਉਤੇ ਵੱਖ ਵੱਖ ਮਾਤਰਾਂ ਦਾ ਡਾਇਲ ਫਿਟ ਕਰਕੇ ਸਮ-ਅ-ਸਮ ਦਾ ਗਿਆਨ ਦਿੰਦੀ ਸੀ। ਉਹੀ ਮਸ਼ੀਨ ਲੈ ਕੇ ਗਿਆਨੀ ਜਸਵੰਤ ਸਿੰਘ (ਸੂਬਾ ਜੀ ਦੇ ਲੜਕੇ) ਆ ਗਏ। ਇਸ ਤੇ ਸਵਾ ਚੌਦਾਂ ਮਾਤਰਾ ਦਾ ਡਾਇਲ ਲਗਾ ਹੋਇਆ ਸੀ।

ਅਤੇ ਸਤਿਗੁਰੂ ਜੀ ਨੇ ਦੇਸ ਦੀਆਂ ਸੁਰਾਂ ਨਾਲ ਇਸ ਲੈਅ ਨੂੰ ਸਾਕਾਰ ਕੀਤਾ।

## ਮੁੜ ਸੰਗੀਤ

7.30 ਰਾਹੀਂ ਰਾਜਨ ਸਾਜਨ ਮਿਸ਼ਰਾ ਨੇ ਗਾਉਣਾ ਸ਼ੁਰੂ ਕਰ ਦਿੱਤਾ। ਬਰਸਾਤੀ ਮੌਸਮ ਹੋਣ ਕਰਕੇ ਸੁਘੜ ਸੰਗੀਤ ਭਲਾ ਮੇਘ ਜਾਂ ਮਲ੍ਹਾਰ ਗਾਉਣਾ ਕਿਵੇਂ ਭੁਲਦੇ। ਮਿਸ਼ਰਾ ਬੰਧੂਆਂ ਨੇ ਮੀਆਂ ਦੀ ਮਲ੍ਹਾਰ ਵਿਚ 'ਆਲੀ ਰੀ ਬਰਖਾ ਰੁਤ ਆਈ' ਖਿਆਲ ਨਾਲ ਰੰਗ ਬੰਨ੍ਹ ਦਿੱਤਾ। ਸਤਿਗੁਰਾਂ ਨੇ ਮੇਰੇ ਕੰਨ ਵਿਚ ਦੱਸਿਆ : ਰਾਜਨ ਦੀਆਂ ਮੁਦਰਾਵਾਂ ਤਕਣੀਆਂ। ਕਦੀ ਕ੍ਰਿਤਯਗਤਾ, ਕਦੀ ਤਰਲਾ, ਕਦੀ ਬਿਰਹਾ, ਕਦੀ ਜ਼ੋਰ ਤੇ ਕਦੀ ਮੁਸਕਾਨ ਪ੍ਰਗਟਾਂਦੀ ਮੁਦਰਾ ਤੁਹਾਡੇ ਸੁਆਦ ਵਿਚ ਹੋਰ ਵੀ ਵਾਧਾ ਕਰੇਗੀ।

ਇਕ ਹੋਰ ਖਿਆਲ ਕੰਨਾਂ ਵਿਚ ਗੂੰਜ ਉਠਿਆ : 'ਮਿਹਰਵਾ ਬੂੰਦਰੀਆਂ ਬਰਸਾਈ'

ਤਬਲੇ ਤੇ ਸੰਗਤ ਕਰ ਰਿਹਾ ਸੀ ਇਦਰੀਸ ਖਾਨ। ਸ਼ਹਿਦ ਗੁੱਧੇ ਸੁਰਾਂ ਨਾਲ ਗਮਕਾਂ, ਖਿੱਚਾਂ, ਮੀਂਡਾਂ, ਜ਼ਮਜ਼ਮਿਆਂ ਨੂੰ ਲੋਹੜਾ ਆ ਗਿਆ। ਸਤਿਗੁਰੂ ਜੀ ਪ੍ਰਸੰਨਤਾ ਪੂਰਵਕ ਸੁਣਦੇ, ਖਾਸ ਮੌਕਿਆਂ ਤੇ ਹੱਥ ਉਠਾ ਕੇ ਜਾਂ 'ਬਹੁਤ ਵਧੀਆ' ਕਹਿ ਕੇ ਦਾਦ ਦਿੰਦੇ। ਕਈ ਵਾਰ ਅੱਖੀਆਂ ਦੀ ਡੂੰਘੀ ਤਕਣੀ ਨਾਲ ਭਰਪੂਰ ਵੇਖ ਕੇ ਖੁਸ਼ੀਆਂ ਬਖਸ਼ਦੇ।

ਗੀਤ ਦੇ ਬੋਲ :

ਅਸਥਾਈ : *ਆਲੀ ਬੂੰਦਰੀਆਂ ਬਰਸਾਈਂ ਮਿਹਰਵਾ ਬਰਸਨ ਲਾਗੇ।*

ਅੰਤਰਾ : *ਚਲਤ ਪਵਨ ਸਨਨਸਨ ਸ ਨ ਸ ਨ ਨ .....*

*ਮੋਰਵਾ ਚਹੂੰ ਦਿਲ ਬੋਲਨ ਲਾਗੇ*
*ਕੋਇਲ ਕੂਕ ਹਰਤ ਮਨ*
*ਅਰੇ ਰੇ ਕਾਹੇ ਗਜਰਤ ਬਰਸਤ ਬਾਦਰਵਾ।*

ਤ੍ਰਿਨ ਤਾਲ ਵਿਚ ਦ੍ਰੁਤ ਲੈਅ ਤੇ ਜਿਵੇਂ ਸੁਰਾਂ ਨਚ ਉਠੀਆਂ: *ਆਲੀ ਉਮਡ ਘਨ ਘੁਮਡ ਬਰਸੇ....*

ਅੰਤਰਾ : *ਚਮਕ ਚਮਕ ਚਮਕੇ ਬਿਜੁਰੀਆ*
*ਦਮਕ ਦਮਕ ਦਮਕੇ ਦਾਮਨੀਆ*
*ਸਨਕ ਸਨਕ ਸਨ ਘੋਰ ਘੋਰ*
*ਔਰ ਬੋਲੇ ਮੋਰਵਾ ਮਨ ਭਾਵਨ*
*ਗਲੇ ਲਗਾਵਨ, ਤਨ ਮਨ ਦਿਰ ਦਿਰ*
*ਤੀਆ ਹੀਆ, ਤੀਆ ਹੀਆ, ਤੀਆ ਹੀਆ।*

ਦਰੁਤ ਵਿਚ ਹੀ ਇਕ ਹੋਰ ਬੰਦਿਸ਼ ਗਮਕ ਉਠੀ :

*ਮੁਰਵਾ ਮਨ ਭਾਵਨ*

ਤੇ ਸੁਰਾਂ ਜਿਵੇਂ ਬਰਸਦੀ ਬਰਸਾਤ ਦੀ ਲੈਅ ਨਾਲ ਹੋਰ ਵੀ ਉਤੇਜਿਤ ਹੋ ਉਠੀਆਂ।

ਮਿਸ਼ਰਾ ਬੰਧੂਆਂ ਨੇ ਅਜੇਹੇ ਸ਼ਾਹੀ ਸਰੋਤੇ ਅਗੇ ਵਿਛ ਵਿਛ ਪੈਣ ਤੋਂ ਬਿਨਾ ਭਲਾ ਕੀ ਚਾਰਾ ਸੀ। ਆਪ ਅਰਜ਼ ਕਰਕੇ ਦੋ ਹੋਰ ਰੀਤਾਂ ਮੇਘ ਦੀਆਂ ਸੁਣਾਈਆਂ।

*ਆਏ ਗੋਰ ਘਨਘੋਰ ਬਰਸਨ ਕੋ।*
*ਬਰਸਨ ਕੋ ਜੀਆ ਤਰਸਨ ਕੋ।*

ਅੰਤ ਉਤੇ ਸਤਿਗੁਰੂ ਜੀ ਦੀ ਫਰਮਾਇਸ਼ ਵੀ ਗਾਈ। ਇਹ ਸੀ ਰਾਗ ਖਮਾਜ ਵਿਚ :

ਨਿਰਮੋਹੀ ਕੈਸਾ ਜਾਦੂ ਡਾਰਾ।

9.30 ਵਜੇ ਦੇ ਕਰੀਬ, ਇਹ ਸੰਗੀਤ ਸਭਾ ਸਮਾਪਤ ਹੋਈ।

## ਗੁਰਗੱਦੀ ਦਾ ਵਾਰਸ...(ਬਾਕੀ ਸਫਾ 21 ਦੀ)

ਤੇ ਹੋਰ ਸੰਗਤ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਰੂਪ ਜਾਣ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟਾ ਧਰ ਨਮਸਕਾਰ ਕਰਨੀ ਸ਼ੁਰੂ ਕੀਤੀ। ਮੇਰੀ ਸਮਝ ਵਿਚ ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸੰਤ ਬੀਰ ਸਿੰਘ ਚੁੰਨੀ ਤੇ ਹੀਰਾ ਸਿੰਘ ਟਿੱਕਾ ਮੁੰਡੀਆਂ ਨੇ ਆਸਣ ਤੇ ਬਹਾ ਚੌਰ ਕਰਕੇ ਮੱਥਾ ਸਭ ਤੋਂ ਪਹਿਲਾਂ ਬਤੌਰ ਸਨਮਾਨ ਟੇਕਿਆ ਸੀ ਤਿਵੇਂ ਮਹਾਰਾਜ ਬੀਰ ਸਿੰਘ ਜੀ ਤੇ ਚੱਕਰਵਰਤੀ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਭ ਤੋਂ ਪਹਿਲਾਂ ਆਸਣ ਵਿੱਛਾ ਮੱਥਾ ਟੇਕ ਸੱਚਾ ਪੂਜਨ ਕੀਤਾ ਤੇ ਪ੍ਰਚਾਰ ਸਤਿਕਾਰ ਕੀਤਾ।

ਦਿਵਾਨ ਦੀ ਸਮਾਪਤੀ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੱਸਿਆ ਕਿ ਕਿਵੇਂ ਸਤਿਗੁਰੂ ਪ੍ਰਤਾਪ ਸਿੰਘ ਦਾ ਮੰਡੀ ਜਾਣ ਤੋਂ ਪਹਿਲਾਂ ਆਪ ਨੂੰ ਸੱਦਣਾ ਤੇ ਚੌਕੀ ਤੇ ਬਹਾ ਕੁਝ ਕਹਿਣ ਲਈ ਇਸ਼ਾਰਾ ਕਰਨਾ ਤੇ ਉਹ ਦ੍ਰਿਸ਼ ਨਾ ਸਹਿਆ ਜਾਣ ਤੇ ਚੁਬਾਰੇ ਵਿੱਚ ਚਲੇ ਜਾਣਾ ਤੇ ਮਹਾਰਾਜ ਬੀਰ ਸਿੰਘ ਜੀ ਦਾ ਸਤਿਗੁਰੂ ਜੀ ਨੂੰ ਦੱਸਣਾ ਕਿ ਉਹ ਨਰਮ ਦਿਲ ਹੋਣ ਕਰ ਕੋਲ ਨਹੀਂ ਆਪ ਦੇ ਬਹਿ ਸਕੇ। ਫਿਰ ਸਤਿਗੁਰੂ ਜੀ ਦਾ ਚੰਨਣ ਸਿੰਘ ਤੇ ਬੀਬੀ ਸੰਤ ਕੌਰ ਨੂੰ ਕਹਿਣਾ ਕਿ ਉਸਨੂੰ ਹੌਸਲਾ ਰੱਖਣਾ ਚਾਹੀਦਾ ਹੈ। ਇਹ ਕਹਿ ਕੇ ਹੀ ਮੈਨੂੰ ਧੀਰਜ ਬਖਸ਼ ਦਿੱਤਾ ਹੈ। ਤਦ ਤੋਂ ਰੋਣਾ ਨਹੀਂ ਅੰਦਰ ਆਇਆ। ਫਿਰ ਸਾਰੀ ਗੱਲ ਦੱਸ, ਸਭ ਸੰਗਤ ਨੂੰ ਉਪਦੇਸ਼ ਦਿੱਤਾ, "ਸੰਤ ਮੁਏ ਕਿਆ ਰੋਈਐ ਰੋਵਣ ਸਗਲ ਵਿਕਾਰੋ", ਫਿਰ ਕਿਹਾ, "ਸਤਿਗੁਰੂ ਜੀ ਨਾਲ ਸਾਡਾ ਸਹੀ ਪਿਆਰ ਦਾ ਸਬੂਤ ਇਹ ਹੈ ਕਿ ਅਸੀਂ ਉਨ੍ਹਾਂ ਦੇ ਕਹੇ ਅਨੁਸਾਰ ਸਵਾ ਲੱਖ ਪਾਠ ਵਿਚੋਂ ਰਹਿੰਦਾ ਪਾਠ ਪੂਰਾ ਕਰੀਏ ਤੇ ਉਨ੍ਹਾਂ ਦੇ ਨਮਿਤ 25 ਭਾਦਰੋਂ ਦੇ ਮੇਲੇ ਤੇ ਪਾਠਾਂ ਦੇ ਭੋਗ ਪਾਈਏ ਤੇ ਉਨ੍ਹਾਂ ਦੀ ਮੱਤ ਵਰਤੀਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅੰਮ੍ਰਿਤ ਕਥਾ ਚੋਂ ਰਿਕਾਰਡ ਕੀਤਾ ਭਾਸ਼ਣ ਵੀ ਕੁਝ ਸੰਗਤ ਨੂੰ ਸੁਣਾਇਆ ਗਿਆ ਪਰ ਸੰਗਤ ਵਿਚ ਬਹੁਤ ਵੈਰਾਗ ਤੇ ਬੇਹਬਲਤਾ ਵਰਤ ਜਾਣ ਕਰ ਛੇਤੀ ਸਮਾਪਤੀ ਕੀਤੀ ਗਈ। ਘਿਓ ਦੀ ਜੋਤ ਸਾਰੀ ਰਾਤ ਜਗਦੀ ਰਹੀ ਸਸਕਾਰ ਅਸਥਾਨ ਤੇ।

# ਮਾਇਆ ਹੀ ਮਾਇਆ

ਮਾ. ਨਿਹਾਲ ਸਿੰਘ

***ਪੰਥ ਰਤਨ ਮਾਸਟਰ ਨਿਹਾਲ ਸਿੰਘ, ਗੁਰੂ ਹਰੀ ਸਿੰਘ ਮਹਾਂਵਿਦਿਆਲਾ ਸ੍ਰੀ ਜੀਵਨ ਨਗਰ ਸਿਰਸਾ ਦੇ ਮੁੱਖ ਅਧਿਆਪਕ ਸਨ। ਉਹ ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਦੇ ਹੁਕਮਾਂ ਦੀ ਤਰਜਮਾਨੀ ਕਰਦੇ ਰਹੇ ਹਨ ਤੇ ਲਿਖਣ ਪ੍ਰਕਿਰਿਆ ਵਿਚ ਵੀ ਲੱਗੇ ਰਹੇ ਹਨ। ਉਹਨਾਂ ਬਾਲ ਸਾਹਿਤ ਵੀ ਰਚਿਆ ਤੇ ਹੋਰ ਵੀ। ਉਹ ਕਵਿਤਾ, ਕਹਾਣੀ, ਲੇਖ, ਨਿਪੁੰਨਤਾ ਨਾਲ ਲਿਖਦੇ ਰਹੇ ਹਨ। ਉਹਨਾਂ ਨਾਮਧਾਰੀ ਦਰਬਾਰ ਤੇ ਵਿਦਿਅਕ ਜਥੇ ਦੇ ਪ੍ਰਧਾਨ ਦੀ ਵੀ ਹੁਕਮ ਅਨੁਸਾਰ ਸੇਵਾ ਨਿਭਾਈ। ਉਹਨਾਂ ਨੇ ਸਤਿਜੁਗ ਦੇ ਸੰਪਾਦਕ ਹੋਣ ਦੀ ਸੇਵਾ ਵੀ ਨਿਭਾਈ। ਸਤਿਗੁਰੂ ਜਗਜੀਤ ਸਿੰਘ ਕਿਵੇਂ ਆਪਣੀ ਬਖਸ਼ਸ਼ ਨਾਲ ਆਪਣੇ ਸਿੱਖ ਨੂੰ ਧਨ ਦੌਲਤ ਬਖਸ਼ਦੇ ਹਨ, ਹਥਲੀ ਰਚਨਾ ਇਸ ਨੂੰ ਰੂਪਮਾਨ ਕਰਦੀ ਹੈ। – ਸੰਪਾਦਕ***

ਅੰਤਰਜਾਮੀ ਸਤਿਗੁਰੂ ਜਗਜੀਤ ਸਿੰਘ ਜੀ ਪੂਸਾ ਰੋਡ ਸੇਠ ਤ੍ਰਿਲੋਕ ਸਿੰਘ ਦੇ ਬੰਗਲੇ ਵਿਚ ਸ਼ਸੋਭਿਤ ਸਨ। ਇਕ ਪਾਸੇ ਸ੍ਰੀ ਪ੍ਰੀਤਮ ਸਿੰਘ ਕਵੀ, ਅਮਰ ਭਾਰਤੀ ਤੇ ਮਨਧੀਰ ਬੈਠੇ ਕੁਝ ਵਿਚਾਰ ਕਰ ਰਹੇ ਸਨ ਕਿ ਅਵਤਾਰ ਸਿੰਘ ਹੱਥ ਜੋੜਕੇ ਨਮਸਕਾਰ ਕਰ ਸਾਹਮਣੇ ਬੈਠ ਗਿਆ। ਸੱਟ ਵਾਲੇ ਹੱਥ ਨੂੰ ਸੰਭਾਲਦਿਆਂ ਹੱਥ ਜੋੜ ਕੁਝ ਕਹਿਣ ਈ ਲੱਗਾ ਸੀ ਕਿ ਬੇਅੰਤ ਪਾਤਸ਼ਾਹ ਮੁਸਕਰਾਉਂਦਿਆਂ ਕਿਹਾ–

'ਤੈਨੂੰ ਮਾਸੀ ਚਾਹੀਦੀ ਏ ?'

'ਮਾਸੀ!'

'ਪਟਨੇ ਵਾਲੀ ?'

ਅਵਤਾਰ ਸਿੰਘ ਨੇ ਜਦ ਪਟਨੇ ਦਾ ਸ਼ਬਦ ਸੁਣਿਆ ਤਾਂ ਮਨ ਵਿਚ ਵਿਚਾਰ ਆਇਆ ਕਿ ਸਤਿਗੁਰੂ ਜੀ ਮੇਰੀ ਕਾਮਨਾ ਜਾਣ ਗਏ ਹਨ ਤੇ ਹਾਸ ਬਿਲਾਸ ਰਾਹੀਂ ਮੇਰੇ ਮਨ ਨੂੰ ਟਟੋਲਣਾ ਚਾਹੁੰਦੇ ਹਨ। ਤਦ ਉਸ ਮੁੜ ਸਿਰ ਚਰਨਾਂ ਤੇ ਰੱਖ ਦਿੱਤਾ ਤੇ ਅਰਜ਼ ਕੀਤੀ ਕਿ ਗਰੀਬ ਨਿਵਾਜ ਪ੍ਰੈਸ ਖਰੀਦਣਾ ਏ ਤੇ ਪੈਸੇ ਦੀ ਲੋੜ ਏ।

'ਕਿੰਨੀ ਕੁ ?'

'ਦਸ ਹਜ਼ਾਰ।'

'ਇਕ ਸਾਲ, ਦੋ ਸਾਲ ਜਾਂ ਬਖਸ਼ਿਸ਼ ?'

'ਬਖਸ਼ਸ਼ ਵਰਗੀ ਤਾਂ ਕੋਈ ਦਾਤ ਨਹੀਂ ?'

'ਜਾਂ ਮੇਰੇ ਵਲੋਂ ਬਖਸ਼ਿਸ਼, ਇਕ ਮਾਲਾ ਭਜਨ ਦੀ ਤੇ ਇਕ ਭਗੌਤੀਆਂ ਦੀ ਫੇਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਿਆ ਕਰ।'

'ਗਰੀਬ ਨਿਵਾਜ ਪੈਸੇ ਤਾਂ ਹੁਣ ਚਾਹੀਦੇ ਹਨ।'

'ਚੰਗਾ ! ਮੇਰੇ ਕੋਲ ਤਾਂ ਇਹੀ ਹੈ, ਜੇ ਕਾਹਲੀ ਆ ਤਾਂ ਅਗੇ ਜਾ ਕੇ ਮਹਾਰਾਜ ਜੀ ਨੂੰ ਪੁਛ ਵੇਖ।'

ਇਹ ਸੁਣ ਅਵਤਾਰ ਸਿੰਘ ਦੇ ਸ਼ਰਧਾ ਦੇ ਥੰਮ ਥਿੜਕ ਗਏ। ਨਿਰਾਸ਼ਤਾ ਵਿਚ ਸਿਰ ਨਿਵਾਇਆ, ਪਰ ਸਿਆਸੀ ਭਗਤਾਂ ਵਾਲਾ। ਸਕੂਟਰ ਤੇ ਪੈਰ ਧਰਿਆ ਤੇ ਝਿਲਮਿਲ ਕਲੋਨੀ ਵਲ ਮੁੜਿਆ। ਮਗਰ ਬੇ-ਸਿਦਕੀ ਦੇ ਬੱਦਲਾਂ ਨੇ ਮਨ ਨੂੰ ਘੇਰਨਾ ਆਰੰਭਿਆ। ਸੁਦਾਮੇ ਵਾਂਗ ਗਿੱਟੀਆਂ ਗਿਣਦਿਆਂ ਜਾ ਰਿਹਾ ਸੀ ਅਤੇ ਕਾਲੀਆਂ ਘਟਾਵਾਂ ਵੀ ਗੂੜ੍ਹੀਆਂ ਹੁੰਦੀਆਂ ਜਾ ਰਹੀਆਂ ਸਨ।

ਵਿਚਾਰਾ ਅਵਤਾਰ ਸਿੰਘ ਸੋਚਾਂ ਸੋਚਦਾ ਜਾ ਰਿਹਾ ਸੀ, ਤਾਂ ਸਾਰਾ ਸੀਨ ਉਸ ਦੀ ਅੱਖਾਂ

*ਪਰ ਧੰਨ ਹਨ ਮੇਰੇ ਚੋਜੀ ਪ੍ਰੀਤਮ ਸਤਿਗੁਰੂ ਜਗਜੀਤ ਸਿੰਘ ਜੀ, ਜਿਹੜੇ ਸਿੱਖ ਨਾਲ ਮੌਜ ਮੇਲਾ ਤਾਂ ਜ਼ਰੂਰ ਕਰਦੇ ਸਨ, ਮਗਰ ਥਿੜਕਨ ਨਹੀਂ ਦੇਂਦੇ। ਅਵਤਾਰ ਸਿੰਘ ਤਾਰੇ ਗਿਣ ਰਿਹਾ ਸੀ ਕਿ ਤਾਂ ਅਚਾਨਕ ਸਿਦਕ ਦੀ ਕਿਰਨ ਨੇ ਮਨ ਦੇ ਅਨ੍ਹੇਰੇ ਕੋਨੇ ਵਿਚ ਆ ਲਿਸ਼ਕਾਰਾ ਮਾਰਿਆ। ਅੰਦਰ ਨਵੀਂ ਰੌ ਰੁਮਕੀ ਤੇ ਉਸ ਨੇ ਸੰਬੋਧਨ ਕੀਤਾ, ਅਵਤਾਰ ਸਿੰਘ ! ਤੂੰ ਇੰਨੀ ਗੱਲ ਤੋਂ ਢੇਰੀ ਢਾਹ ਬੈਠੋਂ।*

ਅਗੋਂ ਲੰਘ ਰਿਹਾ ਸੀ। ਕਿਸੇ ਮਿਤਰ ਨੇ ਤਾਂ ਹਾਂ ਨਹੀਂ ਕੀਤੀ। ਕਿਸੇ ਸਨਬੰਧੀ ਬਾਂਹ ਨਹੀਂ ਫੜੀ। ਸਭ ਤੋਂ ਵੱਡਾ ਸਤਿਗੁਰੂ ਦਾ ਆਸਰਾ ਸੀ। ਬਾਲੀ ਨਗਰੋਂ, ਉਚੇਚਾ ਪੂਸਾ ਰੋਡ ਗਿਆ ਸਾਂ, ਕਿ ਸ਼ਾਂਤੀ ਨਾਲ ਅਰਜ਼ ਕਰ ਸਕਾਂਗਾ, ਪਰ ਸਤਿਗੁਰਾਂ ਵੀ ਕੋਈ ਧਿਆਨ ਨਹੀਂ ਕੀਤਾ। ਉਨ੍ਹਾਂ ਵੀ ਟਾਲਣ ਵਾਲੀ ਗੱਲ ਕੀਤੀ ਏ। ਕੀ ਕਰਾਂ ? ਕਿਧਰ ਜਾਵਾਂ ? ਕਿਸੇ ਠੀਕ ਆਖਿਆ ਏ–

*ਸ਼ਿਆਹ ਬਖਤੀ ਮੇਂ*
*ਕਬ ਕੋਈ ਸਾਥ ਦੇਤਾ ਹੈ।*
*ਕਿ ਤਾਰੀਕੀ ਮੇਂ ਸਾਯਾ ਭੀ*
*ਇਨਸਾਂ ਸੇ ਜੁਦਾ ਹੋਤਾ ਹੈ।*

ਰਾਤ 'ਚ ਪ੍ਰਸ਼ਾਦੇ ਦਾ ਵੀ ਚਿਤ ਨਾ ਕੀਤਾ। ਉਗਲ ਨਿਗਲ ਦੋ ਗ੍ਰਾਹੀਆਂ ਮੂੰਹ ਵਿੱਚ ਪਾਈਆਂ। ਮੰਜੇ ਤੇ ਲੇਟਿਆ ਪਰ ਨੀਂਦ ਕਿੱਥੇ ?

ਐਵੇਂ ਪਾਠ ਕਰ ਕਰ ਪਤਰੇ ਘਸਾ ਦਿਤੇ ਨੀਂ ? ਕੀਹਦੇ ਤੇ ਰੋਸਾ ਕਰਨ ਲਗਾ ਏਂ? ਜਿਹੜਾ ਸਾਰੇ ਸੰਸਾਰ ਦਾ ਆਧਾਰ ਏ। ਜਿਹੜਾ ਸਗਲੀ ਦੇ ਕਾਰਜ ਸਵਾਰਦਾ ਏ। ਜਿਹੜਾ ਖਾਲੀ ਭਾਂਡਿਆਂ ਨੂੰ ਅੱਖ ਦੇ ਪਲਕਾਰੇ ਵਿੱਚ ਭਰ ਸਕਦਾ ਏ। ਉਹਦੀਆਂ ਰਮਜਾਂ ਨਿਰਾਲੀਆਂ ਹਨ। ਗੁਰੂ ਰਾਮਦਾਸ ਜੀ ਨੇ ਸਾਫ਼ ਕਿਹਾ ਹੈ–

***ਨਾਨਕ ਜਿਸੁ ਬਿਨੁ ਘੜੀ ਨਾ ਜੀਵਣਾ***
***ਵਿਸਰੇ ਸਰੈ ਨਾ ਬਿੰਦ।।***
***ਤਿਸ ਸਿਉ ਕਿਉ ਮਨ ਰੂਸੀਐ***
***ਜਿਸਹਿ ਹਮਾਰੀ ਚਿੰਦ।।***

ਇਸ ਕੋਲ ਕੋਈ ਘਾਟਾ ਏ। ਇਸ ਨੇ ਕੋਈ ਹਲ ਜੋੜਨੇ ਨੇ। ਇਹਦੀ ਮਿਹਰ ਨਜ਼ਰ ਰੇਤ ਕਣਾਂ ਨੂੰ ਲਾਲਾਂ ਵਿਚ ਬਦਲ ਸਕਦੀ ਏ। ਇਸਦੇ ਗ੍ਰਹਿ ਅਗੇ ਚਿੰਤਾਮਨੀ ਦੇ ਅੰਬਾਰ, ਪਾਰਸਾਂ ਦੇ ਪਰਬਤ, ਕਾਮਧੇਨ ਦੇ ਵਗ ਅਤੇ ਉਸਦੇ ਬਾਗ ਵਿਚ ਕਲਪ ਬ੍ਰਿਛਾਂ ਦਾ ਅੰਤ ਨਹੀਂ ਯਾਕੂਤ, ਜਮੁਰਦ ਦੇ ਢੇਰਾਂ ਦੇ ਢੇਰ ਹਨ। ਮਨਾ ਮੂਰਖਾ ! ਵੇਖ ਕਿਤੇ ਔਝੜੀਂ ਨਾ ਜਾ ਫੱਸੀ।

ਅਵਤਾਰ ਸਿੰਘ ਇਨ੍ਹਾਂ ਖਿਆਲਾਂ ਵਿਚ ਬਰਾਜ ਗਿਆ। ਅੰਮ੍ਰਿਤ ਵੇਲੇ ਉਠਿਆ। ਇਸ਼ਨਾਨ ਕੀਤਾ, ਆਸਣ ਵਿਛਾਇਆ। ਜਲ ਦਾ ਗੜਵਾ ਕੋਲ ਰਖਿਆ, ਧੂਪ ਧੁਖਾਈ ਤੇ ਮਾਲਾ ਫੇਰੀ। ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਦਾ ਧਿਆਨ ਧਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸਾ ਕੀਤਾ। ਜਲ ਪ੍ਰਸ਼ਾਦ ਛਕਿਆ ਤੇ ਘਰੋਂ ਬਾਹਰ ਨਿਕਲਣ ਹੀ ਲੱਗਾ ਸੀ ਕਿ ਇੱਕ ਦਲਾਲ ਨੇ ਆ ਕੇ ਬੂਹਾ ਖੜਕਾਇਆ। ਇਹ ਘਟਨਾ 1964 ਦੀ ਏ।

'ਰਾਮ ਰਾਮ ਸ੍ਰਦਾਰ ਜੀ।'

'ਆਓ ਭਾਈ ਸਾਹਿਬ, ਰਾਮ ਰਾਮ।'

"ਪ੍ਰੈਸ ਲੈਣਾ ਏ ?'

'ਹਾਂ! ਦਾਮ ?'

'ਕੋਈ ਦਾਮ ਨਹੀਂ। ਕੌੜੀਉਂ ਕੇ ਭਾਉ।'

'ਫਿਰ ਭੀ ?'

'ਕੇਵਲ ਦਸ ਹਜ਼ਾਰ।'

'ਓਹੋ ! ਯਿਹ ਤੋ ਬਹੁਤ ਜਿਆਦਾ ਹੈ। ਮੈਂ ਤੋਂ ਦੋ ਹਜ਼ਾਰ ਕਾ ਗਾਹਕ ਹੂੰ।'

'ਨਹੀਂ ਨਹੀਂ ਯਿਹ ਭੀ ਕੋਈ ਮੋਲ ਹੈ। ਨਯਾ ਪ੍ਰੈਸ। ਚਾਲੂ ਪੰਦਰਾਂ ਹਜ਼ਾਰ ਕਾ ਹੈ।'

'ਮੈਂ ਤੋ ਦੋ ਹਜ਼ਾਰ ਕਾ ਗਾਹਕ ਹੂੰ।'

ਦਲਾਲ ਆਪਣਾ ਜੋਰ ਲਾ ਮੁੜਿਆ। ਪਰ ਸਤਿਗੁਰਾਂ ਨੇ ਇਹ ਪ੍ਰੈਸ ਅਵਤਾਰ ਸਿੰਘ ਨੂੰ ਦਿਵਾਉਣਾ ਸੀ। ਮਾਲਕ ਨੂੰ ਪੈਸਿਆਂ ਦੀ ਲੋੜ ਸੀ, ਦਲਾਲ ਨੂੰ ਕੋਈ ਗਾਹਕ ਨਾ ਲੱਭਾ ਤੇ ਉਹ ਮੁੜ ਅਵਤਾਰ ਸਿੰਘ ਕੋਲ ਆਇਆ ਤੇ ਆਖਿਆ, ਸਰਦਾਰ ਮੁਫਤ ਕਾ ਮਾਲ ਈ ਲਿਆ ਨੌ ਹਜ਼ਾਰ।

'ਨਹੀਂ ਭਾਈ! ਹਮ ਜੋ ਬਾਤ ਕਹਿਤੇ ਹੈਂ, ਏਕ ਬਾਤ ਕਹਿਤੇ ਹੈਂ, ਚਲੋ ਤੁਮ ਦੁਬਾਰਾ ਆਏ ਹੋ। ਤੁਮ੍ਹਾਰਾ ਆਨੇ ਕਾ ਪਾਂਚ ਸੌ ਔਰ ਬਸ।

ਏਕ, ਦੋ, ਤੀਨ।' ਢਾਈ ਹਜ਼ਾਰ ਦਾ ਸੌਦਾ ਹੋ ਗਿਆ।

ਅਵਤਾਰ ਸਿੰਘ ਦੇ ਕੋਲ ਪੰਦਰਾਂ ਸੌ ਸੀ। ਇੱਕ ਹਜ਼ਾਰ ਮਹਿੰਦਰ ਸਿੰਘ (ਸਾਲੇ) ਪਾਸੋਂ ਫੜਿਆ ਤੇ ਪ੍ਰੈਸ ਦਾ ਮਾਲਕ ਬਣ ਬੈਠਾ।

ਹੁਣ ਪ੍ਰੈਸ ਵਾਸਤੇ ਜਗ੍ਹਾ ਦੀ ਲੋੜ ਸੀ। ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕੀਤੀ ਤੇ ਬਜ਼ਾਰ ਗਿਆ। ਪੁਛਦਾ ਪੁਛਾਂਦਾ ਪਹਾੜ ਗੰਜ ਮੁਹੱਲਾ ਨਬੀ ਕਰੀਮ ਜਾ ਪੁਜਾ। 30 ਰੁਪਏ ਮਹੀਨਾ ਕਿਰਾਇਆ ਤੇ 300 ਰੁਪਏ ਪਗੜੀ ਤੇ ਜਗ੍ਹਾ ਮਿਲ ਗਈ। ਅਰਦਾਸ ਕਰ ਕੰਮ ਆਰੰਭਿਆ, ਦਿਨ ਫਿਰਨੇ ਸ਼ੁਰੂ ਹੋ ਗਏ। ਲੱਗੀ ਲਛਮੀ ਦੀ ਵਰਸ਼ਾ ਹੋਣ।

ਓਧਰ ਸੱਚੇ ਪਾਤਸ਼ਾਹ ਜੀ ਨੇ ਪਟਨੇ ਨੂੰ ਭਾਗ ਲਾਏ ਤਾਂ ਮਾਈ ਮਾਇਆ ਨੂੰ ਕਹਿਆ, 'ਮਾਇਆ! ਤੂੰ ਦਿੱਲੀ ਜਾ ਤੇਰਾ ਭਣੇਵਾਂ ਯਾਦ ਕਰਦਾ ਏ। ਤੇਰੀਆਂ ਔਸੀਆਂ ਪਾ ਰਿਹਾ ਏ। ਮਾਤਾ ਹੱਸ ਪਈ ਤੇ ਅਰਜ਼ ਕੀਤੀ, 'ਸੱਚੇ ਪਾਤਸ਼ਾਹੋ! ਮੇਰੀ ਦਿੱਲੀ ਜਾਣ ਦੀ ਕੀ ਲੋੜ ਏ? ਤੇਰੀ ਹਰ ਥਾਂ ਮਾਇਆ ਦਾ ਪਸਾਰਾ ਏ। ਚਵੀਂ ਕੂਟੀਂ ਤੇਰੀ ਮਾਇਆ ਦਾ ਪਸਾਰਾ ਪਸਰਿਆ ਹੋਇਆ ਏ।'

ਅਵਤਾਰ ਸਿੰਘ ਨੇ ਦਸ ਹਜ਼ਾਰ ਦੀ ਅਰਜ਼ ਕੀਤੀ ਸੀ,, ਹੁਣ ਢਾਈ ਹਜ਼ਾਰ ਦਾ ਪ੍ਰੈਸ ਵਾਧੇ ਪੈ ਰਿਹਾ ਏ, ਘਰ ਦਾ ਖਰਚਾ ਵੀ ਟੁਰਦਾ ਏ ਤਾਂ ਨਵਾਂ ਸਮਾਨ ਵੀ ਨਾਲੋਂ ਨਾਲ ਆਈ ਜਾਂਦਾ ਏ। ਸਤਿਗੁਰਾਂ ਦੀ ਕਿਰਪਾ ਨਾਲ ਦਿੱਲੀ ਵਿਚ ਕੋਈ ਸਮਾਗਮ ਹੋਵੇ ਇਹ ਮੂਹਰੇ ਮੂਹਰੇ। ਉਗਰਾਹੀਏ ਪੰਜ ਸੌ ਮੰਗਣ ਤੇ ਪੰਜ ਸੌ, ਜੇ ਹਜ਼ਾਰ ਮੰਗਣ ਤਾਂ ਹਜ਼ਾਰ। ਉਸਨੂੰ ਸਮਝ ਆ ਗਈ ਕਿ ਇਹ ਮਾਇਆ ਮੇਰੇ ਸਤਿਗੁਰ ਦੀ ਏ। ਇਹ ਮੇਰੀ ਨਹੀਂ, ਇਹ ਮੇਰੀ ਕਮਾਈ ਨਹੀਂ। ਇਸ ਵਿਚ ਮੇਰੀ ਸਿਆਣਪ ਨਹੀਂ, ਇਸਦੇ ਮਾਲਕ ਓਹੀ ਹਨ, ਜਿਹੜੇ ਹਾਥੀ ਤੋਂ ਲੈ ਕੇ ਕੀੜੀ ਨੂੰ ਪਾਲ ਰਹੇ ਹਨ। ਜਿਨ੍ਹਾਂ ਦੇ ਖਜ਼ਾਨੇ ਸਦਾ ਭਰਪੂਰ ਹਨ। ਜਿਸਦੀ ਪਹੁੰਚ ਇਸ ਦਾਤੇ ਤਕ ਹੋ ਜਾਂਦੀ ਏ ਉਸਨੂੰ ਸੰਸਾਰ ਦੇ ਸ਼ਾਹੂਕਾਰ ਭੁਲ ਜਾਂਦੇ ਹਨ, ਕਿਉਂਕਿ ਉਹ ਤੋਤਾ ਚਸ਼ਮ ਹੁੰਦੇ ਹਨ। ਉਹਨਾਂ ਦਾ ਹਰ ਥਾਂ ਸਵਾਰਥ ਕੰਮ ਕਰਦਾ ਏ। ਉਹ ਸਦਾ ਆਪਣੇ ਮਤਲਬ ਨੂੰ ਮੁੱਖ ਰਖਦੇ ਹਨ, ਮਗਰ ਇਹ ਦਾਤਾ ਉਹ ਹੈ ਜੇਹੜਾ

***ਦੇਦਾ ਦੇ ਲੈਦੇ ਥਕਿ ਪਾਹਿ।।***
***ਜੁਗਾ ਜੁਗੰਤਰਿ ਖਾਹੀ ਖਾਹਿ।।***

ਭਾਈ ਗੁਰਦਾਸ ਜੀ ਨੇ ਵੀ ਦਾਤੇ ਬਾਰੇ ਇਉਂ ਕਿਹਾ ਹੈ-

*ਦਾਤਾ ਉਹ ਨ ਮੰਗੀਐ ਫਿਰ ਮੰਗਣਿ ਜਾਈਐ।*
*ਹੋਛਾ ਸ਼ਾਹ ਨ ਕੀਚਈ ਫਿਰ ਪਛੋਤਾਈਐ।*
*ਸਾਹਿਬ ਉਹ ਨ ਸੇਵੀਐ ਜਮ ਡੰਡ ਸਹਾਈਐ।*
*ਹਉਮੈ ਰੋਗੁ ਨ ਕਟਈ ਉਹ ਵੈਦ ਨਾ ਲਾਈਐ।*
*ਦੁਰਮਤਿ ਮੈਲ ਨ ਉਤਰੇ ਕਿਉਂ ਤੀਰਥ ਨਾਈਐ।*
*ਪੀਰ ਮੁਰੀਦਾਂ ਪਿਰਹੜੀ ਸੁਖ ਸਹਿਜ ਸਮਾਈਐ।*

ਪਰ ਅਵਤਾਰ ਸਿੰਘ ਨੇ ਅਜੇਹੇ ਸ਼ਾਹ ਨੂੰ ਵੇਖ ਟੀਚਾ ਬਦਲ ਲਿਆ ਏ। ਪਹਿਲਾਂ ਉਸਦਾ ਨਿਸ਼ਾਨਾ ਦਸ ਹਜ਼ਾਰ ਸੀ, ਜਦ ਨੌ ਹਜ਼ਾਰ ਨੌ ਸੌ ਨੜਿੰਨਵੇਂ ਹੋਣ ਤਾਂ ਉਹ ਨਵਾਂ ਮਾਲ ਖਰੀਦ ਲੈਂਦਾ ਹੈ, ਦਸ ਨਹੀਂ ਹੋਣ ਦੇਂਦਾ, ਪਰ ਹੁਣ ਉਸ ਨੇ ਇਕ ਲੱਖ ਮਿਥ ਲਿਆ ਹੈ। ਭਲਾ ਕਿਉਂ ?

***ਜੋ ਮਾਗਹਿ ਠਾਕੁਰ ਅਪੁਨੇ ਤੇ***
***ਸੋਈ ਸੋਈ ਦੇਵੈ।।***
***ਨਾਨਕ ਦਾਸੁ ਮੁਖ ਤੇ ਜੋ ਬੋਲੈ***
***ਈਹਾ ਉਹਾ ਸਚੁ ਹੋਵੈ।।***

***ਉਸਨੂੰ ਸਮਝ ਆ ਗਈ ਕਿ ਇਹ ਮਾਇਆ ਮੇਰੇ ਸਤਿਗੁਰ ਦੀ ਏ। ਇਹ ਮੇਰੀ ਨਹੀਂ, ਇਹ ਮੇਰੀ ਕਮਾਈ ਨਹੀਂ। ਇਸ ਵਿਚ ਮੇਰੀ ਸਿਆਣਪ ਨਹੀਂ, ਇਸਦੇ ਮਾਲਕ ਓਹੀ ਹਨ, ਜਿਹੜੇ ਹਾਥੀ ਤੋਂ ਲੈ ਕੇ ਕੀੜੀ ਨੂੰ ਪਾਲ ਰਹੇ ਹਨ। ਜਿਨ੍ਹਾਂ ਦੇ ਖਜ਼ਾਨੇ ਸਦਾ ਭਰਪੂਰ ਹਨ। ਜਿਸਦੀ ਪਹੁੰਚ ਇਸ ਦਾਤੇ ਤਕ ਹੋ ਜਾਂਦੀ ਏ ਉਸਨੂੰ ਸੰਸਾਰ ਦੇ ਸ਼ਾਹੂਕਾਰ ਭੁਲ ਜਾਂਦੇ ਹਨ, ਕਿਉਂਕਿ ਉਹ ਤੋਤਾ ਚਸ਼ਮ ਹੁੰਦੇ ਹਨ। ਉਹਨਾਂ ਦਾ ਹਰ ਥਾਂ ਸਵਾਰਥ ਕੰਮ ਕਰਦਾ ਏ। ਉਹ ਸਦਾ ਆਪਣੇ ਮਤਲਬ ਨੂੰ ਮੁੱਖ ਰਖਦੇ ਹਨ***

# ਨੌਜਵਾਨਾਂ ਦੇ ਸੰਗਠਨ
# ਨਾਮਧਾਰੀ ਵਿਦਿਅਕ ਜਥੇ ਦੀ ਸਥਾਪਨਾ

*ਜਗਦੀਸ਼ ਸਿੰਘ ਵਰਿਆਮ*

***ਸੰਤ ਜਗਦੀਸ਼ ਸਿੰਘ ਵਰਿਆਮ ਸਨਮਾਨਿਤ ਸ਼੍ਰੋਮਣੀ ਸਾਹਿਤਕ ਪੱਤਰਕਾਰ ਹੈ। ਵਰਿਆਮ ਮਾਸਿਕ ਦਾ ਚਾਰ ਕੁ ਦਹਾਕੇ ਤੋਂ ਸੰਪਾਦਕ ਮਾਲਕ ਹੋਣ ਕਰਕੇ ਉਹ ਵਰਿਆਮ ਬਣ ਗਿਆ। ਉਹ ਵਧੀਆ ਲੇਖਕ, ਬੁਲਾਰਾ, ਸੰਗੀਤਕਾਰ ਤੇ ਪ੍ਰਬੰਧਕ ਹੈ। ਉਹ ਨਾਮਧਾਰੀ ਵਿਦਿਅਕ ਜਥੇ ਦਾ ਪ੍ਰਧਾਨ ਰਿਹਾ ਹੈ ਅਤੇ ਪੰਜਾਬੀ ਲੇਖਕ ਸਭਾ ਜਲੰਧਰ ਦਾ ਪਤਾ ਨਹੀਂ ਕਦੋਂ ਤੋਂ ਪ੍ਰਧਾਨ ਹੈ। ਉਹ ਸਾਹਿਤਕ ਸਭਾਵਾਂ ਦਾ ਸ਼ਿੰਗਾਰ ਹੈ। ਉਹ ਵਾਰਤਕਕਾਰ ਹੈ। ਬੜੀ ਸਜੀਵ ਰਚਨਾ ਕਰਦਾ ਹੈ। ਇਹ ਲੇਖ ਵਿਦਿਅਕ ਜਥੇ ਦੀ ਸਥਾਪਨਾ ਸਮੇਂ ਸ੍ਰੀ ਸਤਿਗੁਰੂ ਜੀ ਦੀ ਮਿਕਨਾਤੀਸੀ ਖਿੱਚ ਦੀ ਮੂੰਹੋਂ ਬੋਲਦੀ ਤਸਵੀਰ ਹੈ।*** **– ਸੰਪਾਦਕ**

1965 ਵਿਚ ਜੰਮੂ ਦੇ ਦੌਰੇ ਸਮੇਂ ਸਤਿਗੁਰੂ ਜੀ ਨੇ ਮੇਰੇ ਬਾਰੇ ਪੁਛਿਆ – ਇਹ ਕਾਕਾ ਕੌਣ ਹੈ ? ਮਹੰਤ ਆਤਮਾ ਸਿੰਘ ਸਨਖਤਰਵੀ ਨੇ ਦਸਿਆ – ਇਹ ਜਲੰਧਰ ਵਾਲੇ ਜਥੇਦਾਰ ਨੱਥਾ ਸਿੰਘ ਦਾ ਪੁੱਤਰ ਹੈ ਅਤੇ ਜੰਮੂ ਵਿਚ ਕਾਰੋਬਾਰ ਲਈ ਆਇਆ ਹੈ। ਫਿਰ ਸਤਿਗੁਰੂ ਜੀ ਨੇ ਪੁਛਿਆ – ਕਿੰਨਾ ਪੜ੍ਹਿਆ ਹੈ? ਮੈਂ ਹੌਲੀ ਜਿਹੀ ਕਿਹਾ – ਜੀ, ਐਫ. ਏ., ਗਿਆਨੀ। ਸਤਿਗੁਰੂ ਜੀ ਨੇ ਇਸ ਗੱਲ ਤੇ ਬੜੀ ਖੁਸ਼ੀ ਅਤੇ ਹੈਰਾਨੀ ਪ੍ਰਗਟ ਕੀਤੀ।

ਸਤਿਗੁਰੂ ਜੀ ਕਹਿਣ ਲੱਗੇ, "ਜਥੇਦਾਰ ਏਨਾ ਕੰਮ ਕਰਦਾ ਹੈ ਤੂੰ ਵੀ ਏਸ ਬੰਨ੍ਹੇ ਅੱਗੇ ਆ।" ਮੇਰੇ ਵਾਸਤੇ ਇਹ ਬਹੁਤ ਵੱਡੇ ਭਾਗਾਂ ਦੀ ਗੱਲ ਸੀ ਕਿ ਸਤਿਗੁਰੂ ਜੀ ਪਹਿਲੀ ਵਾਰ ਸਿੱਧਾ ਮੈਨੂੰ ਮੁਖਾਤਬ ਹੋ ਕੇ ਕੋਈ ਬਚਨ ਕਰ ਰਹੇ ਸਨ ਇਹ ਬਹੁਤ ਖੁਸ਼ੀ ਵਾਲੀ ਗੱਲ ਸੀ, ਜਿਸ ਨਾਲ ਮੈਂ ਸਰਸ਼ਾਰ ਹੋ ਗਿਆ।

ਫੇਰ ਸਤਿਗੁਰੂ ਜੀ ਨੇ ਕਿਹਾ ਕਿ ਸ੍ਰੀ ਭੈਣੀ ਸਾਹਿਬ ਵਿਚ ਪੜ੍ਹੇ ਲਿਖੇ ਨੌਜਵਾਨਾਂ ਦਾ ਸੰਮੇਲਨ ਕਰਨਾ ਹੈ ਉਥੇ ਤੁਸੀਂ ਸਾਰੇ ਚਲੋ। ਉਪਰੰਤ ਪੁਛਿਆ ਕੌਣ ਕੌਣ ਚੱਲੇਗਾ? ਸਭ ਪਾਸੇ ਖਾਮੋਸ਼ੀ ਸੀ। ਕੁਝ ਵਕਫੇ ਬਾਅਦ ਸਤਿਗੁਰੂ ਜੀ ਕਿਹਾ ਕਿ ਗੁਰਦੇਵ, ਜਥੇਦਾਰ ਨੱਥਾ ਸਿੰਘ ਦੇ ਮੁੰਡੇ ਵੱਲ ਇਸ਼ਾਰਾ ਕਰ ਰਿਹਾ ਹੈ ਕਿ ਇਹ ਚੱਲੇ ਤਾਂ ਸਾਰੇ ਚੱਲਣਗੇ। ਅਸਲ ਵਿਚ ਗੁਰਦੇਵ ਸਿੰਘ ਮੇਰੇ ਪਿਛਲੇ ਪਾਸੇ ਖੜਾ ਸੀ ਅਤੇ ਉਥੋਂ ਹੀ ਉਹ ਇਸ਼ਾਰਾ ਕਰ ਰਿਹਾ ਸੀ। ਮੇਰੇ ਤਾਂ ਇਹ ਚਿਤ ਚੇਤੇ ਵੀ ਨਹੀਂ ਸੀ। ਮੈਂ ਦੁਕਾਨਦਾਰ ਆਦਮੀ ਦੁਕਾਨ ਬੰਦ ਕਰਕੇ ਕਿਵੇਂ ਜਾ ਸਕਦਾ ਸਾਂ? ਇਹ ਸਭ ਤੋਂ ਵੱਡੀ ਦਲੀਲ ਸੀ ਜੋ ਮੈਂ ਦਿੱਤੀ। ਸਤਿਗੁਰਾਂ ਅਜਿਹੀਆਂ ਕਈ ਦਲੀਲਾਂ ਸੁਣੀਆਂ ਪਰਖੀਆਂ ਹੋਈਆਂ ਸਨ, ਕਹਿਣ ਲੱਗੇ – ਜੇ ਬਿਮਾਰ ਹੋ ਜਾਵੇਂ ਤਾਂ ਵੀ ਛੁੱਟੀ ਕਰੇਂਗਾ। ਇਹ ਗੱਲ ਨੇ ਮੇਰੀ ਛੁੱਟੀ ਕਰ ਦਿੱਤੀ। ਸਭ ਲਟਾ-ਪਲਾਣਾ ਛਡ ਛਡਾਕੇ ਨਿਤ ਮੇਲਿਆਂ ਸਮਾਗਮਾਂ ਤੇ ਤੁਰ ਜਾਣ ਦੇ ਜੀਵਨ ਦਾ ਆਗਾਜ਼ ਹੋ ਗਿਆ। ਉਸ ਤੋਂ ਪਹਿਲਾਂ ਸੋਆਂ ਸੁਣਕੇ ਹੀ ਜੀਵੀਦਾ ਸੀ।

ਮਈ ਦੇ ਅਖੀਰਲੇ ਤਪਦੇ ਦਿਨ....ਸਿਖਰ ਦੁਪਹਿਰ ਦੇ ਵੇਲੇ ਅਸੀਂ ਕਟਾਣੀ ਦੇ ਅੱਡੇ ਤੇ ਉਤਰੇ। ਆਪਣਾ ਆਪਣਾ ਸਮਾਨ ਸਿਰਾਂ ਤੇ ਚੁੱਕਿਆ ਹੋਇਆ ਅਤੇ ਗੁਰਦੇਵ ਸਿੰਘ ਕਹੇ ਸੜਕ ਦਾ ਵਲਾ ਨਹੀਂ ਪਾਉਣਾ, ਸਿੱਧਾਂ ਖੇਤਾਂ ਵਿਚੋਂ ਦੀ ਭੈਣੀ ਸਾਹਿਬ ਜਾਣਾ ਹੈ।। ਭੱਠ

ਵਰਗੀ ਤਪਦੀ ਬਾਲੂ ਰੇਤ ਪੈਰਾਂ ਹੇਠ ਅਤੇ ਅਸੀਂ ਮਾਹੀ ਦੇ ਇਸ਼ਕ ਵਿਚ ਅੰਨ੍ਹੇ ਉਸ ਤੇ ਛਪਾਛਪ ਤੁਰੇ ਜਾ ਰਹੇ ਸਾਂ।

ਭੈਣੀ ਸਾਹਿਬ ਖੁੱਲ੍ਹਾ ਆਸ਼ਰਮ ਸੀ। ਕੋਈ ਚਾਰਦਿਵਾਰੀ ਨਹੀਂ ਸੀ। ਜਿਧਰੋਂ ਮਰਜ਼ੀ ਪ੍ਰਵੇਸ਼ ਕਰ ਜਾਵੋ। ਭੂਆ ਮਾਨ ਕੌਰ ਜੰਮੂ ਵਾਲਿਆਂ ਦੇ ਭੂਆ ਜੀ ਸਨ ਅਤੇ ਉਹ ਸ੍ਰੀ ਭੈਣੀ ਸਾਹਿਬ ਵਿਚ ਸੇਵਾ ਕਰਦੇ ਸਨ। ਉਹਨਾਂ ਸਾਨੂੰ ਵਖਰੇ ਕਮਰੇ ਵਿਚ ਬਿਠਾਇਆ। ਇਹ ਕੱਚਾ ਕਮਰਾ ਸੀ ਜਿਸ ਦੀ ਥਾਂ ਤੇ ਹੁਣ ਸੰਗੀਤ ਵਾਲਿਆਂ ਦਾ ਛੋਟਾ ਹਾਲ ਹੈ। ਇਸ ਤਰ੍ਹਾਂ ਵਿਸ਼ੇਸ਼ ਆਓ ਭਗਤ ਦਾ ਮੇਰਾ ਪਹਿਲਾ ਤਜ਼ਰਬਾ ਸੀ। ਮੇਰਾ ਮਨ ਭਾਉਂਦਾ ਭੋਜਨ ਦਹੀਂ ਚੌਲ ਵੀ ਸੀ। ਕਮਾਲ ਹੋਈ ਜਾ ਰਹੀ ਸੀ। ਫੇਰ ਹਲਚਲ ਜਿਹੀ ਹੋਈ। ਅਖੇ ਸਚੇ ਪਾਤਸ਼ਾਹ ਜੀ ਆ ਗਏ ਹਨ। ਏਧਰ ਦਰਵਾਜ਼ੇ ਵਿਚੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ। ਕਾਲੀ ਦਾੜ੍ਹੀ, ਖਿੜੀ ਮੁਸਕਾਨ। ਸਾਡੇ ਸਾਰਿਆਂ ਵਲ ਵੇਖਕੇ ਜਦੋਂ ਨਿਗਾਹ ਮੇਰੇ ਤੇ ਪਈ ਕਹਿਣ ਲਗੇ, "ਅਛਾ ਆ ਗਿਐਂ, ਮੈਂ ਤੈਨੂੰ ਹੀ ਵੇਖਣ ਆਇਆ ਹਾਂ।" ਏਨੇ ਬੋਲਾਂ ਨੇ ਤਾਂ ਮੇਰਾ ਤਾਰੀਖ ਜੁਗਰਾਫ਼ੀਆ ਹੀ ਬਦਲ ਕੇ ਰੱਖ ਦਿੱਤਾ।

ਚਲਦੇ ਪ੍ਰਸੰਗ ਵਿਚ ਇਹ ਗੱਲ ਲਿਖੀ ਹੈ। ਪਰ ਜਲੰਧਰ ਦਾ ਪ੍ਰਸਿੱਧ ਸਮਾਜ ਸੇਵਕ ਅਤੇ ਕਮਿਊਨਿਸਟ ਪਾਰਟੀ ਦਾ ਮਸ਼ਹੂਰ ਕਾਰਕੁੰਨ ਕਾਮਰੇਡ ਦਰਸ਼ਨ ਸਿੰਘ ਹਵਾਲਦਾਰ ਇਹ ਪੜ੍ਹ ਕੇ ਭਾਵੁਕ ਹੋ ਗਿਆ ਸੀ। ਕਿਸੇ ਕਾਮਰੇਡ ਦਾ ਇੱਕ ਧਾਰਮਿਕ ਗੱਲ ਤੇ ਭਾਵੁਕ ਹੋਣ ਦਾ ਕੋਈ ਕਾਰਨ ਨਹੀਂ ਸੀ ਪਰ ਕਾਮਰੇਡ ਨੇ ਇਹ ਗੱਲ ਉਚੇਚਿਆਂ ਆਣ ਕੇ ਦੱਸੀ ਅਤੇ ਲਿਖ ਕੇ ਵੀ ਭੇਜੀ। ਕਾਮਰੇਡ ਦੇ ਦੱਸਣ ਅਨੁਸਾਰ ਉਸਦੀਆਂ ਅੱਖਾਂ ਵਿਚ ਅੱਥਰੂ ਆ ਗਏ। ਕਾਮਰੇਡ ਹਵਾਲਦਾਰ ਦੇ ਸ਼ਬਦ ਸਨ ਕਿ "ਯਾਰ! ਤੁਹਾਡਾ ਗੁਰੂ ਏਡਾ ਖਿਆਲ ਰਖਦਾ ਹੈ? ਇਕ ਮਾਮੂਲੀ ਵਰਕਰ ਦੇ ਆਉਣ ਤੇ ਉਸਨੂੰ ਉਚੇਚਿਆਂ ਮਿਲਣ ਗਿਆ ! ਇਥੇ ਤਾਂ ਅਸੀਂ ਸਾਰੀ ਉਮਰ ਲਾ ਦਿਤੀ ਕਿਸੇ ਨੇ ਪੁਛਣਾ ਤਾਂ ਕੀ ਅੱਗੋਂ ਸ਼ੱਕ ਹੀ ਕੀਤਾ ਜਾਂਦਾ ਰਿਹਾ। ਬਈ ਕਮਾਲ ਏ ਤੁਹਾਡਾ ਗੁਰੂ।"

ਕੋਈ ਦਸ ਕੁ ਕਮਰੇ ਸਨ ਸਧਾਰਨ ਰੂਪ ਵਿਚ ਬਣੇ ਹੋਏ। ਇਹ ਉਹ ਥਾਂ ਹੈ ਜਿਥੇ ਕਦੀ ਕੋਠੀ ਦੇ ਸਾਹਮਣੇ ਤਿੰਨ ਮੰਜਲਾਂ ਵਿਚ ਨਿਵਾਸ ਕਮਰੇ ਬਣੇ ਹੋਏ ਹਨ। ਇੱਕ ਕੱਚਾ ਕੋਠਾ ਸਾਨੂੰ ਡੇਰਾ ਲਾਉਣ ਵਾਸਤੇ ਮਿਲਿਆ ਤਾਂ ਅਸਾਂ ਮਹਿਸੂਸ ਕੀਤਾ ਕਿ ਅਸੀਂ ਸੱਚਮੁੱਚ ਵੀ. ਆਈ. ਪੀ. ਹਾਂ। ਇਸ ਕਮਰੇ ਵਿਚ ਭੂੰਡਾਂ ਦਾ ਨਿਵਾਸ ਸੀ। ਕਮਰਾ ਸਾਫ਼ ਕੀਤਾ ਤਾਂ ਕੁਝ ਭੂੰਡਾਂ ਨੂੰ ਪਰੇਸ਼ਾਨੀ ਹੋਈ ਤਾਂ ਕੁਝ ਸਾਨੂੰ। ਫੇਰ ਦੋਹਾਂ ਧਿਰਾਂ ਨੇ ਸਮਝ ਲਿਆ ਕਿ ਬੇਹਤਰੀ ਇਸ ਗੱਲ ਵਿਚ ਹੈ ਕਿ ਇਕ ਦੂਜੇ ਨੂੰ ਕੁਝ ਨਾ ਕਿਹਾ ਜਾਵੇ।

ਦੁਪਹਿਰ ਦੇ ਬਾਅਦ ਦਿਵਾਨ ਵਿਚ ਅਸੀਂ ਹਰੀ ਮੰਦਰ ਵਿਚ ਜਾ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਹਰੀ ਮੰਦਰ ਉਪਰ ਕੱਖਾਂ ਕਾਨਿਆਂ ਦਾ ਛੱਪਰ ਸੀ। ਪਰ ਅੰਦਰ ਇਕ ਸਲੀਕੇ ਵਿਚ ਨੌਜਵਾਨ ਬੈਠੇ ਹੋਏ ਸਨ। ਪ੍ਰੀਤਮ ਸਿੰਘ ਵੀ ਖੁਲ੍ਹੇ ਡੁੱਲੇ ਕਪੜਿਆਂ ਵਿਚ ਪੈਂਸਲ ਕਾਪੀ ਲੈ ਕੇ ਅਗੇ ਜਿਹੇ ਬੈਠੇ ਸਨ। ਮਹੰਤ ਆਤਮਾ ਸਿੰਘ ਸਨਖਤਰਾ ਵੀ ਸਨ। ਸਤਿਗੁਰੂ ਜੀ ਨਾਲ ਉਹਨਾਂ ਦੇ ਛੋਟੇ ਭਾਈ ਮਹਾਰਾਜ ਬੀਰ ਸਿੰਘ ਜੀ ਸਨ। ਆਮ ਦਿਵਾਨਾਂ ਤੇ ਮੇਲਿਆਂ ਦੇ ਵਿਪਰੀਤ ਬਹੁਤ ਸ਼ਾਂਤੀ ਸੀ ਗਿਣਤੀ ਕੋਈ ਸਵਾ ਕੁ ਸੌ ਦੀ ਸੀ। ਜੋ ਬਾਅਦ ਵਿਚ ਬਹੁਤ ਹੋ ਗਈ। ਸਟੇਜ ਦੀ ਕਾਰਵਾਈ ਇਕ ਗੋਰਾ ਨਿਛੋਹ ਨੌਜਵਾਨ ਚਲਾ ਰਿਹਾ ਸੀ। ਛੋਟੀ ਜਿਹੀ ਦਾਹੜੀ ਤੇ ਉਚਾ ਕੱਦ। ਇਹ ਸ੍ਰੀਮਾਨ ਜੀ ਉਹ ਸੱਜਣ ਨੇ ਜੋ ਬਾਅਦ ਵਿਚ ਦਲੀਪ ਸਿੰਘ ਨਾਮਧਾਰੀ ਕਰਕੇ ਮਸ਼ਹੂਰ ਹੋਏ ਅਤੇ ਜਥੇ ਦੇ ਪ੍ਰਧਾਨ ਰਹੇ ਹਨ। ਉਸ ਇਕੱਠ ਵਿਚ ਬਕਾਇਦਾ ਕੋਈ ਪ੍ਰਧਾਨ ਸਕੱਤਰ ਨਹੀਂ ਸੀ। ਸਮਾਗਮ ਤੋਂ ਬਾਅਦ ਹੋਰ ਕਈ ਸਾਰੇ ਨੌਜਵਾਨ ਮਿਲੇ ਜਿਹਨਾਂ ਨੂੰ ਮਿਲਣ ਦਾ ਪਹਿਲਾ ਮੌਕਾ ਸੀ। ਇਕ ਜ਼ਬਰਦਸਤ ਹੁਲਾਰ ਸੀ।

ਦਿਵਾਨ ਜਾਂ ਵਿਚਾਰ ਚਰਚਾ ਬਾਅਦ ਅਸੀਂ ਹੋਰ ਨੌਜਵਾਨਾਂ ਨੂੰ ਮਿਲੇ। ਰਾਤ ਦਾ ਲੰਗਰ ਵਰਾਂਡੇ ਵਿਚ ਛਕਿਆ। ਨੌਜਵਾਨਾਂ ਲਈ ਲੰਗਰ ਦੀ ਵਿਵਸਥਾ ਵੱਖਰੀ ਸੀ, ਬਹੁਤ ਵਧੀਆ। ਲੰਗਰ ਦੀ ਗੱਲ ਨਾਲ ਇਨਸਾਫ਼ ਤਦ ਹੀ ਹੋਵੇਗਾ, ਜੇ ਇਸ ਦਾ ਜ਼ਿਕਰ ਬਾਅਦ ਵਿਚ ਕੀਤਾ ਜਾਵੇ।

ਰਾਤ ਨੂੰ ਕਮਰਿਆਂ ਦੀ ਸਾਂਝੀ ਛੱਤ ਉਪਰ

ਸੁੱਤੇ। ਹੇਠ ਕੱਖਾਂ ਦੀਆਂ ਸਫ਼ਾਂ ਅਤੇ ਉਤੇ ਅਸੀਂ। ਇਥੇ ਹੀ ਨੌਜਵਾਨਾਂ ਨੇ ਢੋਲਕੀ ਛੈਣਿਆਂ ਨਾਲ ਦਿਵਾਨ ਲਾ ਦਿੱਤਾ। ਥੋੜ੍ਹੀ ਹੀ ਦੇਰ ਬਾਅਦ ਸਤਿਗੁਰੂ ਜੀ ਖੁਦ ਆਕੇ ਦਿਵਾਨ ਵਿਚ ਸ਼ੁਸੋਭਿਤ ਹੋ ਗਏ। ਸਭ ਸੁਤੇ ਹੋਏ ਆਪ ਵੀ ਜਾਗ ਪਏ। ਨਾਲ ਹੀ ਸੁਤੇ ਭਾਗ ਵੀ ਜਾਗ ਪਏ। ਸਤਿਗੁਰੂ ਜੀ ਨੇ ਸਮਾਪਤੀ ਤੇ ਏਨਾਂ ਹੀ ਕਿਹਾ ਹੁਣ ਤੁਸੀਂ ਵੀ ਬਿਰਾਜ ਜਾਉ। ਤੜਕੇ ਤਿੰਨ ਵਜੇ ਆਸਾ ਦੀ ਵਾਰ ਦੇ ਕੀਰਤਨ ਵਾਸਤੇ ਜਾਗਣਾ ਹੈ। ਸ਼ਹਿਰਾਂ ਵਿਚੋਂ ਆਏ ਕਈ ਨੌਜਵਾਨਾਂ ਨੇ ਦੱਸਿਆ ਕਿ ਉਹਨਾਂ ਨੂੰ ਅੱਜ ਪਹਿਲੀ ਵਾਰ ਪਤਾ ਲੱਗਾ ਹੈ ਕਿ ਅਸਮਾਨ ਤੇ ਤਾਰੇ ਹੁੰਦੇ ਨੇ ਅਤੇ ਬਹੁਤ ਸੋਹਣੇ ਲਗਦੇ ਨੇ।

ਭੈਣੀ ਸਾਹਿਬ ਅੱਜ ਵਰਗਾ ਨਹੀਂ ਸੀ। ਬਹੁਤ ਸਾਰੇ ਕਮਰੇ ਹੋਣ, ਫਲਸ਼ ਤੇ ਗੁਸਲਖਾਨਿਆਂ ਵਾਲੇ। ਉਦੋਂ ਦੂਰ ਬਾਹਰ ਖੇਤਾਂ ਵਿਚ ਜੰਗਲ ਪਾਣੀ ਵਾਸਤੇ ਜਾਈਦਾ ਸੀ। ਜੇ ਕੋਈ ਖੂਹ ਚਲਦਾ ਹੋਵੇ ਤਾਂ ਉਥੇ ਇਸ਼ਨਾਨ ਕਰੀਦਾ ਸੀ, ਨਹੀਂ ਤਾਂ ਭੈਣੀ ਸਾਹਿਬ ਡੇਰੇ ਵਿਚ ਤਿੰਨ ਕੁ ਖੂਹੀਆਂ ਸਨ। ਉਹ ਵੱਡੇ ਵੱਡੇ ਗੜਵੇ ਡੋਰੀ ਨਾਲ ਖੂਹੀਆਂ ਵਿਚ ਸੁਟਦੇ ਸਨ। ਭਉਣੀਆਂ ਗੇੜ ਕੇ ਜਲ ਕਢਦੇ ਅਤੇ ਇਸ਼ਨਾਨ ਕਰਾਈ ਜਾਂਦੇ। ਇਹ ਸੇਵਾ ਕਾਰਜ ਲਈ ਸੇਵਾਦਾਰ ਬਦਲਦੇ ਵੀ ਰਹਿੰਦੇ। ਜਥਿਆਂ ਵਾਲੇ ਤਗੜੇ ਨੌਜਵਾਨ ਇਹ ਸੇਵਾ ਕਰਾਉਂਦੇ। ਨਾਮਧਾਰੀ ਮਰਯਾਦਾ ਵਿਚ ਤਾਂ ਹਰ ਇਸ਼ਨਾਨ ਨਾਲ ਕੇਸਾਂ ਵਿਚ ਜਲ ਪਾਉਣਾ ਹੁੰਦਾ ਹੈ। ਜਲ ਪਾ ਕੇ ਤੌਲੀਏ ਨਾਲ ਜਲ ਨਿਚੋੜ ਕੇ ਫੇਰ ਦਸਤਾਰ ਇਸ ਢੰਗ ਨਾਲ ਸਜਾਈ ਜਾਂਦੀ ਹੈ ਕਿ ਜਲ ਵਾਲੇ ਕੇਸ ਦਸਤਾਰ ਵਿਚ ਵਲੇਟੇ ਵਲੇਟੇ ਸੁਕਦੇ ਰਹਿਣ ਅਤੇ ਬਾਅਦ ਵਿਚ ਜਦੋਂ ਸਮਾਂ ਮਿਲੇ ਉਹਨਾਂ ਨੂੰ ਮੁੜ ਖੁਲ੍ਹੀ ਹਵਾ ਲੁਆ ਕੇ ਬਕਾਇਦਾ ਦਸਤਾਰ ਮੁੜ ਸਜਾਈ ਜਾਂਦੀ ਹੈ। ਇਸ ਤਰੀਕੇ ਨਾਲ ਰੋਜ਼ ਕੇਸੀਂ ਇਸ਼ਨਾਨ ਕਰਕੇ ਵਾਲ ਸੁਕਾਉਣ ਦੀ ਜ਼ਰਾ ਵੀ ਪ੍ਰੇਸ਼ਾਨੀ ਨਹੀਂ ਹੁੰਦੀ। ਬਾਅਦ ਦੇ ਸਮਾਗਮਾਂ ਵਿਚ ਸ੍ਰੀ ਸਤਿਗੁਰੂ ਜੀ ਨੇ ਇਹ ਗੱਲ ਆਪ ਦਸੀ। ਆਸਾ ਦੀ ਵਾਰ ਵਿਚ ਜਾਣ ਵਾਸਤੇ ਗਿਲੇ ਕੇਸਾਂ ਨੂੰ ਵਲੇਟਣ ਵਾਲੀ ਦਸਤਾਰ ਕਈ, ਬਹੁਤ ਸੋਹਣੀ ਬੰਨ੍ਹਦੇ ਸਨ। ਮੈਂ ਤਾਂ ਪਗ ਵੀ ਨੋਕਦਾਰ ਬੰਨ੍ਹਦਾ ਸਾਂ। ਪਹਿਲੀ ਵਾਰ ਯਤਨ ਕੀਤਾ ਕਿ ਉਵੇਂ ਦੀ ਨਾਮਧਾਰੀ ਦਸਤਾਰ ਬੰਨ੍ਹਾ। ਮੈਂ ਜਦੋਂ ਇਹ ਦਸਤਾਰ ਬੰਨ੍ਹੀ ਇਹ ਇਕ ਗੁਤ ਜਿਹੀ ਬਣ ਜਾਵੇ ਮੈਨੂੰ ਪ੍ਰਭਾਵਸ਼ਾਲੀ ਨਾ ਲੱਗੇ। ਇਹ ਤਾਂ ਮਨ ਵਿਚ ਆਇਆ ਨਹੀਂ ਸੀ ਕਿ ਸਾਧ ਸੰਗਤ ਵਿਚ ਪ੍ਰਭਾਵਸ਼ਾਲੀ ਬਣ ਕੇ ਨਹੀਂ ਜਾਣਾ ਚਾਹੀਦਾ ਅਤੇ ਸ਼ਾਇਦ ਅਜੇ ਤੱਕ ਵੀ ਨਹੀਂ ਆਇਆ। ਚੰਗੀ ਦਸਤਾਰ ਵਾਸਤੇ ਉਸਤਾਦ ਦੀ ਲੋੜ ਸੀ। ਗੁਰਦੇਵ ਸਿੰਘ ਹੀ ਸੀ ਜੋ ਇਹ ਸਾਰੀਆਂ ਉਸਤਾਦੀਆਂ ਦੱਸਦਾ ਸੀ। ਜਦੋਂ ਉਸ ਜੁਗਤ ਸਮਝਾ ਦਿੱਤੀ ਤਾਂ ਮੈਨੂੰ ਪੱਗ ਦੇ ਵਲਾਂ ਦਾ ਵਲ ਆ ਗਿਆ।

ਖੁਲ੍ਹੇ ਆਕਾਸ਼ ਥੱਲੇ ਹੀ ਬੋਹੜਾਂ ਕੋਲ ਆਸਾ ਦੀ ਵਾਰ ਦਾ ਕੀਰਤਨ ਸੀ। ਥੱਲੇ ਸਫਾਂ ਵਿਛਾ ਕੇ ਸਾਧ ਸੰਗਤ ਬੈਠੀ ਸੀ। ਢੋਲਕ ਛੈਣਿਆਂ ਦਾ ਕੀਰਤਨ ਬਦੋ ਬਦੀ ਆਕਰਸ਼ਤ ਕਰਦਾ ਸੀ।

ਸਵੇਰੇ ਅੱਠ ਵਜੇ ਪਹਿਲਾ ਸੈਸ਼ਨ ਸ਼ੁਰੂ ਹੋਇਆ। ਬਹੁਤ ਸਾਰੇ ਧਾਰਮਿਕ, ਸਮਾਜਕ ਅਤੇ ਇਤਿਹਾਸਕ ਵਿਸ਼ੇ ਚੁਣ ਕੇ ਉਹਨਾਂ ਉਤੇ ਬੋਲਣ ਵਾਸਤੇ ਨੌਜਵਾਨਾਂ ਨੂੰ ਪੰਜ-ਪੰਜ ਦਸ-ਦਸ ਮਿੰਟ ਦਿੱਤੇ ਜਾ ਰਹੇ ਸਨ। ਬਾਅਦ ਵਿਚ ਕੋਈ ਵਿਦਵਾਨ ਸਿਆਣਾਂ ਜਾਂ ਸਤਿਗੁਰੂ ਜੀ ਆਪ ਕੋਈ ਨੁਕਤਾ ਸਮਝਾ ਦਿੰਦੇ।

ਇਸ ਸਮਾਗਮ ਵਿਚ ਮੈਥੋਂ ਇਕ ਗੁਸਤਾਖੀ ਹੋ ਗਈ। ਇਕ ਨੌਜਵਾਨ ਸ਼ਾਇਦ ਮੰਡੀ (ਹਿਮਾਚਲ) ਦਾ ਸੀ, ਜੋ ਤਕਰੀਰ ਕਰ ਰਿਹਾ

*ਰਾਤ ਨੂੰ ਆਰਾਮ ਕਰਨ ਤੋਂ ਪਹਿਲਾਂ ਛੱਤ ਉਤੇ ਮੁੜ ਸਤਿਗੁਰੂ ਜੀ ਆਏ। ਮੈਨੂੰ ਕਹਿਣ ਲਗੇ ਤੁਸੀਂ ਜਥੇਬੰਦੀ ਦਾ ਕੁਝ ਬਣਾਇਆ ਕਿ ਨਹੀਂ। ਮੈਨੂੰ ਇਸ ਕਥਨ ਦੀ ਸਚਾਈ ਪਤਾ ਲੱਗੀ। "ਪਹਿਲਾਂ ਤੋਲੋ ਫਿਰ ਬੋਲੋ" - ਜੋ ਗੱਲ ਕਹੀ ਹੈ ਉਸਦਾ ਮਤਲਬ ਵੀ ਕੁਝ ਹੁੰਦਾ ਹੈ। ਮੈਂ ਤਾਂ ਭਾਸ਼ਣ ਦੀ ਮਜਬੂਰੀ ਵਿਚ ਇਹ ਗੱਲ ਕਹੀ ਸੀ। ਜਿਵੇਂ ਆਮ ਤਕਰੀਰ ਵਾਲੇ ਕਰਦੇ ਹਨ। ਪਰ ਜੋ ਗੱਲਾਂ ਤਕਰੀਰ ਵਿਚ ਕਹੀਆਂ ਜਾਂਦੀਆਂ ਹਨ ਪਰ ਉਹ ਕਰਨੀਆਂ ਥੋੜ੍ਹੀਆਂ ਹੁੰਦੀਆਂ ਹਨ। ਪਰ ਇਥੇ ਦੁਨੀਆਂ ਨਾਲੋਂ ਵਰਤਾਰਾ ਹੋਰ ਸੀ। ਅੱਵਲ ਤਾਂ ਇਹ ਸੀ ਕਿ ਕਰੋ ਜ਼ਿਆਦਾ ਬੋਲੋ ਘੱਟ ਪਰ ਜੋ ਵੀ ਬੋਲੋ ਤਾਂ ਕਰੋ ਵੀ। ਸਤਿਗੁਰੂ ਜੀ ਦੇ ਪ੍ਰਸ਼ਨ ਸਾਹਮਣੇ ਮੈਂ ਬੇਬੱਸ ਸਾਂ।*

ਸੀ ਉਹ ਸਮਾਜਕ ਕੁਰੀਤੀਆਂ ਤੇ ਬਹੁਤ ਬੇਬਾਕੀ ਨਾਲ ਬੋਲ ਰਿਹਾ ਸੀ ਜਦੋਂ ਉਹ ਜੋਸ਼ ਵਿਚ ਬੋਲਦਾ ਕਹਿ ਰਿਹਾ ਸੀ "ਨਾਮਧਾਰੀ ਬਲੈਕ ਕਰਦੇ ਨੇ, ਆਹ ਕਰਦੇ ਨੇ, ਉਹ ਕਰਦੇ ਨੇ" ਤਾਂ ਮੇਰੇ ਮੂੰਹ ਅਚਾਨਕ ਨਿਕਲ ਗਿਆ 'ਸਬੂਤ ਪੇਸ਼ ਕਰੋ।' ਇਹ ਸੁੱਤੇ ਸਿੱਧ ਹੀ ਮੂੰਹੋਂ ਨਿਕਲ ਗਿਆ ਸੀ। ਜਨਾਬ ਦੀ ਤਕਰੀਰ ਵਿਚ ਫਰਕ ਪੈ ਗਿਆ। ਪਰ ਚੰਗੀ ਗਲ ਇਹ ਹੋਈ ਕਿ ਜਿਸ ਗੁਸਤਾਖੀ ਤੋਂ ਮੈਂ ਪ੍ਰੇਸ਼ਾਨ ਸਾਂ ਸਤਿਗੁਰੂ ਜੀ ਨੇ ਇਸੇ ਗੱਲ ਦੀ ਤਾਰੀਫ਼ ਕਰ ਦਿੱਤੀ। ਕੋਈ ਗਲ ਬਗੈਰ ਠੋਸ ਸਬੂਤ ਦੇ ਨਹੀਂ ਕਰਨੀ ਚਾਹੀਦੀ ਅਤੇ ਮੇਰੀ ਟੋਕ ਨੂੰ ਸਲਾਹਿਆ ਵੀ ਕਿ ਇਵੇਂ ਕਹਿਣਾ ਜਾਇਜ਼ ਸੀ। ਸਾਡੀ ਗੱਲ ਦਾ ਮੁੱਲ ਪੈ ਗਿਆ ਸੀ।

ਦੁਪਹਿਰ ਬਾਅਦ ਦੇ ਸੈਸ਼ਨ ਵਿਚ ਬੋਲਣ ਵਾਸਤੇ ਬੁਲਾਰੇ ਦੀ ਆਪਣੀ ਮਰਜ਼ੀ ਹੁੰਦੀ ਅਤੇ ਹਰ ਜਥੇ ਵਲੋਂ ਇਕ ਦੋ ਜੁਆਨ ਬੋਲਦੇ (ਜਾਂ ਬੋਲਣ ਦਾ ਹੁਕਮ ਮੰਨਦੇ) ਜੰਮੂ ਵਾਲਿਆਂ 'ਚੋਂ ਪ੍ਰੀਤਮ ਸਿੰਘ ਬਹੁਤ ਵਧੀਆ ਬੁਲਾਰੇ ਸਨ ਪਰ ਇਕ ਤਾਂ ਉਹ ਦਿੱਲੀ ਵਲੋਂ ਆਏ ਹੋਏ ਸਨ ਤੇ ਦੂਸਾ ਸ਼ਾਇਦ ਮਕਸਦ ਹੀ ਸੀ ਨਵੇਂ ਜੁਆਨਾਂ ਨੂੰ ਉਤਸ਼ਾਹਿਤ ਕਰਨਾ। ਇਸ ਵਾਸਤੇ ਮੇਰਾ ਨਾਂ ਦੇ ਦਿੱਤਾ ਗਿਆ। ਮੈਂ ਕੀ ਬੋਲਦਾ ? ਬੱਸ ਕਹਿ ਦਿੱਤਾ ਕਿ ਇਥੇ ਆ ਕੇ ਬੜਾ ਆਨੰਦ ਆਇਆ। ਆਪਣੇ ਵਿਚ ਆਈ ਇਕ ਤਬਦੀਲੀ ਮਹਿਸੂਸ ਕੀਤੀ। ਨੌਜਵਾਨਾਂ ਦੇ ਇਹ ਪ੍ਰੋਗਰਾਮ ਚਲਣੇ ਚਾਹੀਦੇ ਹਨ। ਇਸ ਵਾਸਤੇ ਕੋਈ ਪੱਕੀ ਜਥੇਬੰਦੀ ਬਣਾਈ ਜਾਵੇ। ਇਹੋ ਜਿਹੀਆਂ ਹੋਰ ਗੱਲਾਂ ਸਿਆਣੀਆਂ ਵੀ ਕੀਤੀਆਂ। ਉਹਨਾਂ ਤਾਂ ਸ਼ਾਇਦ ਸੰਮੇਲਨ ਹੀ ਇਸੇ ਕਰਕੇ ਰੱਖਿਆ ਸੀ। ਪਰ ਮੇਰੀ ਗੱਲ ਹੈ ਸੀ ਤਾਂ ਆਪਣੀ ਆਜ਼ਾਦ ਦਲੀਲ ਪਰ ਪ੍ਰੋੜਤਾ ਉਹਨਾਂ ਦੀ ਹੋ ਗਈ ਸੀ। ਇਹ ਬਾਅਦ ਵਿਚ ਪਤਾ ਲਗਾ।

ਰਾਤ ਨੂੰ ਆਰਾਮ ਕਰਨ ਤੋਂ ਪਹਿਲਾਂ ਛੱਤ ਉਤੇ ਮੁੜ ਸਤਿਗੁਰੂ ਜੀ ਆਏ। ਮੈਨੂੰ ਕਹਿਣ ਲਗੇ ਤੁਸੀਂ ਜਥੇਬੰਦੀ ਦਾ ਕੁਝ ਬਣਾਇਆ ਕਿ ਨਹੀਂ। ਮੈਨੂੰ ਇਸ ਕਥਨ ਦੀ ਸਚਾਈ ਪੱਤਾ ਲੱਗੀ। "ਪਹਿਲਾਂ ਤੋਲੋ ਫਿਰ ਬੋਲੋ" - ਜੋ ਗੱਲ ਕਹੀ ਹੈ ਉਸਦਾ ਮਤਲਬ ਵੀ ਕੁਝ ਹੁੰਦਾ ਹੈ। ਮੈਂ ਤਾਂ ਭਾਸ਼ਣ ਦੀ ਮਜ਼ਬੂਰੀ ਵਿਚ ਇਹ ਗੱਲ ਕਹੀ ਸੀ। ਜਿਵੇਂ ਆਮ ਤਕਰੀਰ ਵਾਲੇ ਕਰਦੇ ਹਨ। ਪਰ ਜੋ ਗੱਲਾਂ ਤਕਰੀਰ ਵਿਚ ਕਹੀਆਂ ਜਾਂਦੀਆਂ ਹਨ ਪਰ ਉਹ ਕਰਨੀਆਂ ਥੋੜ੍ਹੀਆਂ ਹੁੰਦੀਆਂ ਹਨ। ਪਰ ਇਥੇ ਦੁਨੀਆਂ ਨਾਲੋਂ ਵਰਤਾਰਾ ਹੋਰ ਸੀ। ਅੱਵਲ ਤਾਂ ਇਹ ਸੀ ਕਿ ਕਰੋ ਜ਼ਿਆਦਾ ਬੋਲੋ ਘੱਟ ਪਰ ਜੋ ਵੀ ਬੋਲੋ ਤਾਂ ਕਰੋ ਵੀ। ਸਤਿਗੁਰੂ ਜੀ ਦੇ ਪ੍ਰਸ਼ਨ ਸਾਹਮਣੇ ਮੈਂ ਬੇਬੱਸ ਸਾਂ। ਉਂਜ ਵੀ ਸਤਿਗੁਰੂ ਜੀ ਦੇ ਸਨਮੁੱਖ ਅੱਜ ਤੱਕ ਵੀ ਗੱਲ ਨਹੀਂ ਹੁੰਦੀ ਸੀ। ਇਹ ਤਾਂ ਉਹੀ ਸਨ ਜੋ ਬੱਚਿਆਂ ਪ੍ਰਤੀ ਉਦਾਰ ਸਨ। ਉਹਨਾਂ ਦੀ ਪੁਛ ਦੇ ਉੱਤਰ ਵਿਚ ਮੇਰੇ ਮੂੰਹੋਂ ਇਹ ਸ਼ਬਦ ਨਿਕਲੇ "ਜੀ ਮੈਂ ਕਿਹਾ ਕਿ ਜਥੇਬੰਦੀ ਬਣਾਈ ਜਾਵੇ....।" ਜਾਵੇ ਸ਼ਬਦ ਨੂੰ ਮੈਂ ਲਮਕਾ ਕੇ ਕਿਹਾ। ਸਤਿਗੁਰੂ ਜੀ ਕਿਹਾ ਗੱਲ ਕਰਨ ਦਾ ਇਹ ਵਧੀਆ ਤਰੀਕਾ ਹੈ। ਅਗਲੇ ਦਿਨ ਪ੍ਰਵਚਨ ਵਿਚ ਮੇਰਾ ਨਾਂ ਲਏ ਤੋਂ ਬਗੈਰ ਕਿਹਾ ਕਿ ਗੱਲ ਇਵੇਂ ਹੀ ਕਹੀ ਜਾ ਸਕਦੀ ਹੈ। ਮੇਰੇ ਜੀਵਨ ਵਿਚ ਇਹ ਅਕਸਰ ਹੋਇਆ ਹੈ ਕਿ ਗੱਲ ਮੂੰਹੋਂ ਨਿਕਲੀ ਤਾਂ ਸੁਤੇ ਸਿੱਧ ਹੀ ਪਰ ਉਹ ਪਿੱਛਾ ਨਹੀਂ ਛੱਡਦੀ। ਅਸੀਂ ਜਥੇਬੰਦੀ ਬਣਾਉਣ ਵਾਸਤੇ ਮੀਟਿੰਗਾਂ ਕਰਨ ਵਿਚ ਜੁੱਟ ਗਏ।

ਇਸ ਸੰਮੇਲਨ ਵਿਚ ਮੈਂ ਭਾਰਤ ਦੇ ਪ੍ਰਮੁੱਖ ਵਿਅਕਤੀਆਂ ਨੂੰ ਪਹਿਲੀ ਵਾਰ ਮਿਲਿਆ ਸਾਂ। ਦੂਰ ਬਚਪਨ ਵਿਚ ਮੈਂ ਆਪਣੇ ਪਿਤਾ ਜੀ ਨੂੰ ਵੇਖਦਾ ਸਾਂ ਕਿ ਉਹ ਪੱਟੀ ਜਾਂ ਤਖਤੀ ਉਤੇ ਗੁਰਮੁਖੀ ਲਿਖਿਆ ਕਰਦੇ ਸਨ। ਮੈਂ ਕਿਹਾ ਤੁਸੀਂ ਕਿਸ ਦੇ ਕੋਲੋਂ ਪੜ੍ਹਦੇ ਹੋ? ਤਾਂ ਉਹਨਾਂ ਦੱਸਿਆ ਕਿ ਮਾਸਟਰ ਨਿਹਾਲ ਸਿੰਘ ਕੋਲੋਂ। ਮਾਸਟਰ ਨਿਹਾਲ ਸਿੰਘ ਰਾਵਲਪਿੰਡੀ ਸਕੂਲ ਵਿਚ ਅਧਿਆਪਕ ਸਨ, ਪਰ ਬਾਲਗ ਅਨਪੜ੍ਹਾਂ ਨੂੰ ਗੁਰਮੁਖੀ ਦੀ ਸਿਖਿਆ ਦਿੰਦੇ ਸਨ। ਉਹਨਾਂ ਦਾ ਨਾਂ ਵੀ ਸੁਣਿਆ ਸੀ। ਦਰਸ਼ਨ ਵੀ ਕੀਤੇ ਹੋਏ ਸਨ। ਮਨ ਵਿਚ ਬਹੁਤ ਸਤਿਕਾਰ ਸੀ ਪਰ ਨੇੜਿਓਂ ਦੇਖਣ ਦਾ ਇਹ ਪਹਿਲਾ ਮੌਕਾ ਸੀ। ਹਰ ਇਕ ਦੀ ਪ੍ਰਸੰਸਾ ਹੀ ਉਹਨਾਂ ਦੇ ਮੂੰਹੋਂ ਨਿਕਲਦੀ ਸੀ ਅਤੇ ਜਿਉਂ ਜਿਉਂ ਜਵਾਨਾਂ ਦੀ ਗਿਣਤੀ ਵਧਦੀ ਜਾਂਦੀ ਸੀ ਉਹਨਾਂ ਦੇ ਖੁਸ਼ ਚਿਹਰੇ ਦਾ ਫੈਲਾਉ ਵਧਦਾ ਜਾਂਦਾ ਸੀ। ਉਹ ਭਾਸ਼ਣ ਵੀ ਕਰਦੇ ਸਨ ਅਤੇ ਸਾਡੇ ਵਿਚ

ਫੁਟਬਾਲ ਵੀ ਖੇਡ ਲੈਂਦੇ ਸਨ। (ਫੁਟਬਾਲ ਸਤਿਗੁਰੂ ਜੀ ਵੀ ਖੇਡਦੇ ਸਨ)। ਮਾਸਟਰ ਜੀ ਦੀ ਸੰਗਤ ਬਹੁਤ ਚੰਗੀ ਲਗੀ।

ਸ੍ਰੀ ਪ੍ਰੀਤਮ ਸਿੰਘ ਕਵੀ ਸਤਿਜੁਗ ਦੇ ਸੰਪਾਦਕ ਸਨ। ਹਰ ਗੱਲ ਦੀ ਸਿਫਤ ਲਈ ਕੋਈ ਹੋਰ ਰਾਹ ਕੱਢ ਲੈਣ ਵਾਲੇ। ਬੋਲਣ ਲੱਗਿਆਂ ਸ਼ਬਦਾਂ ਦੀਆਂ ਮਾਤਰਾਂ ਦਾ ਠੀਕ ਉਚਾਰਨ ਕਰਨ ਵਾਲੇ। ਖੂਬਸੂਰਤ ਪਹਿਰਾਵੇ ਵਾਲੇ। ਚੁਸਤੀ ਨਾਲ ਤੁਰਨ ਫਿਰਨ ਵਾਲੇ। ਥੋੜ੍ਹੇ ਕੁ ਲੰਮੇ ਦੰਦ ਅਤੇ ਕਰੜ ਬਰੜੀ ਦਾਹੜੀ। ਇਕ ਵਾਰ ਪਹਿਲਾਂ ਸਤਿਜੁਗ ਦੇ ਦੋ ਵਿਸ਼ੇਸ਼ ਅੰਕ ਡਾਕ ਵਿਚ ਨਾ ਮਿਲੇ ਜਿਵੇਂ ਅੱਜ ਵੀ ਹੋ ਜਾਂਦਾ ਹੈ ਤਾਂ ਮੈਂ ਇਕ ਛੋਟਾ ਜਿਹਾ ਖਤ ਲਿਖਿਆ। ਖਤ ਲਿਖਣਾ ਕੋਈ ਖਾਸ ਗਲ ਨਹੀਂ ਸੀ ਪਰ ਖਾਸ ਗੱਲ ਇਹ ਹੋਈ ਕਿ ਕਵੀ ਜੀ ਦਾ ਜੁਆਬ ਵੀ ਆ ਗਿਆ ਕਿ ਮੇਲੇ ਤੋਂ ਦੋ ਅੰਕ ਦਸਤੀ ਲੈ ਲੈਣਾ ਆਹ ਖਤ ਵਿਖਾ ਕੇ। ਮੇਲੇ ਉਤੇ ਅੰਕ ਪ੍ਰਾਪਤ ਕਰਕੇ ਬਹੁਤ ਖੁਸ਼ੀ ਪ੍ਰਾਪਤ ਕੀਤੀ। ਮੈਂ ਉਸ ਖੁਸ਼ੀ ਨੂੰ ਯਾਦ ਰਖਦਿਆਂ ਹੋਇਆਂ ਅਜ ਵਰਿਆਮ ਦੁਬਾਰਾ ਭੇਜਣ ਵਿਚ ਖੁਸ਼ੀ ਮਹਿਸੂਸ ਕਰਦਾ ਹਾਂ।

ਇਸ ਸੰਮੇਲਨ ਤੋਂ ਪਹਿਲਾਂ ਮੰਡੀ ਹਿਮਾਚਲ ਵਿਚ ਇਕ ਯੁਵਕ ਇਕੱਠ ਹੋਇਆ ਸੀ। ਪ੍ਰਬੰਧਕਾਂ ਦੀਆਂ ਅਖਬਾਰੀ ਖੁੱਲ੍ਹੀ ਮੰਗ ਤੇ ਮੈਂ ਆਪਣੇ ਵਿਚਾਰ ਲਿਖ ਕੇ ਭੇਜੇ ਸਨ। ਉਹ ਲਿਖਤ ਅਜੇ ਤਕ ਮੈਂ ਦੁਬਾਰਾ ਨਹੀਂ ਵੇਖੀ। ਪਤਾ ਨਹੀਂ ਕਿਥੇ ਗਈ ਜਿਵੇਂ ਹਥਲੇ ਮਜ਼ਬੂਨ ਵਰਗਾ ਇਕ ਲੇਖ ਅਲੋਪ ਹੋ ਗਿਆ। ਪਰ ਕਵੀ ਜੀ ਨੂੰ ਯਾਦ ਸੀ ਮੈਨੂੰ ਅੰਕ ਲਈ ਖਤ ਲਿਖਣਾ ਅਤੇ ਮੰਡੀ ਵਿਚ ਮਜ਼ਮੂਨ ਪੁਜਣਾ। ਇਹਨਾਂ ਦੋਹਾਂ ਗਲਾਂ ਦੀ ਅਤੇ ਲਿਖਤ ਦੀ ਉਹਨਾਂ ਸਿਫਤ ਕੀਤੀ। ਇਸ ਗੱਲ ਨੇ ਉਹਨਾਂ ਨਾਲ ਗੱਲਾਂ ਕਰਨ ਦਾ ਝਾਕਾ ਘੱਟ ਗਿਆ।

ਸ. ਤੀਰਥ ਸਿੰਘ ਹੰਸਪਾਲ ਚੰਡੀਗੜ੍ਹ ਵਾਲੇ ਰਿਸ਼ਤੇਦਾਰ ਵੀ ਸਨ। ਉਹ ਪੰਜਾਬ ਦੇ ਲੋਕ ਸੰਪਰਕ ਵਿਭਾਗ ਵਿਚ ਕੰਮ ਕਰਦੇ ਸਨ। ਉਹ ਬਹੁਤ ਮਿਲਾਪੜੇ ਸੁਭਾਅ ਦੇ ਅਤੇ ਪੜ੍ਹਨ ਲਿਖਣ ਦੀ ਰੁਚੀ ਰਖਦੇ ਸਨ। ਉਹਨਾਂ ਬਹੁਤ ਪਿਆਰ ਦਿੱਤਾ।

ਦੋ 'ਸਨੇਹੀ' ਇਸ ਸਮਾਗਮ ਵਿਚ ਬਹੁਤ ਸਰਗਰਮ ਸਨ। ਸੰਤ ਸਵਰਨ ਸਿੰਘ ਸਨੇਹੀ ਸ਼ਾਹਪੁਰ ਦੁਆਬੇ ਵਾਲੇ ਅਤੇ ਸਤਪਾਲ ਸਿੰਘ ਫੋਟੋਗ੍ਰਾਫੀ ਦਾ ਕੰਮ ਕਰਦੇ ਸਨ ਅਤੇ ਇਕ ਸਾਲ ਪਹਿਲਾਂ ਮੰਡੀ ਵਾਲੇ ਸੰਮੇਲਨ ਵਿਚ ਉਹਨਾਂ ਦੀ ਖਾਸ ਭੂਮਿਕਾ ਸੀ ਅਤੇ ਮਸ਼ਹੂਰ ਵਿਅਕਤੀ ਸਨ। ਸਵਰਨ ਸਿੰਘ ਸੰਤੁਲਿਤ ਗੱਲ ਕਰਦੇ ਸਨ ਅਤੇ ਰਿਜ਼ਰਵ ਸੁਭਾਅ ਦੇ ਸਨ। ਦੁਆਬੇ 'ਚੋਂ ਹੀ ਸ. ਗੁਰਦੇਵ ਸਿੰਘ ਚੱਘਰ ਉਸ ਵੇਲੇ ਰਾਮਗੜ੍ਹੀਆ ਪਾਲੀਟੈਕਨਿਕ ਫਗਵਾੜਾ ਵਿਚ ਅਧਿਆਪਕ ਸਨ।

ਡਾਲਟਨਗੰਜ (ਬਿਹਾਰ) ਦਾ ਜਥਾ ਬਹੁਤ ਪ੍ਰਭਾਵ ਤੇ ਆਭਾ ਰੱਖਦਾ ਸੀ। ਇਕੋ ਜਿਹੇ ਖੂਬਸੂਰਤ ਨੌਜਵਾਨ। ਬਹੁਤ ਸੋਹਣੇ ਚਿੱਟੇ ਕਪੜਿਆਂ ਨਾਲ ਮਾਇਆ ਲੱਗੀਆਂ ਸ਼ਾਨਦਾਰ ਪੱਗਾਂ ਬੰਨ੍ਹਣ ਵਾਲੇ ਹੱਸਣ ਖੇਡਣ ਵਾਲੇ ਅਤੇ ਇਕ ਦੂਜੇ ਨੂੰ ਨਰਮ ਨਰਮ ਮਸ਼ਕਰੀਆਂ ਕਰਨ ਵਾਲੇ। ਇਹ ਲੈਕਚਰ ਵੀ ਵਧੀਆ ਕਰਦੇ ਅਤੇ ਕੀਰਤਨ ਵੀ। ਹਰਫਨਮੌਲਾ ਸਨ। ਇਹਨਾਂ ਦਾ ਵੱਡਾ ਲੀਡਰ ਤਾਂ ਪ੍ਰੋ. ਇੰਦਰ ਸਿੰਘ ਸੀ, ਜੋ ਬਿਹਾਰ ਦੇ ਕਿਸੇ ਕਾਲਜ ਵਿਚ ਪੜ੍ਹਾਉਂਦਾ ਸੀ, ਜੋ ਬਾਅਦ ਵਿਚ ਰਾਜਨੀਤੀ ਦੀਆਂ ਪੌੜੀਆਂ ਚੜ੍ਹਦਾ ਬਿਹਾਰ ਸਰਕਾਰ ਵਿਚ ਮੰਤਰੀ ਵੀ ਰਿਹਾ ਝਾਰਖੰਡ ਦਾ ਸਪੀਕਰ ਵੀ ਤੇ ਐਮ. ਪੀ. ਵੀ। ਇਹਨਾਂ ਦਾ ਹੀ ਛੋਟਾ ਭਰਾ ਅਜੀਤ ਸਿੰਘ ਸੀ। ਅਜੇ ਥੋਹੜੀ ਥੋਹੜੀ ਦਾਹੜੀ ਸੀ। ਪਹਿਲੇ ਜਾਂ ਦੂਜੇ ਸੰਮੇਲਨ ਵਿਚ ਤਕਰੀਰ ਕੀਤੀ ਕਿ ਉਹ ਆਪਣਾ ਸਾਰਾ ਜੀਵਨ ਨਾਮਧਾਰੀ ਪੰਥ ਦੇ ਲੇਖੇ ਲਾਵੇਗਾ। ਇਕ ਬਿਹਾਰ ਤੋਂ ਹੀ ਆਇਆ ਸਹਿਜਧਾਰੀ ਨੌਜਵਾਨ ਅੰਗਰੇਜ਼ੀ ਤੋਂ ਹਿੰਦੀ ਵਿਚ ਤਰਜ਼ਮਾ ਕਰਦਾ ਸੀ। "ਸ. ਅਜੀਤ ਸਿੰਘ ਨੇ ਕਿਹਾ ਕਿ......" ਅਗੋਂ ਤਰਜ਼ਮਾ ਸ਼ੁਰੂ ਹੋ ਜਾਂਦਾ ਸੀ। ਸ੍ਰੀ ਜੀਵਨ ਨਗਰ ਦੇ ਇਕ ਜਵਾਨ ਦੇਵ ਨੂੰ ਮੌਕਾ ਮਿਲਿਆ ਉਹ ਭਾਸ਼ਣ ਕਰਦਾ ਕਰਦਾ ਅਜੀਤ ਸਿੰਘ ਦੁਆਲੇ ਹੋ ਗਿਆ। 'ਏਥੇ ਆ ਜਾਂਦੇ ਨੇ ਅੰਗਰੇਜ਼ੀ ਵਿਚ ਤਕਰੀਰਾਂ ਕਰਨ। ਬਾਹਵਾਂ ਮਾਰ ਮਾਰ ਕੇ ਏਥੇ ਬੋਲਦੇ ਨੇ।" ਬਾਅਦ ਵਿਚ ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਵਿਚ ਕਿਹਾ ਦੇਵ ਹੁਰਾਂ ਨੇ ਅਜੀਤ ਸਿੰਘ ਦੀ ਤਕਰੀਰ ਬਾਰੇ ਬਾਹਾਂ ਮਾਰਨ ਦੀ ਟਿਪਣੀ ਕੀਤੀ ਹੈ, ਇਸ ਵਾਸਤੇ ਉਹਨਾਂ ਆਪਣੀ ਬਾਂਹ ਕੱਸ ਕੇ

ਫੜੀ ਰੱਖੀ ਹੈ। ਸਣੇ ਅਜੀਤ ਸਿੰਘ ਅਤੇ ਦੇਵ ਦੇ ਸਾਰੇ ਹੱਸ ਪਏ। ਦੇਵ ਨੇ ਆਪਣੀ ਇਕ ਬਾਂਹ ਨੂੰ ਲੱਕ ਦੇ ਪਿਛੇ ਤੇ ਦੂਜੀ ਬਾਂਹ ਨਾਲ ਫੜਕੇ ਰਖਿਆ ਸੀ। ਸਾਡੇ ਅੱਜਕਲ੍ਹ ਦੇ ਪ੍ਰਸਿੱਧ ਲੇਖਕ ਗੁਰੂਬਚਨ ਸਿੰਘ ਚੰਡੀਗੜ੍ਹ ਵੀ ਉਦੋਂ ਡਾਲਟਨਗੰਜ ਦੇ ਜਥੇ ਵਿਚ ਆਏ ਸਨ ਸ਼ਾਇਦ। ਅਜੇ ਦਾਹੜੀ ਨਹੀਂ ਸੀ ਆਈ। ਸੰਤੋਖ ਸਿੰਘ ਅਤੇ ਉਹਨਾਂ ਦੇ ਵਡੇ ਭਰਾ ਵੀ ਆਏ ਸਨ। ਇਹ ਡਾਲਟਨਗੰਜੀਏ ਅਕਸਰ ਸਾਡੇ ਡੇਰੇ ਆਉਂਦੇ ਅਤੇ ਅਸੀਂ ਉਹਨਾਂ ਦੇ ਜਾਂਦੇ। ਅਖਿਰ ਅਸੀਂ ਵੀ ਜੰਮੂ ਕਸ਼ਮੀਰ ਤੋਂ ਆਏ ਸਾਂ। ਕਸ਼ਮੀਰ ਮਸਲਾ ਤਾਂ ਉਦੋਂ ਵੀ ਕਾਇਮ ਸੀ। ਅਸੀਂ ਕੁਝ ਵੀ ਨਾ ਕਰਦੇ ਤਾਂ ਜੰਮੂ ਵਾਲੀ ਕਲਗੀ ਤਾਂ ਹੈ ਹੀ ਸੀ।

ਦਿੱਲੀ ਵਾਲੇ ਸੱਜ ਧਜ ਕੇ ਆਏ ਸਨ। ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਉਹਨਾਂ ਦੇ ਤਾਇਆ ਜੀ ਦਾ ਪੁੱਤਰ ਸ. ਯਸ਼ਪਾਲ ਸਿੰਘ ਹੰਸਪਾਲ ਦਰਸ਼ਨੀ ਜਵਾਨ ਸਨ। ਇਹਨਾਂ ਦੋਹਾਂ ਨੂੰ ਪਹਿਲੀ ਵਾਰ ਮੈਂ ਇਥੇ ਹੀ ਮਿਲਿਆ। ਭਾਵੇਂ ਦੂਰ ਦਰਸ਼ਨ ਪਹਿਲਾਂ ਕੀਤੇ ਹੋਏ ਸਨ। ਇਹ ਦੋਵੇਂ ਸਤਿਗੁਰੂ ਜੀ ਦੇ ਖਾਸ ਨਿਕਟੀਆਂ ਚੋਂ ਲਗਦੇ ਸਨ। ਹੰਸਪਾਲ ਜੀ ਜਾਲੀ ਪਾ ਕੇ ਦਾਹੜੀ ਬੰਨ੍ਹਦੇ ਸਨ ਅਤੇ ਪੱਗ ਨੋਕਦਾਰ ਫੈਸ਼ਨੇਬਲ ਸੀ। ਪ੍ਰਭਾਵਸ਼ਾਲੀ ਭਾਰਾ ਚਿਹਰਾ ਸੀ। ਪਰ ਇਥੇ ਉਹ ਨਾਮਧਾਰੀ ਗੁਰਮੁਖੀ ਦਸਤਾਰ ਅਤੇ ਖੁਲ੍ਹੇ ਦਾਹੜੇ ਨਾਲ ਸਨ। ਅੱਜਕਲ ਵਾਂਗ ਹੀ। ਉਹ ਕੋਈ ਨੁਕਤਾ ਲੱਭ ਕੇ ਉਸ ਦੁਆਲੇ ਹੋਰਨਾਂ ਨੂੰ ਇਕੱਠਾ ਕਰ ਲੈਂਦੇ ਸਨ। ਦਿੱਲੀ ਤੋਂ ਬਹੁਤ ਸਾਰੇ ਛੋਟੇ ਵੱਡੇ ਜੁਆਨ ਆਏ ਸਨ। ਸ. ਅਜੀਤ ਸਿੰਘ ਆਰਕੀਟੈਕਟ ਸਨ। ਉਹ ਅੱਜਕਲ੍ਹ ਯੂ. ਕੇ. ਵਿਚ ਸਨ। ਉਹ ਕਹਿੰਦੇ ਸਨ ਕਿ ਮੈਂ ਤਾਂ ਬਾਕੀਆਂ ਨਾਲ ਵੈਸੇ ਹੀ ਸਮਾਗਮ ਦੇਖਣ ਆ ਗਿਆ ਹਾਂ। ਭਾਵ ਇਹ ਸੀ ਕਿ ਉਹ ਸ਼ਾਇਦ ਪੁਰਾਣੇ ਨਾਮਧਾਰੀਏ ਨਹੀਂ ਸਨ। ਉਹ ਬਹੁਤ ਮਿੱਠੀ ਜ਼ੁਬਾਨ ਵਿਚ ਹੌਲੀ ਹੌਲੀ ਅਤੇ ਸਪਸ਼ਟ ਗੱਲ ਕਰਦੇ ਸਨ। ਤਕਰੀਰ ਵਿਚ ਸੁਖਬੀਰ ਸਿੰਘ ਗੁਲਾਟੀ ਬਹੁਤ ਪ੍ਰਭਾਵ ਪਾਉਂਦੇ ਸਨ। ਉਹ ਦਿੱਲੀ ਯੂਨੀਵਰਸਿਟੀ ਵਿਚ ਪੜ੍ਹਾਉਂਦੇ ਸਨ। ਪੰਜਾਬੀ, ਹਿੰਦੀ, ਐਮ. ਏ. ਦੇ ਗੋਲਡ ਮੈਡਲਿਸਟ ਸਨ। ਉਹ ਵੀ ਇਵੇਂ ਹੀ ਘਰੋਂ ਆ ਗਏ। ਪੈਂਟ ਸ਼ਰਟ ਨਾਲ, ਨੋਕ ਵਾਲੀ ਪੱਗ ਨਾਲ। ਪਰ ਇਥੇ ਕਪੜੇ ਪੂਰੇ ਨਾਮਧਾਰੀਆਂ ਵਾਲੇ ਸਨ। ਬਹੁਤ ਸਾਰੇ ਨੌਜਵਾਨਾਂ ਨੇ ਨਾਮਧਾਰੀ ਪਹਿਰਾਵਾ ਇਥੇ ਹੀ ਆ ਕੇ ਪਾਇਆ ਸੀ। ਅਖੀਰ ਦਿਨਾਂ ਵਿਚ ਸਤਿਗੁਰੂ ਜੀ ਨੇ ਆਦੇਸ਼ ਦਿਤਾ ਕਿ ਤੁਸੀਂ ਸਾਰਿਆਂ ਨੇ ਇਹਨਾਂ ਬਸਤਰਾਂ ਵਿਚ ਹੀ ਘਰਾਂ ਨੂੰ ਜਾਣਾ ਹੈ। ਬਹੁਤ ਸਾਰੇ ਮੁੰਡੇ ਇਸ ਗਲ ਤੋਂ ਸ਼ਰਮਾਉਂਦੇ ਸਨ।। ਪਰ ਸੁਖਬੀਰ ਹੋਰਾਂ ਸਪਸ਼ਟ ਐਲਾਨ ਕੀਤਾ ਕਿ ਮੈਂ ਇਹਨਾਂ ਕਪੜਿਆਂ ਨਾਲ ਜ਼ਰੂਰ ਹੀ ਜਾਵਾਂਗਾ ਅਤੇ ਆਪਣੇ ਪਾਸ ਹੀ ਰਖਾਂਗਾ। ਇਹਦੇ ਵਿਚ ਲੁਕਿਆ ਹੋਇਆ ਇਹ ਸੀ ਕਿ ਉਹਨਾਂ ਨੇ ਸਾਰੇ ਹੀ ਕਪੜੇ ਹੋਰਨਾਂ ਕੋਲੋਂ ਲੈ ਕੇ ਪਾਏ ਹੋਏ ਸਨ। ਗੁਰੂ ਕਾ ਹੁਕਮ ਮੰਨਣ ਦਾ ਉਹਨਾਂ ਨੂੰ ਤਾਂ ਤਟਫਟ ਫਾਇਦਾ ਹੋ ਗਿਆ ਸੀ। ਸ. ਮਨਮੋਹਨ ਸਿੰਘ ਦਿੱਲੀ ਵਾਲੇ ਵੀ ਆਏ ਹੋਏ ਸਨ। ਘਟ ਬੋਲਦੇ ਸਨ ਪਰ ਸੁਣਦੇ ਸਭ ਨੂੰ ਧਿਆਨ ਨਾਲ। ਭੋਪਾਲ ਤੋਂ ਅਤਿੰਦਰਪਾਲ ਸਿੰਘ ਲੰਮੇ ਜੁਆਨ ਸਨ। ਬਿਲਕੁਲ ਖਾਮੋਸ਼ ਰਹਿਣ ਵਾਲੇ।

ਇਕ ਛੋਟੇ ਬੱਚਿਆਂ ਦਾ ਜੱਥਾ ਸੀ, ਸ੍ਰੀ ਜੀਵਨ ਨਗਰ ਤੋਂ ਆਇਆ। ਇਹ ਢੋਲਕੀ ਛੈਣਿਆਂ ਤੇ ਤਬਲੇ ਨਾਲ ਵਧੀਆ ਕੀਰਤਨ ਕਰਦਾ। ਜਥੇ ਦਾ ਮੁਹਰੈਲ ਵਾਜਾ ਵਜਾਉਣ ਵਾਲਾ ਅਣਦਾਹੜੀਆ ਮੁੰਡਾ ਸੀ, ਜੋ ਅੱਜਕਲ੍ਹ ਦਾ ਪ੍ਰਸਿੱਧ ਸੰਗੀਤਕਾਰ ਉਸਤਾਦ ਹਰਭਜਨ ਸਿੰਘ ਹੈ।

ਲੰਗਰ ਦਾ ਤਾਂ ਬਹੁਤ ਵਧੀਆ ਪ੍ਰੋਗਰਾਮ ਸੀ। ਉਤਮ ਤੋਂ ਉਤਮ ਭੋਜਨ ਸੀ, ਕੜਾਹ ਪ੍ਰਸ਼ਾਦ, ਖੀਰ, ਲੱਡੂ, ਜਲੇਬੀਆਂ, ਚੌਲ, ਪ੍ਰਸ਼ਾਦ, ਅੰਬ, ਖਰਬੂਜੇ, ਲੀਚੀਆਂ, ਸ਼ਿੰਕਜਵੀ, ਸ਼ਰਦਾਈ, ਦੁੱਧ, ਚਾਹਟਾ, ਪਕੌੜੇ, ਮਿਸੀਆਂ ਰੋਟੀਆਂ, ਦਾਲਾਂ, ਸਬਜੀਆਂ ਅਤੇ ਵੱਖਰਾ ਪਾਉਣ ਲਈ ਦੇਸੀ ਘਿਓ ਪਦਾਰਥ ਗਿਣੇ ਨਹੀਂ ਸੀ ਜਾਂਦੇ। ਵਾਪਿਸ ਘਰੀਂ ਆਕੇ ਜਿਥੇ ਜਿਥੇ ਕੋਈ ਪੜ੍ਹਦਾ ਸੀ ਸਕੂਲ ਕਾਲਜ ਵਿਚ ਉਥੇ ਇਸ ਲੰਗਰ ਦੀਆਂ ਧੁੰਮਾਂ ਪੈ ਗਈਆਂ। ਦੋਸਤ ਮਿੱਤਰ ਇਥੇ ਤੱਕ ਕਿ ਮਾਸਟਰ ਕਹਿਣ ਤੁਸਾਂ ਸਾਨੂੰ ਕਿਉਂ ਨਾ ਦੱਸਿਆ। ਸਤਿਗੁਰੂ ਜੀ ਬੱਚਿਆਂ ਨੂੰ ਲਾਡ ਲਡਾਉਂਦੇ। ਬਚਨ ਬਿਲਾਸ ਕਰਦੇ ਅਤੇ ਜੋ

ਕਹਿੰਦੇ ਇਵੇਂ ਮੰਨ ਜਾਂਦੇ ਜਿਵੇਂ ਬਾਪ ਛੋਟੇ ਬੱਚਿਆਂ ਦੇ ਆਖੇ ਲਗ ਜਾਂਦਾ ਹੈ। ਇਵੇਂ ਲਗਦਾ ਜਿਵੇਂ ਸਤਿਗੁਰੂ ਹੈ ਹੀ ਇਹਨਾਂ ਬੱਚਿਆਂ ਦਾ। ਸਚਮੁੱਚ ਇਹ ਗੱਲ ਵੱਡਿਆਂ ਨੂੰ ਚੁਭੀ ਵੀ ਪਰ ਸਤਿਗੁਰੂ ਜੀ ਦਾ ਪੂਰਾ ਧਿਆਨ ਇਹਨਾਂ ਦੇ ਵਲ ਸੀ। ਇਕ ਦਿਨ ਇਕ ਜੁਆਨ ਕਹਿਣ ਲੱਗਾ ਜੀ ਅੱਜ ਕੜਾਹ ਪ੍ਰਸ਼ਾਦ ਨੂੰ ਜੀ ਕਰਦੈ, ਕਿਸੇ ਦੂਸਰੇ ਨੇ ਕਹਿ ਦਿਤਾ ਜੀ ਅੱਜ ਖੀਰ ਬਣਨੀ ਚਾਹੀਦੀ ਹੈ। ਜਦੋਂ ਲੰਗਰ ਵਿਚ ਗਏ ਤਾਂ ਕੜਾਹ ਪ੍ਰਸ਼ਾਦ ਅਤੇ ਖੀਰ ਦੋਵੇਂ ਹੀ ਹਾਜ਼ਰ ਸਨ ਅਤੇ ਇਹਨਾਂ ਦੀ ਯੁਗਲਬੰਦੀ ਦਾ ਆਪਣਾ ਹੀ ਆਨੰਦ ਸੀ।

ਇਹ ਸੰਮੇਲਨ ਨਾਮਧਾਰੀ ਯੁਵਕਾਂ ਦਾ ਸੀ ਅਤੇ ਖਾਸ ਕਰਕੇ ਗ੍ਰੈਜੂਏਟ ਪੱਧਰ ਦੇ ਪੜ੍ਹੇ ਲਿਖੇ ਨੌਜਵਾਨਾਂ ਦਾ ਸੀ। ਇਹ ਵਰਗ ਪੜ੍ਹਾਈ ਦੇ ਲੋਰ ਵਿਚ ਆਪਣੇ ਧਾਰਮਿਕ ਆਕੀਦੇ, ਸਰੂਪ ਅਤੇ ਰਹੁ ਰੀਤ ਤੋਂ ਲਗਾਤਾਰ ਦੂਰ ਜਾ ਰਿਹਾ ਸੀ। ਇਸ ਨੂੰ ਪ੍ਰੇਰਨ ਵਾਸਤੇ ਕੋਈ ਦਿਲਚਸਪ ਪ੍ਰੋਗਰਾਮ ਵੀ ਸਮਾਜ ਕੋਲ ਨਹੀਂ ਸੀ ਜਾਪਦਾ। ਪੁਰਾਣੀਆਂ ਪ੍ਰੇਰਕ ਕਦਰਾਂ ਕੀਮਤਾਂ, ਬਜ਼ੁਰਗਾਂ ਨੇ ਸਿਰੜ ਨਾਲ ਨਿਭਾਈਆਂ ਸਨ। ਅੱਗੋਂ ਗੱਲ ਕੱਥ ਦਾ ਮੁਹਾਵਰਾ ਬਦਲ ਗਿਆ ਸੀ। ਸਕੂਲੀ ਵਿਦਿਆ ਦੇ ਯਕਦਮ ਫੈਲਾਓ ਨੇ ਪੀੜ੍ਹੀਆਂ ਦੇ ਫਰਕ ਨੂੰ ਬਹੁਤ ਵਧਾਅ ਦਿੱਤਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪ ਯੁਵਾ ਉਮਰ ਵਿਚ ਸਨ। ਕਾਲੀ ਦਾਹੜੀ ਅਤੇ ਪਤਲਾ ਸਰੀਰ। ਉਹਨਾਂ ਕੋਲ "ਪਿਓ ਦਾਦੇ ਦਾ ਖਜ਼ਾਨਾ" ਪਿਆ ਸੀ। ਇਸ ਅਮੀਰ ਖਜ਼ਾਨੇ ਨੂੰ ਉਹ ਵੰਡਣ ਲਈ ਤੱਤਪਰ ਸਨ ਪਰ ਅੱਗੇ ਕੋਈ ਪਾਤਰ ਵੀ ਹੋਵੇ। ਨੌਜਵਾਨ ਵਰਗ ਹੀ ਜੇ ਇਸ ਵਿਰਾਸਤ ਤੋਂ ਦੂਰ ਚਲਾ ਗਿਆ ਤਾਂ ਨਾਮਧਾਰੀ ਸਮਾਜ ਇਕ ਲਟ ਲਟ ਬਲਦਾ ਜਿਉਂਦਾ ਜਾਗਦਾ ਸਮਾਜ ਨਹੀਂ ਸੀ ਰਹਿ ਸਕਦਾ। ਆਪ ਜੀ ਨੇ ਨੌਜਵਾਨਾਂ ਨਾਲ ਸਿੱਧਾ ਸੰਪਰਕ ਸਥਾਪਤ ਕੀਤਾ ਅਤੇ ਇਹਨਾਂ ਨਾਲ ਇਹਨਾਂ ਵਰਗੇ ਹੋ ਕੇ ਵਿਚਰਦੇ ਰਹੇ। ਆਏ ਹੋਏ ਜਵਾਨਾਂ 'ਚੋਂ ਚਿੰਤਕ ਵਰਗ ਨੇ ਇਸ ਗੱਲ ਨੂੰ ਮਹਿਸੂਸ ਕੀਤਾ ਕਿ ਇਸ ਇਕੱਠ ਦੇ ਉਤਸ਼ਾਹ ਅਤੇ ਜੋਸ਼ ਨੂੰ ਇੱਕ ਪ੍ਰਣਾਲੀ ਵਿਚ ਤਬਦੀਲ ਕਰਨ ਵਾਸਤੇ ਇਕ ਜਥੇਬੰਦਕ ਢਾਂਚਾ ਕਾਇਮ ਕੀਤਾ ਜਾਵੇ, ਜਿਸ ਕੋਲ ਸੰਮੇਲਨ ਤੋਂ ਇਲਾਵਾ ਕਰਨ ਵਾਸਤੇ ਇਕ ਸੇਧ ਹੋਵੇ। ਜਿਸ ਦੇ ਆਧਾਰ ਉਤੇ ਉਹ ਆਪਣੇ ਪ੍ਰੋਗਰਾਮ ਚਲਾਉਣ, ਆਪਣੇ ਆਪਣੇ ਪਿੰਡ ਜਾਂ ਸ਼ਹਿਰ ਵਿਚ ਇਕੱਠੇ ਹੋ ਕੇ ਜਥੇਬੰਦ ਹੋ ਕੇ ਨਿਰੰਤਰ ਪ੍ਰੋਗਰਾਮ ਚਲਾਉਣ।

ਜਥੇਬੰਦੀ ਨੂੰ ਸਥਾਪਤ ਕਰਨ ਵਾਸਤੇ ਪ੍ਰੋਗਰਾਮ ਤੋਂ ਇਲਾਵਾ ਇਕੱਤਰਤਾਵਾਂ ਹੋਈਆਂ ਜਥੇਬੰਦੀ ਦਾ ਕਾਰਜਕ੍ਰਮ ਨਿਯਮ, ਉਪਨਿਯਮ ਭਾਵ ਸੰਵਿਧਾਨ ਅਤੇ ਮਨੋਰਥ ਪੱਤਰ ਤਿਆਰ ਕਰਨ ਵਾਸਤੇ ਇਕ ਕਮੇਟੀ ਦਾ ਆਯੋਜਨ ਕੀਤਾ ਗਿਆ। ਇਸ ਵੇਲੇ ਲਿਸਟ ਤਾਂ ਪ੍ਰਾਪਤ ਨਹੀਂ ਸੀ। ਪਰ ਇਸ ਵਿਚ ਮਾਸਟਰ ਨਿਹਾਲ ਸਿੰਘ, ਪ੍ਰੀਤਮ ਸਿੰਘ ਕਵੀ, ਸਵਰਨ ਸਿੰਘ ਸਨੇਹੀ, ਪ੍ਰੀਤਮ ਸਿੰਘ ਜੰਮੂ, ਸ. ਤੀਰਥ ਸਿੰਘ ਚੰਡੀਗੜ੍ਹ, ਜਗਦੀਸ਼ ਸਿੰਘ ਜੰਮੂ ਵਰਿਆਮ ਸ਼ਾਮਲ ਸਨ।

ਮੀਟਿੰਗ ਸ਼ੁਰੂ ਹੋਈ ਤਾਂ ਲਿਖਣ ਲਿਖਾਉਣ ਵਿਚ ਕੁਝ ਦਿਕਤ ਆਈ। ਇਸ ਵੇਲੇ ਪ੍ਰੀਤਮ ਸਿੰਘ ਕਵੀ ਨੇ ਕਿਹਾ ਤੁਸੀਂ ਮੈਨੂੰ ਸਕੱਤਰ ਬਣਾ ਲਓ ਅਤੇ ਉਹ ਚੌਕੜਾ ਮਾਰ ਕੇ ਕਾਗਜ਼ ਲੈ ਕੇ ਬੈਠ ਹੀ ਗਏ।

ਪਹਿਲਾ ਲਿਖਿਆ ਜਥੇਬੰਦੀ ਦਾ ਨਾਮ। ਬਹੁਤ ਸਾਰੇ ਨਾਮ ਵਿਚਾਰੇ ਗਏ। ਮਾਸਟਰ ਨਿਹਾਲ ਸਿੰਘ ਦੀ ਤਜਵੀਜ਼ ਸੀ ਨਾਮ ਹੋਵੇ 'ਨਾਮਧਾਰੀ ਵਿਦਿਅਕ ਜਥਾ'। ਇਹ ਨਾਮ ਸਤਿਗੁਰੂ ਜੀ ਵਲੋਂ ਵੀ ਪ੍ਰਵਾਨ ਸੀ। ਸੋ ਇਹੀ ਨਾਮ ਮਨਜ਼ੂਰ ਹੋਇਆ। ਉਸ ਸਮੇਂ ਹਮਾਤੜਾਂ ਨੂੰ ਇਹ ਨਾਮ ਹੋਰ ਤਰ੍ਹਾਂ ਦਾ ਲਗਦਾ ਸੀ। ਅਖਬਾਰਾਂ ਵਿਚ ਖਾਸ ਕਰਕੇ ਉਰਦੂ ਅਤੇ ਅੰਗਰੇਜ਼ੀ ਦੀਆਂ ਅਖਬਾਰਾਂ ਵਿਚ ਵਿਦਿਅਕ ਲਿਖਣਾ ਔਖਾ ਹੁੰਦਾ ਸੀ। ਉਹ ਕਦੀ ਕੁਝ ਲਿਖ ਦਿੰਦੇ ਕਦੇ ਕੁਝ। ਉਹ "ਨਾਮਧਾਰੀ ਵਿਧਾਇਕ ਜਥਾ" ਵੀ ਲਿਖ ਦਿੰਦੇ ਸਨ, ਜਿਵੇਂ ਕਿ ਇਹ ਪੰਜਾਬ ਅਸੰਬਲੀ ਵਿਚ ਨਾਮਧਾਰੀਆਂ ਦਾ ਗਰੁੱਪ ਹੋਵੇ। ਆਮ ਸੰਗਤਾਂ ਵਿਦਿਅਕ ਸੰਮੇਲਨ ਨੂੰ ਅਕਸਰ "ਮੁੰਡਿਆਂ ਦਾ ਮੇਲਾ" ਕਹਿੰਦੀਆਂ ਸਨ। ਆਪਣੀਆਂ ਕੰਨਿਆਵਾਂ ਵਾਸਤੇ ਯੋਗ ਵਰ ਲੱਭਣ ਵਾਸਤੇ ਵੀ ਲੋਕ ਇਸ ਸੰਮੇਲਨ ਵਿਚ ਆ ਜਾਂਦੇ ਸਨ। ਹੌਲੀ ਹੌਲੀ ਨਾਮਧਾਰੀ ਵਿਦਿਅਕ ਜਥਾ ਨਾਮਧਾਰੀ ਸਮਾਜ ਵਿਚ ਇਕ ਸਸ਼ਕਤ ਜਥੇਬੰਦੀ ਵਜੋਂ ਪ੍ਰਵਾਨ ਹੋ ਗਿਆ।

ਪ੍ਰੀਤਮ ਸਿੰਘ ਕਵੀ ਦੀ ਕਲਮ ਹਵਾ ਵਾਂਗ

ਚੱਲ ਰਹੀ ਸੀ ਅਤੇ ਉਹਨਾਂ ਬਹੁਤ ਕੰਮ ਥੋਹੜੇ ਸਮੇਂ ਵਿਚ ਪੂਰਾ ਕਰ ਦਿਤਾ। ਜਥੇ ਦੇ ਉਦੇਸ਼ਾਂ ਬਾਰੇ ਉਹਨਾਂ ਲਿਖਿਆ -

1. ਸ੍ਰੀ ਸਤਿਗੁਰੂ ਜੀ ਦੇ ਆਦੇਸ਼ਾਂ ਦੀ ਦ੍ਰਿੜਤਾ ਨਾਲ ਪਾਲਣਾ ਕਰਨਾ।
2. ਪੜ੍ਹੇ ਲਿਖੇ ਨੌਜਵਾਨਾਂ ਨੂੰ ਸੰਗਿਠਤ ਕਰਨਾ। ਉਹਨਾਂ ਵਿਚ ਨਾਮਧਾਰੀ ਆਚਾਰ ਤੇ ਵਿਚਾਰ ਦਾ ਵਿਕਾਸ ਕਰਨਾ ਅਤੇ ਵਿਸ਼ੇਸ਼ ਕਰਕੇ ਨਾਮਧਾਰੀ ਪਹਿਰਾਵੇ ਲਈ ਸਨਮਾਨ ਤੇ ਉਤਸ਼ਾਹ ਪੈਦਾ ਕਰਨਾ।
3. ਪੰਥ ਅੰਦਰ ਸੁਚੱਜੇ ਡਸਿਪਲਨ ਦਾ ਵਿਕਾਸ ਕਰਨਾ। ਦੋ ਵੱਡੇ ਮੇਲਿਆਂ ਦਾ ਪ੍ਰਬੰਧ ਉਥੋਂ ਦੇ ਮੁਖੀਆਂ ਦੀ ਸਹਾਇਤਾ ਲਈ ਕਰਨਾ। ਸਥਾਨਕ ਮੇਲਿਆਂ ਵਾਸਤੇ ਨੇੜੇ ਦੇ ਜਥੇ ਦੀ ਸਹਾਇਤਾ ਕਰਨਾ।
4. ਤਾਲੀਮ, ਬਿਮਾਰੀ, ਬੇਕਾਰੀ ਵਿਚ ਨਾਮਧਾਰੀਆਂ ਦੀ ਸਰਗਰਮ ਮਦਦ ਕਰਨਾ।
5. ਆਮ ਮਿਲਵਰਤੋਂ ਵਾਸਤੇ ਸਦਾ ਤਿਆਰ ਰਹਿਣਾ।
6. ਨਾਮਧਾਰੀ ਮੱਤ ਦਾ ਵਿਗਿਆਨਕ ਢੰਗ ਨਾਲ ਪ੍ਰਚਾਰ ਕਰਨਾ ਅਤੇ ਵਿਦਿਆਲੇ, ਪੁਸਤਕਾਲੇ, ਪੁਸਤਕਾਂ, ਕਲੰਡਰ ਸੇਵਾ ਪ੍ਰਬੰਧ ਅਤੇ ਔਸ਼ਧਾਲਿਆ ਆਦਿ ਸਥਾਪਤ ਅਤੇ ਤਿਆਰ ਕਰਨਾ।
7. ਗੈਰ ਨਾਮਧਾਰੀਆਂ ਨਾਲ ਆਪਣੇ ਅਸੂਲਾਂ ਤੇ ਕਾਇਮ ਰਹਿਕੇ ਸ਼ੁਭ ਇਛਕਾਂ ਨੂੰ ਅਮਲੀ ਮਿਲਵਰਤਣ ਦੇਣਾ।
8. ਕੌਮੀ ਅਤੇ ਕੌਮਾਂਤਰੀ ਰਾਜਨੀਤਿਕ ਸਮੱਸਿਆਵਾਂ ਉੱਤੇ ਕੇਂਦਰ ਵਲੋਂ ਪਰਵਾਨਿਤ ਦ੍ਰਿਸ਼ਟੀਕੋਣ ਉਤੇ ਪੁਰਜ਼ੋਰ ਅਮਲ ਕਰਨਾ ਤੇ ਕਰਵਾਉਣਾ।
9. ਵਿਸ਼ਵ ਧਰਮ ਸਮਾਨਤਾ, ਵਿਸ਼ਵ ਸ਼ਾਂਤੀ ਅਤੇ ਗਊ ਰੱਖਿਆ ਦੇ ਸੰਬੰਧ ਵਿਚ ਸੁਚੇਤ ਯਤਨ ਕਰਨਾ।

ਜਥੇਬੰਦੀ ਦੀ ਬਣਤਰ ਵਿਚ ਇੱਕ ਪ੍ਰਧਾਨ, ਮੀਤ ਪ੍ਰਧਾਨ, ਸਕੱਤਰ, ਮੀਤ ਸਕੱਤਰ, ਖਜ਼ਾਨਚੀ, ਆਡੀਟਰ ਆਦਿ ਲਿਖੇ ਗਏ। ਪਹਿਲੀ ਕਾਰਜ ਕਾਰਨੀ ਸਰਬ ਸੰਮਤੀ ਨਾਲ ਸਤਿਗੁਰੂ ਜੀ ਦੀ ਪ੍ਰਵਾਨਗੀ ਨਾਲ ਬਣਾਈ ਗਈ।

ਪ੍ਰਧਾਨ ਮਾਸਟਰ ਨਿਹਾਲ ਸਿੰਘ, ਮੀਤ ਪ੍ਰਧਾਨ ਸ. ਤੀਰਥ ਸਿੰਘ ਹੰਸਪਾਲ, ਸਕੱਤਰ ਮਾਸਟਰ ਸ਼ੇਰ ਸਿੰਘ, ਮੀਤ ਸਕੱਤਰ ਮਾਸਟਰ ਸੰਤ ਸਿੰਘ, ਸਵਰਨ ਸਿੰਘ ਵਿਰਕ, ਖਜ਼ਾਨਚੀ ਪ੍ਰੋ. ਇੰਦਰ ਸਿੰਘ ਡਾਲਟਨਗੰਜ ਅਤੇ ਮਾਸਟਰ ਇਕਬਾਲ ਸਿੰਘ, ਆਡੀਟਰ ਸ. ਹਰਵਿੰਦਰ ਸਿੰਘ ਹੰਸਪਾਲ, ਮੈਂਬਰ ਪ੍ਰੀਤਮ ਸਿੰਘ ਕਵੀ, ਜਗਦੀਸ਼ ਸਿੰਘ ਜੰਮੂ, ਦਲੀਪ ਸਿੰਘ ਯਮੁਨਾ ਨਗਰ, ਕਰਤਾਰ ਸਿੰਘ, ਹਰਬੰਸ ਸਿੰਘ ਮੰਡੀ, ਸਤਵਿੰਦਰ ਸਿੰਘ ਡਾਲਟਨਗੰਜ, ਸਵਰਨ ਸਿੰਘ ਸਨੇਹੀ, ਪ੍ਰੀਤਮ ਸਿੰਘ, ਗੁਰਦੇਵ ਸਿੰਘ ਜੰਮੂ, ਮਨਮੋਹਨ ਸਿੰਘ ਦਿੱਲੀ। ਪਤਾ ਹੀ ਨਾ ਲੱਗਾ 7-8 ਦਿਨ ਕਿਵੇਂ ਲੰਘ ਗਏ ਸਨ। ਅਖੀਰਲੇ ਦਿਨ ਸਤਿਗੁਰਾਂ ਆਪਣੀ ਕੋਠੀ ਵਿਚ ਆਪਣੇ ਹੱਥੀਂ ਕੜਾਹ ਪ੍ਰਸ਼ਾਦ ਦੇ ਗੱਫੇ ਵਰਤਾਏ ਅਤੇ ਲੰਗਰ ਛਕਾਇਆ। ਲਗਦਾ ਸੀ ਜਿਵੇਂ ਇਕ ਬਾਪ ਦੇ ਸੈਂਕੜੇ ਬੱਚੇ ਹੋਣ ਅਤੇ ਸਾਰਿਆਂ ਨੂੰ ਇਕੋ ਜਿਹਾ ਪਿਆਰ ਮਿਲੇ। ਹਰ ਬੱਚਾ ਸਮਝਦਾ ਸੀ ਕਿ ਉਸ ਦਾ ਬਾਪ ਨਾਲ ਖਾਸ ਪਿਆਰ ਹੈ।

ਸ੍ਰੀ ਭੈਣੀ ਸਾਹਿਬ ਤੋਂ ਲੁਧਿਆਣਾ ਤੱਕ ਖਾਸ ਬੱਸਾਂ ਦਾ ਪ੍ਰਬੰਧ ਸੀ। ਇਹਨਾਂ ਬੱਸਾਂ ਨੇ ਮੁੜ ਉਸੇ ਸੜਦੀ ਬਲਦੀ ਦੁਨੀਆਂ ਵਿਚ ਪਹੰਚਾ ਦੇਣਾ ਸੀ ਜਿਥੋਂ ਆਏ ਸਾਂ। ਸਾਡੀ ਬੱਸ ਵਿਚ ਇਕ ਸੁਕੜਾ ਜਿਹਾ ਬੱਚਾ ਬੈਠਾ ਸੀ ਬੜਾ ਮਾਸੂਮ ਤੇ ਸਾਦਾ ਜਿਹਾ। ਵਾਕਫ ਮੁੰਡਿਆਂ ਰੌਲਾ ਪਾ ਕੇ ਉਸਨੂੰ ਮਨਾਇਆ- ਸ਼ਬਦ ਸੁਣਾ, ਗੀਤ ਸੁਣਾ। ਉਸ ਗਾਣਾ ਸ਼ੁਰੂ ਕੀਤਾ-ਮਿੱਤਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਿਣਾ। ਬੱਚੇ ਦੀ ਹੇਕ ਵਿਚ ਕਹਿਰਾਂ ਦਾ ਦਰਦ ਸੀ ਉਹਦੀ ਸੁਰੀਲੀ ਆਵਾਜ਼ ਸੀਨੇ ਚੀਰਦੀ ਜਾਵੇ। ਇਕ ਦੋ ਗੀਤ ਹੋਰ ਸੁਣਾਏ ਤੇ ਲੁਧਿਆਣਾ ਆ ਗਿਆ। ਇਹ ਬੱਚਾ ਸੀ ਗੁਰਦੇਵ ਸਿੰਘ ਕੋਇਲ।

ਜੰਮੂ ਐਤਵਾਰ ਅੱਧੀ ਰਾਤ ਦੇ ਦੋ ਵਜੇ ਖੜਕਾ ਹੋਣ ਲਗ ਪਿਆ। ਬਜ਼ੁਰਗ ਜਾਗੇ ਕੀ ਗੱਲ ਹੈ। ਦਸਿਆ ਗਿਆ ਕਿ ਸਾਰੇ ਮੁੰਡੇ ਤਵੀ ਨਦੀ ਤੇ ਇਸ਼ਨਾਨ ਕਰਨ ਚਲੇ ਗਏ ਹਨ।

# ਸਪਤ ਦਿਵਸੀ ਯੌਰਪ ਭ੍ਰਮਣ

*ਹਜ਼ੂਰੀ ਸੇਵਕ ਰਛਪਾਲ ਸਿੰਘ*

*ਹਜ਼ੂਰੀ ਸੇਵਕ ਰਛਪਾਲ ਸਿੰਘ ਨੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੇਵਾ ਕਰਦਿਆਂ ਸਹਿਜੇ ਹੀ ਇਤਿਹਾਸ ਦੀ ਸਿਰਜਣਾ ਹੁੰਦੀ ਵੇਖੀ ਹੈ। ਉਸ ਨੇ ਆਪਣੀ ਡਾਇਰੀ ਦੇ ਪੰਨਿਆਂ ਵਿਚ ਹਰ ਘਟਨਾ ਨੂੰ ਢੁੱਕਵੇਂ ਸ਼ਬਦਾਂ ਵਿਚ ਅੰਕਿਤ ਕੀਤਾ ਹੈ। ਇਸ ਕਾਰਜ ਦਾ ਸਮਾਂ ਦੋ ਦਹਾਕਿਆਂ ਵਿਚ ਫੈਲਿਆ ਹੋਇਆ ਹੈ। ਕਵੀ ਪ੍ਰੀਤਮ ਸਿੰਘ ਦੀਆਂ ਬੀਤੇ ਦੀਆਂ ਪੈੜਾਂ ਦੀ ਵਿਧਾ ਵੀ ਇਹਨਾਂ ਡਾਇਰੀਆਂ ਵਿਚ ਹੈ। ਇਹ ਰਚਨਾ ਸਤਿਗੁਰੂ ਜੀ ਦੇ ਇਕ ਹਫਤੇ ਦੇ ਵਿਦੇਸ਼ ਦੌਰੇ ਦੀ ਡਾਇਰੀ ਹੈ। ਇਸ ਵਿਚ ਸਾਨੂੰ ਕਿਸੇ ਪ੍ਰਤੀ ਫਿਕਰਮੰਦ ਹੋਣ ਕਾਰਨ ਉਸ ਨਾਲ ਸੰਪਰਕ ਰੱਖਣ ਦੇ ਦਰਸ਼ਨ ਹੋਣਗੇ। –ਸੰਪਾਦਕ*

ਪ੍ਰਾਚੀਨ ਸਮੇਂ ਵਿਚ ਸਨਾਤਨੀ ਪੈਰੋਕਾਰਾਂ ਵਲੋਂ ਸਮੁੰਦਰ ਪਾਰ ਕਰਕੇ ਕਿਤੇ ਵੀ ਜਾਣਾ ਗੁਨਾਹ ਸਮਝਿਆ ਜਾਂਦਾ ਸੀ, ਕਿਉਂਕਿ ਪੱਛਮੀ ਸਭਿਅਤਾ ਭੋਗਵਾਦ ਤੇ ਆਧਾਰਿਤ ਹੈ। ਇਸ ਪ੍ਰਵਿਰਤੀ ਨੂੰ ਭਾਰਤੀ ਸਭਿਅਤਾ ਅਤੇ ਸਨਾਤਨੀ ਮਰਯਾਦਾ ਪ੍ਰੰਪਰਾ ਵਿਚ ਚੰਗਾ ਨਹੀਂ ਮੰਨਿਆ ਗਿਆ। ਇਸ ਭੋਗਵਾਦ ਨੇ ਹੀ ਪ੍ਰਥਮ ਤੇ ਦੂਸਰੀ ਸੰਸਾਰ ਜੰਗ ਨੂੰ ਜਨਮ ਦਿੱਤਾ। ਅੱਜ ਸਾਰਾ ਸੰਸਾਰ ਇਸ ਭੋਗਵਾਦ ਤੋਂ ਉਪਜੀ ਆਧੁਨਿਕ ਤੇ ਸਵਾਰਥੀ ਸਭਿਅਤਾ ਦੇ ਦੁਸ਼ਪਰਿਣਾਮਾਂ ਤੋਂ ਪੀੜਤ ਹੈ। ਪਰਿਵਾਰ ਟੁੱਟ ਰਹੇ ਨੇ, ਲੋਕ ਧਰਮ ਤੋਂ ਦੂਰ ਜਾ ਰਹੇ ਹਨ। ਮਾਨਵਤਾ, ਦਇਆ, ਖਿਮਾ, ਧੀਰਜ ਆਦਿ ਸਦਗੁਣ ਮਨੁੱਖੀ ਜੀਵਨ ਸ਼ੈਲੀ ਚੋਂ ਅਲੋਪ ਹੋ ਰਹੇ ਹਨ।

ਪੱਛਮੀ ਸਭਿਅਤਾ ਦੇ ਪ੍ਰਭਾਵ ਕਾਰਨ ਵਿਅਕਤੀ ਆਪਣਾ ਮੂਲ ਧਰਮ, ਸੰਸਕ੍ਰਿਤੀ, ਆਤਮ ਚਿੰਤਨ ਦੀ ਆਵਾਜ਼ ਤੋ ਪਰ੍ਹੇ ਹੋ ਕੇ ਬਸ ਦੁਨਿਆਵੀ ਸੁੱਖ ਸੁਵਿਧਾਵਾਂ ਨੂੰ ਪੂਰਾ ਕਰਨ ਲਈ ਯਤਨਸ਼ੀਲ ਹੈ। ਇਸ ਭੋਗਵਾਦੀ ਪ੍ਰਵਿਰਤੀ ਦੇ ਵਿਪਰੀਤ ਪੂਰਬੀ ਸਭਿਅਤਾ ਵਿਚ ਤਿਆਗ ਪੂਰਵਕ ਜੀਵਨ ਜਿਊਣਾ ਹੀ ਸ੍ਰੇਸ਼ਟ ਮੰਨਿਆ ਗਿਆ ਹੈ। ਇਸ ਵਿੱਚ ਮਨੁੱਖੀ ਜੀਵਨ ਦੇ ਚਾਰ ਪੁਰਸ਼ਾਰਥ ਮੰਨੇ ਗਏ ਹਨ - ਧਰਮ, ਅਰਥ, ਕਾਮ ਤੇ ਮੋਖਸ਼। ਇਨ੍ਹਾਂ ਵਿਚ ਧਰਮ ਤੱਤ ਦੀ ਪ੍ਰਮੁੱਖਤਾ ਹੈ ਬਾਅਦ ਵਾਲੀਆਂ ਤਿੰਨੇ ਚੀਜ਼ਾਂ ਦੀ ਪ੍ਰਾਪਤੀ ਦਾ ਹੋਣਾ ਬਹੁਤ ਜ਼ਰੂਰੀ ਹੈ। ਧਰਮ ਦੀ ਵਿਹੂਣਤਾ ਜਾਂ ਅਧਰਮ ਕਰਕੇ ਪ੍ਰਾਪਤ ਕਾਮ ਦੇ ਅਰਥ ਨੂੰ ਪੂਰਬੀ ਸਭਿਅਤਾ ਤੇ ਸਨਾਤਨ ਮਰਯਾਦਾ ਵਿੱਚ ਪਾਪ ਮੰਨਿਆ ਗਿਆ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਫੁਰਮਾਉਂਦੇ ਸਨ ਕਿ ਇਸ ਧਰਤੀ ਤੇ ਪੂਰਬ ਵਲੋਂ ਹੀ ਰੌਸ਼ਨੀ ਮਿਲਦੀ ਹੈ, ਇਸ ਲਈ ਸਤਿਗੁਰੂ ਜੀ ਦੀ ਕਿਰਪਾ ਨਾਲ ਉਸ ਪੂਰੀ ਰੌਸ਼ਨੀ ਨਾਲ ਹੀ ਪੱਛਮੀ ਸਭਿਅਤਾ 'ਚ ਸੁਧਾਰ ਲਿਆਂਦਾ ਜਾ ਸਕਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਇਸੇ ਭੋਗਵਾਦੀ ਲਾਲਸਾ ਅਤੇ ਸਾਮਰਾਜ ਨੂੰ ਜੜ੍ਹ ਤੋਂ ਖਤਮ ਕਰਨ ਲਈ ਆਪਣੇ ਪੈਰੋਕਾਰਾਂ ਨੂੰ ਮਨਾਂ ਤੋਂ ਬਲਵਾਨ ਕੀਤਾ, ਜਿਸ ਸਦਕਾ ਅੱਜ ਵੀ ਜਿਥੇ ਜਿਥੇ ਵੀ ਦੁਨੀਆਂ ਵਿਚ ਕੋਈ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਫੁੱਲਵਾੜੀ ਦਾ ਫੁੱਲ ਮਹਿਕਦਾ ਹੈ, ਉਹ ਆਪ ਹੀ ਇਕ ਮਿਸਾਲ ਹੈ ਪੂਰਬੀ ਸਭਿਅਤਾ ਤੇ ਸਨਾਤਨੀ ਸੰਸਕ੍ਰਿਤੀ ਮਰਯਾਦਾ ਦੀ।

ਸਤਿਗੁਰੂ ਨਾਨਕ ਦੇਵ ਜੀ ਨੇ ਚਾਰ ਉਦਾਸੀਆਂ ਭਾਵ ਦੁਨੀਆਂ ਦੇ ਕਈ ਥਾਵਾਂ ਦਾ ਭ੍ਰਮਣ ਕੀਤਾ ਸੀ। ਇਨ੍ਹਾਂ ਉਦਾਸੀਆਂ ਦਾ

ਉਦੇਸ਼ ਭਾਰਤੀ ਅਧਿਆਤਮ ਅਤੇ ਸੰਸਕ੍ਰਿਤੀ ਦਾ ਪ੍ਰਚਾਰ ਕਰਨਾ ਹੀ ਸੀ ਇਹ ਪ੍ਰਚਾਰ ਇਸ ਵਾਸਤੇ ਜ਼ਰੂਰੀ ਸੀ। ਸਨਾਤਨੀ ਪ੍ਰੰਪਰਾ ਵਿਚ ਧਰਤੀ ਨੂੰ ਮਾਤਾ ਦਾ ਦਰਜ਼ਾ ਦਿੱਤਾ ਗਿਆ ਹੈ। ਭਗਵਾਨ ਸ੍ਰੀ ਰਾਮ ਚੰਦਰ ਜੀ ਨੇ ਚਕਰਵਰਤੀ ਸਮਰਾਟ ਬਣਨ ਤੋਂ ਬਾਅਦ ਇਹ ਐਲਾਨ ਕੀਤਾ ਸੀ :

*ਨਿਸ਼ਾਦਰ ਹੀਣ ਕਰੂ ਮਹਿ*
*ਤੁਜ ਉਚਾਏ ਪ੍ਰਣ ਚੀਨ। (ਤੁਲਸੀ ਦਾਸ)*

ਸ੍ਰੀ ਰਾਮ ਚੰਦ੍ਰ ਜੀ ਨੇ ਆਪਣੇ ਗੁਰੂ ਵਿਸ਼ਿਸ਼ਟ ਜੀ ਨੂੰ ਇਸ ਧਰਤੀ ਤੇ ਧਰਮ ਦੀ ਸਥਾਪਨਾ ਲਈ ਆਪਣੇ ਆਪ ਨੂੰ ਸਮਰਪਣ ਕਰ ਦਿੱਤਾ ਸੀ। ਨਿਸ਼ਾਦਰ ਤੋਂ ਭਾਵ ਅਸੁਰੀ ਬੁਧੀ ਵਾਲੇ ਲੋਕ ਜੋ ਧਰਤੀ ਤੇ ਵਸਦੇ ਜੀਵ-ਜੰਤੂਆਂ ਅਤੇ ਵਨਸਪਤੀ ਪ੍ਰਕ੍ਰਿਤੀ ਆਦਿ ਨੂੰ ਨੁਕਸਾਨ ਪਹੁੰਚਾਉਂਦੇ ਹਨ। ਇਹ ਅਸੁਰੀ ਪ੍ਰਵਿਰਤੀ ਅੱਜ ਵੀ ਭੋਗਵਾਦੀ ਤੇ ਪ੍ਰਦੂਸ਼ਣ ਫੈਲਾਣ ਲਈ ਕੁ-ਸੰਸਕ੍ਰਿਤੀ ਬਣ ਚੁੱਕੀ ਹੈ। ਇਸੇ ਕਾਰਨ ਹੀ ਅੱਜ ਦੁਨੀਆਂ ਤੇ ਤੀਜੇ ਸੰਸਾਰ ਯੁਧ ਦਾ ਖਤਰਾ ਮੰਡਰਾ ਰਿਹਾ ਹੈ।

ਵਿਸ਼ਵ ਵਿੱਚ ਸ਼ਾਂਤੀ ਸਥਾਪਨਾ ਕਰਨ ਲਈ ਹੀ ਗੁਰੂ ਨਾਨਕ ਦੇਵ ਜੀ ਨੇ ਅਰਬ ਦੇਸ਼ਾਂ ਦੀ ਯਾਤਰਾ ਕੀਤੀ। ਉਸ ਸਮੇਂ ਅਸੁਰੀ ਬੁਧੀ ਵਾਲੇ ਲੋਕ ਭਾਰਤਵਰਸ਼ ਤੇ ਆਕਰਮਣ ਕਰਕੇ ਭਾਰਤੀ ਸਭਿਅਤਾ ਸੰਸਕ੍ਰਿਤੀ ਦਾ ਪਤਨ ਕਰ ਰਹੇ ਸਨ। ਗੁਰੂ ਨਾਨਕ ਦੇਵ ਜੀ ਤੋਂ ਬਾਅਦ ਗੁਰੂ ਹਰਿ ਗੋਬਿੰਦ ਜੀ ਨੇ ਪਹਾੜੀ ਇਲਾਕਿਆਂ ਦਾ ਦੌਰਾ ਕੀਤਾ ਤੇ ਉਹਨਾਂ ਦੇ ਛੋਟੇ ਸਾਹਿਬਜ਼ਾਦੇ ਗੁਰੂ ਤੇਗ ਬਹਾਦਰ ਜੀ ਨੇ ਅਖੰਡ ਭਾਰਤ ਦਾ ਭ੍ਰਮਣ ਕੀਤਾ। ਸਨਾਤਨੀ ਸੰਸਕ੍ਰਿਤੀ ਨੂੰ ਕਾਇਮ ਰਖਣ ਲਈ ਆਪਣੀ ਸ਼ਹਾਦਤ ਦੇਣ ਤੋਂ ਵੀ ਗੁਰੇਜ਼ ਨਹੀਂ ਕੀਤਾ। ਉਸ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਉੱਤਰ ਤੇ ਦੱਖਣ ਭਾਰਤ ਤੱਕ ਹੀ ਸੀਮਿਤ ਰਹੇ ਕਿਉਂਕਿ ਨਵੀਂ ਸਿਰਜਣਾ ਖਾਲਸੇ ਦੀ ਕਰਨ ਤੋਂ ਬਾਅਦ ਮੁਗਲੀਆ ਹਕੂਮਤ ਦੀ ਵਿਰੋਧਤਾ ਅੰਤਾਂ ਦੀ ਝਲਣੀ ਪਈ ਤੇ ਜੰਗਾਂ ਜੁੱਧਾਂ ਚੋਂ ਹੀ ਸਮਾਂ ਨਹੀਂ ਮਿਲਿਆ ਹੋਰ ਪਾਸੇ ਭ੍ਰਮਣ ਕਰਨ ਦਾ।

ਉਸ ਤੋਂ ਬਾਅਦ ਜਿਸ ਵਕਤ ਸਿਖੀ ਦਾ ਪਤਨ ਹੋ ਰਿਹਾ ਸੀ, ਉਸ ਵੇਲੇ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਨੂੰ ਮੁੜ ਸੁਰਜੀਤ ਕੀਤਾ ਅਤੇ ਅੰਗਰੇਜ਼ ਹਕੂਮਤ ਦੀਆਂ ਸਖਤੀਆਂ 'ਚ ਆਪ ਜੀ ਨੂੰ ਜਲਾਵਤਨ ਕਰਕੇ ਰੰਗੂਨ ਬਰਮਾਂ ਦੇਸ਼ 'ਚ ਭੇਜ ਦਿੱਤਾ ਗਿਆ। ਉਥੋਂ ਮਰਗੋਈ ਟਾਪੂ ਤੇ ਬਾਅਦ ਵਿਚ ਹੋਰ ਥਾਂ ਵੀ ਭੇਜਿਆ ਗਿਆ। 1886 ਤੋਂ ਬਾਅਦ ਆਪ ਜੀ ਅਗਿਆਤਵਾਸ ਵਿਚ ਚਲੇ ਗਏ ਤੇ ਪਹਿਲੀ ਸੰਸਾਰ ਜੰਗ ਦੇ ਵਕਤ ਯੌਰਪ ਦਾ ਭ੍ਰਮਣ ਵੀ ਕੀਤਾ ਤੇ ਵਾਪਸ ਰੂਸ ਵਿਚ ਆਏ। ਅੱਜ ਵੀ ਆਪ ਜੀ ਅਗਿਆਤਵਾਸ ਵਿਚ ਹੀ ਇਸ ਦੁਨੀਆਂ ਤੇ ਵਿਚਰ ਰਹੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਾਂ ਅਨੁਸਾਰ ਜਦੋਂ ਵੀ ਉਨ੍ਹਾਂ ਦੀ ਰਮਜ਼ ਹੋਏਗੀ ਉਦੋਂ ਹੀ ਸੰਗਤਾਂ ਨੂੰ ਦਰਸ਼ਨ ਦੇਣਗੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਾਰਤੀ ਸੰਸਕ੍ਰਿਤੀ ਫੈਲਾਣ ਵਾਸਤੇ ਥਾਈਲੈਂਡ, ਸਿੰਘਾਪੁਰ ਤੇ ਅਫਰੀਕੀ ਦੇਸ਼ਾਂ ਦਾ ਭ੍ਰਮਣ ਕੀਤਾ। ਏਸੇ ਸੰਦਰਭ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਹ 'ਸਪਤ ਦਿਵਸੀ ਯੌਰਪ ਭ੍ਰਮਣ' ਲਿਖਿਆ ਹੈ।

**10 ਮਈ 98 ਦਿੱਲੀ ਤੋਂ ਪੈਰਿਸ ਫਰਾਂਸ–**

ਅੰਮ੍ਰਿਤ ਵੇਲੇ 2.30 ਵਜੇ ਉਠਕੇ ਇਸ਼ਨਾਨ ਪਾਣੀ ਕਰਕੇ, ਨਾਮ ਸਿਮਰਨ, ਗੁਰਬਾਣੀ ਦਾ ਪਾਠ ਕੀਤਾ। 3.30 ਵਜੇ ਦਿੱਲੀ ਦ ਡੇਰਿਓਂ ਮਾਨਸਰੋਵਰ ਗਾਰਡਨ ਤੋਂ ਚਲਕੇ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਦਰਸ਼ਨ ਦਿੱਤੇ। ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀ ਹਰਬੰਸ ਸਿੰਘ, ਸ਼ੇਰ ਸਿੰਘ ਕਰ ਰਹੇ ਸਨ। 5 ਵਜੇ ਸਮਾਪਤੀ ਦੀ ਅਰਦਾਸ ਤੋਂ ਬਾਅਦ ਏਥੋਂ ਚਲਕੇ ਸਿੱਧਾ ਮਾਨਸਰੋਵਰ ਗਾਰਡਨ ਰਾਜਾ ਸੇਠੀ ਹੁਰਾਂ ਦੀ ਕੋਠੀ ਆਕੇ ਪ੍ਰਸ਼ਾਦਾ ਛਕਿਆ। ਕਲ ਰਾਤੀਂ ਹੀ ਡੇਰੇ ਨਾਲ ਦੀ ਕੋਠੀ 'ਚ ਰਾਜਾ ਸੇਠੀ ਦੇ ਘਰੋਂ ਬੀਬੀ ਜੀ ਤੇ ਬੇਟਾ ਹਾਕਮ ਸਿੰਘ ਆਏ ਸਨ, ਉਹਨਾਂ ਨੇ ਬੜੀ ਹੀ ਅਧੀਨਗੀ ਵਿਚ ਗਰੀਬ ਨਿਵਾਜ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਆਗਿਆ ਬਖਸ਼ੋ, ਹਫਤੇ ਕੁ ਤਕ ਬੈਂਕੋਕ ਵਾਪਿਸ ਜਾ ਰਹੇ ਹਾਂ। ਉਥੇ ਵੀ ਘਰ ਆਪ ਜੀ ਦਾ ਹੀ ਹੈ, ਕਿਰਪਾ ਰਖਣੀ ਜੀ। ਕੁਝ ਚਿਰ ਆਰਾਮ ਕਰਕੇ 7.30 ਵਜੇ ਏਥੋਂ ਅਰਦਾਸਾ ਕਰਕੇ ਲੈਕਸਸ ਕਾਰ 'ਚ ਬਰਾਜਮਾਨ ਹੋ ਕੇ ਚਾਲੇ ਪਾਏ, ਇੰਦਰਾ ਗਾਂਧੀ ਇੰਟਰਨੈਸ਼ਨਲ ਏਅਰ ਪੋਰਟ ਤੇ ਪਹੁੰਚ ਕੇ ਕਾਰ 'ਚੋਂ ਉਤਰੇ ਸਿਧਾ ਤਾਜ ਲਾਂਜ 'ਚ

ਬਰਾਜਮਾਨ ਹੋਏ। ਇਥੇ ਹੀ ਸਚਿੰਦਰ ਸਿੰਘ ਡੀ. ਸੀ. ਪੀ. ਰਾਜੀਵ ਕਪੂਰ ਨੂੰ ਲੈ ਕੇ ਆਏ ਨਮਸਕਾਰ ਕਰਕੇ ਅਸ਼ੀਰਵਾਦ ਲਿਆ। ਹੰਸਪਾਲ ਜੀ (ਹਰਵਿੰਦਰ ਸਿੰਘ ਹੰਸਪਾਲ) ਵੀ ਇਥੇ ਹੀ ਗ੍ਰੀਬ ਨਿਵਾਜ ਜੀ ਦੇ ਚਰਨਾਂ 'ਚ ਹਾਜ਼ਰ ਸਨ। ਕੁਝ ਸਮੇਂ ਬਾਅਦ ਏਥੋਂ ਚਲਕੇ ਏਅਰ ਇੰਡੀਆ ਦੇ ਬੋਇੰਗ 747 ਜਹਾਜ 'ਚ ਬਰਾਜਮਾਨ ਹੋਏ ਫਸਟ ਕਲਾਸ ਦੀ ਸੀਟ ਤੇ। ਫਸਟ ਕਲਾਸ ਗਰੀਬ ਨਿਵਾਜ ਜੀ ਦੇ ਚਰਨਾਂ 'ਚ ਸੇਠ ਸੁਰਿੰਦਰ ਸਿੰਘ ਮਨਚੰਦਾ ਸਨ ਤੇ ਬਿਜਨਿਸ ਕਲਾਸ ਵਿਚ ਅਸੀਂ ਦੋਵੇਂ ਭਰਾ ਸੇਵਕ ਹਰਪਾਲ ਸਿੰਘ ਤੇ ਰਛਪਾਲ ਸਿੰਘ ਬੈਠੇ ਸਾਂ। AI-147 ਨੰ. ਫਲਾਈਟ ਨੇ ਟੇਕ ਆਫ 9.35 ਵਜੇ ਕੀਤਾ। 4 ਕੁ ਘੰਟਿਆਂ ਦਾ ਸਫਰ ਤੈਅ ਕਰਕੇ ਗਰੀਬ ਨਿਵਾਜ ਸੱਚੇ ਪਾਤਸ਼ਾਹ ਜੀ ਸਾਡੇ ਪਾਸ ਆ ਕੇ ਬੈਠ ਦਰਸ਼ਨ ਦਿੱਤੇ, ਬਚਨ ਬਿਲਾਸ ਕਰਦਿਆਂ ਆਪ ਜੀ ਨੇ ਫੁਰਮਾਇਆ ਕਿ ਦਿੱਲੀ ਤੋਂ ਡਾ. ਦੇਵ ਨੂੰ ਲੁਧਿਆਣੇ ਸ. ਨਿਰਮਲ ਸਿੰਘ ਹੁਰਾਂ ਪਾਸ ਭੇਜ ਵੇਖੀਏ, ਹੰਸਪਾਲ ਜੀ ਨੂੰ ਫੋਨ ਕਰਦੇ ਹਾਂ ਕਿ ਡਾ. ਦੇਵ ਨੂੰ ਭੇਜਣ ਲੁਧਿਆਣੇ। ਸ. ਨਿਰਮਲ ਸਿੰਘ ਕਾਫੀ ਚਿਰ ਸ੍ਰੀ ਭੈਣੀ ਸਾਹਿਬ ਆਪ ਜੀ ਦੇ ਹੁਕਮ 'ਚ ਸੇਵਾ ਕਰਦੇ ਰਹੇ ਹਨ, ਫੇਰ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੀ ਸ਼ੁਰੂਆਤ ਵੀ ਸਰਦਾਰ ਸਾਹਿਬ ਨੇ ਹੀ ਕੀਤੀ ਸੀ। ਹੁਣ ਉਨ੍ਹਾਂ ਨੂੰ ਲਾ-ਇਲਾਜ ਬਿਮਾਰੀ ਨੇ ਘੇਰ ਰੱਖਿਆ ਹੈ, ਆਪਣੀ ਪੁਤਰੀ ਦੇ ਪਾਸ ਲੁਧਿਆਣੇ ਰਹਿੰਦੇ ਹਨ, ਮਨ ਫਿਰ ਵੀ ਬੜਾ ਤਕੜਾ ਹੈ ਬੜੀ ਹੀ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਹੈ।

ਕੁਝ ਸਮਾਂ ਬਾਅਦ ਫਸਟ ਕਲਾਸ ਵਿਚ ਆ ਕੇ ਜਲਪਾਣੀ ਛਕਿਆ, ਨਾਮ ਸਿਮਰਨ ਤਾਂ ਹਮੇਸ਼ਾਂ ਹੀ ਰਸਨਾ ਤੇ ਚਲਦਾ ਰਹਿੰਦਾ ਹੈ ਤੇ ਕਰ ਕੰਵਲਾਂ 'ਚ ਅਠੋਤਰੀ ਮਾਲਾ। ਕੁਝ ਸਮਾਂ ਗੁਟਕੇ ਤੋਂ ਨਿਤਨੇਮ ਦਾ ਪਾਠ ਵੀ ਕੀਤਾ।

ਜਹਾਜ ਨੇ ਲੈਂਡਿੰਗ ਪੈਰਿਸ ਦੇ ਇੰਟਰਨੈਸ਼ਨਲ ਏਅਰ ਪੋਰਟ ਤੇ ਦੁਪਹਿਰੇ 2.32 ਵਜੇ ਕੀਤਾ। ਜਹਾਜ ਚੋਂ ਉਤਰ ਕੇ ਇੰਮੀਗ੍ਰੇਸ਼ਨ ਕਰਵਾਕੇ ਬਾਹਰ ਆਏ। ਸਾਹਮਣੇ ਸਵਾਗਤ ਹਿਤ ਕੁਝ ਸੱਜਣ ਖੜ੍ਹੇ ਸਨ - ਸ. ਚਿਰੰਜੀਵ ਸਿੰਘ ਯੂਨੈਸਕੋ ਦੇ ਰਾਜਦੂਤ, ਸ. ਭਗਵੰਤ ਸਿੰਘ ਰੇਨੂੰ, ਇੰਗਲੈਂਡ ਨਿਵਾਸੀ ਪ੍ਰਧਾਨ ਰਾਜਿੰਦਰ ਸਿੰਘ ਚਾਨਾ, ਹਰਵਿੰਦਰ ਸਿੰਘ ਸਿਆਣ, ਜੀਤੇਜ ਸਿੰਘ, ਜਗਤਾਰ ਸਿੰਘ ਵਿਰਦੀ, ਕਮਲ ਨੈਨ ਸਿੰਘ ਰਾਗੀ, ਬਰਮਿੰਘਮ ਵਾਲੇ ਰਾਗੀ ਹਰਮਿੰਦਰ ਸਿੰਘ, ਗੁਰਸ਼ਰਨ ਸਿੰਘ ਅਤੇ ਸਿੰਘ ਸਾਹਿਬ ਹਰਭਜਨ ਸਿੰਘ ਯੋਗੀ ਜੀ ਵਲੋਂ ਵੀ ਇਕ ਗੁਰਸਿੱਖ ਜੋੜਾ ਆਇਆ ਹੋਇਆ ਸੀ। ਸਭ ਨੇ ਚਰਨ ਬੰਦਨਾਂ ਕੀਤੀ। ਗਰੀਬ ਨਿਵਾਜ ਜੀ ਨੇ ਸਭ ਨੂੰ ਸੁਖ ਸਾਂਦ ਪੁਛੀ। ਅਗੇ ਆ ਕੇ ਮਰਸਡੀਜ 600 'ਚ ਬਰਾਜਮਾਨ ਹੋਏ। ਜੋ ਲਿਸਟਰ ਤੋਂ ਸਿਆਣ ਜੀ ਲੈ ਕੇ ਆਏ ਸਨ। ਏਥੋਂ 3.05 ਵਜੇ ਚਲਕੇ ਵਿਲੀਅਰ ਲੀ ਬੈਲ ਭਗਵੰਤ ਸਿੰਘ ਦੇ ਘਰ ਆਏ, ਪਰਿਵਾਰ ਨੇ ਨਮਸਕਾਰ ਕੀਤੀ। ਉਪਰ ਕਮਰੇ ਵਿਚ ਜਾਕੇ ਇਸ਼ਨਾਨ ਪਾਣੀ ਕਰਕੇ ਪ੍ਰਸ਼ਾਦਾ ਛਕਿਆ ਤੇ ਠੀਕ 4.35 ਵਜੇ ਇਥੋਂ ਚਾਲੇ ਪਾਏ ਸਿੰਘ ਸਾਹਿਬ ਯੋਗੀ ਜੀ ਦੇ ਸਮਾਗਮ 'ਚ ਜਾਣ ਵਾਸਤੇ। ਪੈਰਿਸ ਤੋਂ ਚਲਕੇ ਔਰਲੀਨਜ਼ ਹੁੰਦੇ ਹੋਏ ਬਲੋਇਸ ਸ਼ਹਿਰ ਪੁਜੇ। ਜਿਸ ਜਗ੍ਹਾ ਸਮਾਗਮ ਹੋ ਰਿਹਾ ਸੀ ਠੀਕ 7.15 ਵਜੇ ਉਥੇ ਪਹੁੰਚੇ। ਸ. ਤਰਲੋਚਨ ਸਿੰਘ ਨੇ ਅਗੋਂ ਆ ਕੇ ਨਮਸਕਾਰ ਕੀਤੀ ਤੇ ਸਵਾਗਤ ਕਰਦੇ ਹੋਏ ਇਕ ਵਡੇ ਕਮਰੇ ਵਿਚ ਲੈ ਗਏ। ਕੁਝ ਚਿਰ ਬੈਠੇ ਤੇ ਫੇਰ ਉਥੇ ਪੁਜੇ ਜਿਸ ਹਾਲ 'ਚ ਸਮਾਗਮ ਹੋ ਰਿਹਾ ਸੀ। ਬਾਹਰ ਮੇਨ ਦਰਵਾਜੇ ਪਾਸ ਤਿੰਨ ਛੋਟੇ ਛੋਟੇ ਬੱਚਿਆਂ ਨੇ ਸਤਿਗੁਰੂ ਜੀ ਦਾ ਸਵਾਗਤ ਫੁੱਲਾਂ ਦੇ ਬੁੱਕੇ ਭੇਟ ਕਰਕੇ ਕੀਤਾ। ਇਹ ਬਚੇ ਗੁਰਮੁਖੀ ਪਹਿਰਾਵੇ ਵਿਚ ਇਥੇ ਸਜੇ ਹੋਏ ਬਹੁਤ ਹੀ ਵਧੀਆ ਲੱਗ ਰਹੇ ਸਨ। ਜਦੋਂ ਹੀ ਸਤਿਗੁਰੂ ਜੀ ਹਾਲ 'ਚ ਪੁਜੇ ਤਾਂ ਸਾਰਿਆਂ ਨੇ ਉਠਕੇ ਹੱਥ ਜੋੜ ਕੇ ਸਵਾਗਤ ਕੀਤਾ। ਇਸ ਸਮਾਗਮ 'ਚ ਸਿੰਘ ਸਾਹਿਬ ਯੋਗੀ ਜੀ ਕਰੀਬ 300 ਸਿਖਿਆਰਥੀਆਂ ਨੂੰ ਸਿਖਿਆ ਦੇ ਰਹੇ ਸਨ।

ਯੋਗੀ ਜੀ ਆਪਣੇ ਆਸਣ ਤੇ ਬੈਠੇ ਸਨ, ਖੱਬੇ ਪਾਸੇ ਵੱਡੀ ਤੇ ਉਚੀ ਗੱਦੀ ਲਗੀ ਹੋਈ ਸੀ। ਸਤਿਗੁਰੂ ਜੀ ਨੂੰ ਉਸ ਤੇ ਬਰਾਜਨ ਦੀ ਬੇਨਤੀ ਕੀਤੀ। ਸਿੰਘ ਸਾਹਿਬ ਯੋਗੀ ਜੀ ਨੇ 1913 ਦੀ ਬਣੀ ਇਕ ਮੂਰਤੀ ਭੇਟ ਕੀਤੀ। ਫੇਰ ਗਰੀਬ ਨਿਵਾਜ ਸੱਚੇ ਪਾਤਸ਼ਾਹ ਜੀ ਨੇ 8.15 ਵਜੇ ਪਵਿੱਤਰ ਉਪਦੇਸ਼ ਦਿਤੇ। ਅੰਗਰੇਜ਼ੀ ਵਿਚ ਤਰਜ਼ਮਾ ਸ. ਤਰਲੋਚਨ ਸਿੰਘ ਕਰ ਰਹੇ ਸਨ, ਵਿੱਚ ਹੀ ਵਿੱਚ ਹੀ ਯੋਗੀ ਜੀ ਕਰਨ ਲਗੇ। ਸਤਿਗੁਰੂ ਜੀ ਨੂੰ ਜੀਓ ਆਇਆਂ,

ਸਵਾਗਤ ਹਿਤ ਬੀਬੀ ਜੀ, ਸ. ਚਿਰੰਜੀਵ ਸਿੰਘ ਤੇ ਸ. ਤਰਲੋਚਨ ਸਿੰਘ ਨੇ ਫੁੱਲਾਂ ਦੇ ਬੁਕੇ ਭੇਟ ਕੀਤੇ। ਇਥੋਂ ਸਮਾਪਤੀ ਤੋਂ ਬਾਅਦ ਬਾਹਰ ਔਣ ਵਕਤ ਯੋਗੀ ਜੀ ਨੇ ਸਾਰੇ ਸਿਖਿਆਰਥੀਆਂ ਨੂੰ ਕਿਹਾ ਕਿ ਸਾਰੇ ਖੜੇ ਹੋ ਕੇ ਸਤਿਗੁਰੂ ਜੀ ਦਾ ਧੰਨਵਾਦ ਕਰੋ ਜਿਹੜਾ ਐਨਾ ਲੰਮਾ ਸਫਰ ਕਰਕੇ ਸਾਨੂੰ ਏਥੇ ਆ ਕੇ ਦਰਸ਼ਨ ਦਿੱਤੇ ਹਨ। ਅਤੇ ਮੈਨੂੰ ਕਿਹਾ ਤੂੰ ਅਗੇ ਚਲ ਫੋਟੋ ਖਿਚੀਂ।

ਏਥੋਂ ਚਲਕੇ ਕਮਰੇ 'ਚ ਆ ਕੇ ਕਾਫੀ ਚਿਰ ਬਚਨ ਬਿਲਾਸ ਹੁੰਦੇ ਰਹੇ। ਇਟਲੀ ਤੋਂ ਬੜੇ ਹੀ ਵਧੀਆ ਸਿੱਖ ਗੁਰਦੇਵ ਸਿੰਘ ਵੀ ਆਏ ਹੋਏ ਸਨ, ਸਤਿਗੁਰੂ ਜੀ ਨੂੰ ਬਹੁਤ ਪ੍ਰੇਮ ਕਰਦੇ ਹਨ। ਏਨਾਂ ਦੇ ਨਾਲ ਨੌਜਵਾਨ ਜੋੜਾ ਹਰੀ ਸਿੰਘ ਤੇ ਹਰੀਨਾਮ ਕੌਰ ਵੀ ਆਏ ਹੋਏ ਸਨ। ਹਰੀ ਸਿੰਘ ਨੇ ਦਸਿਆ ਕਿ ਇਕ ਦਿਨ ਜਦੋਂ ਮੈਂ ਸਮਾਧੀ ਵਿਚ ਬੈਠਾ ਸੀ, ਜਦੋਂ ਉਸ ਚੋਂ ਉਪਰਾਮ ਹੋਇਆ ਤਾਂ ਸਭ ਤੋਂ ਪਹਿਲਾਂ ਮੇਰੇ ਸਾਹਮਣੇ ਸਤਿਗੁਰੂ ਜੀ ਦੀ ਤਸਵੀਰ ਆਈ ਦਰਸ਼ਨ ਹੋਏ। ਹਰੀ ਸਿੰਘ ਨੇ ਆਪ ਜੀ ਦੇ ਪਹਿਲਾਂ ਦਰਸ਼ਨ ਨਹੀਂ ਸਨ ਕੀਤੇ, ਪਰ ਉਸ ਨੇ ਦੱਸਿਆ ਕਿ ਉਹ ਦਰਸ਼ਨ ਆਪ ਜੀ ਦੇ ਹੀ ਸਨ। ਮੇਰੇ ਮਨ 'ਚ ਖਿਆਲ ਆਇਆ ਕਿ ਇਸ ਨੂੰ ਹੀ ਦਰਸ਼ਨ ਦੇਣ ਵਾਸਤੇ ਆਏ ਹਨ ਗਰੀਬ ਨਿਵਾਜ ਜੀ। ਹਰੀ ਸਿੰਘ ਕਰਕੇ ਹੀ ਬਾਕੀਆਂ ਦਾ ਭਲਾ ਹੋ ਗਿਆ ਦਰਸ਼ਨ ਕਰਕੇ। ਜਦੋਂ ਇਥੋਂ ਕਮਰੇ ਚੋਂ ਬਾਹਰ ਆਕੇ ਗਰੀਬ ਨਿਵਾਜ ਜੀ ਕਮਰੇ 'ਚ ਬੈਠੇ, ਸਿੰਘ ਸਾਹਿਬ ਯੋਗੀ ਜੀ ਵੀ ਕਾਰ ਪਾਸ ਹੀ ਖਲੋ ਗਏ ਤੇ ਹੱਥ ਜੋੜ ਕੇ ਜੈਕਾਰਾ 'ਜੋ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਗਜਾਇਆ ਤੇ ਨਾਲ ਹੀ ਇਥੋਂ ਚਾਲੇ ਪਾਏ। ਅਗੇ ਆ ਕੇ ਪੰਪ ਤੇ ਰੁਕੇ, ਇਥੋਂ ਭਗਵੰਤ ਸਿੰਘ ਦੇ ਛੋਟੇ ਲੜਕੇ ਤਰਨਤਾਰਨ ਸਿੰਘ ਨੂੰ ਦੂਸਰੀ ਕਾਰ ਚੋਂ ਉਤਾਰ ਕੇ ਗਰੀਬ ਨਿਵਾਜ ਜੀ ਨੇ ਆਪਣੀ ਕਾਰ 'ਚ ਬਿਠਾਇਆ ਕਿ ਘਰੇ ਜਾਣ ਦਾ ਇਸ ਨੂੰ ਪਤਾ ਹੈ ਜਲਦੀ ਪਹੁੰਚ ਜਾਵਾਂਗੇ। ਦੂਜੀਆਂ ਕਾਰਾਂ ਦੀ ਰਫਤਾਰ 600 ਦੇ ਬਰਾਬਰ ਨਹੀਂ ਸੀ ਹੋ ਸਕਦੀ। ਪਰ ਜਦੋਂ ਸ਼ਹਿਰ ਪੈਰਿਸ ਵਿਚ ਦਾਖਲ ਹੋਏ ਤਾਂ ਰਸਤਾ ਭੁੱਲਣ ਕਰਕੇ ਕਾਫੀ ਲੇਟ ਹੁੰਦੇ ਹੋਏ 1.30 ਵਜੇ ਅੰਮ੍ਰਿਤ ਵੇਲੇ ਭਗਵੰਤ ਸਿੰਘ ਹੁਰਾਂ ਦੇ ਘਰ ਪੁਜੇ। ਉਪਰ ਕਮਰੇ ਵਿਚ ਆਕੇ ਆਰਾਮ ਕੀਤਾ। ਦਿੱਲੀ ਅੰਮ੍ਰਿਤ ਵੇਲੇ ਉਠਣ ਤੋਂ ਲੈਕੇ ਹੁਣ ਤਕ ਸਾਢੇ 26 ਘੰਟੇ ਹੋ ਗਏ ਸਨ। ਭਾਵ ਏਨੇ ਘੰਟਿਆਂ ਬਾਅਦ ਲੰਮੇ ਪਏ ਸਨ ਗਰੀਬ ਨਿਵਾਜ ਜੀ।

## 11 ਮਈ 1998 ਪੈਰਿਸ–

ਆਸਾ ਦੀ ਵਾਰ ਦਾ ਕੀਰਤਨ ਡੇਰੇ ਭਗਵੰਤ ਸਿੰਘ ਦੇ ਘਰ ਹੀ ਹੋ ਰਿਹਾ ਸੀ। ਇੰਗਲੈਂਡ ਤੋਂ ਇਸ ਦੌਰੇ ਵਾਸਤੇ ਆਸਾ ਦੀ ਵਾਰ ਤੇ ਸ਼ਾਮ ਦੇ ਕੀਰਤਨ ਲਈ ਰਾਗੀ ਸਿੰਘ – ਕਮਲਨੈਨ ਸਿੰਘ ਚਾਨਾ, ਹਰਮਿੰਦਰ ਸਿੰਘ ਸੁਰਧਰ, ਗੁਰਸ਼ਰਨ ਸਿੰਘ ਸੁਰਧਰ (ਦੋਵੇਂ ਭਰਾ) ਆਏ ਹੋਏ ਸਨ। ਇਨ੍ਹਾਂ ਨੇ ਹੀ ਕੀਰਤਨ ਕੀਤਾ। ਗਰੀਬ ਨਿਵਾਜ ਸੱਚੇ ਪਾਤਸ਼ਾਹ ਜੀ ਨੇ 4.35 ਤੇ ਥਲੇ ਆਸਾ ਦੀ ਵਾਰ 'ਚ ਦਰਸ਼ਨ ਦਿੱਤੇ। ਸਮਾਪਤੀ ਦੀ ਅਰਦਾਸ 5.46 ਸੇਵਕ ਰਛਪਾਲ ਸਿੰਘ ਨੇ ਕੀਤੀ। ਉਪਰ ਕਮਰੇ ਵਿਚ ਆ ਕੇ ਪ੍ਰਸ਼ਾਦਾ ਛਕਕੇ ਚੰਡੀ ਦੀ ਵਾਰ ਪੜ੍ਹੀ ਤੇ ਇਥੇ ਹੀ ਬਿਰਾਜੇ। 8.45 ਵਜੇ ਉਠਕੇ ਇਸ਼ਨਾਨ ਪਾਣੀ ਕਰਕੇ ਜਲਪਾਣੀ ਛਕਿਆ। ਦੁਪਹਿਰੇ 11.10 ਤੋਂ ਇਕ ਘੰਟਾ ਨਾਮ ਸਿਮਰਨ ਕਰਨ ਲਈ ਆਪ ਜੀ ਦੀ ਹਜ਼ੂਰੀ ਵਿਚ ਅਰਦਾਸ ਸੇਵਕ ਹਰਪਾਲ ਸਿੰਘ ਨੇ ਕੀਤੀ। ਉਪਰੰਤ ਰਾਗੀ ਸਿੰਘਾਂ ਨੇ ਕੀਰਤਨ ਕੀਤਾ :

*–ਸਿਆਮ ਸੁੰਦਰ ਤਜਿ ਨੀਦ ਕਿਉ ਆਈ।।*

*– ਮੇਰੇ ਲਾਲਨ ਕੀ ਸੋਭਾ।*

*ਸਦ ਨਵਤਨ ਮਨ ਰੰਗੀ ਸੋਭਾ।।*

*ਕਲਿਆਣ ਮਹਲਾ 5*

ਸਮਾਪਤੀ ਦੀ ਅਰਦਾਸ ਤੋਂ ਬਾਅਦ ਕੁਝ ਸਮਾਂ ਆਰਾਮ ਕੀਤਾ, ਫਿਰ ਉਠਕੇ ਇਸ਼ਨਾਨ ਪਾਣੀ ਕੀਤਾ।

ਸ਼ਾਮੀ ਠੀਕ 4.50 ਵਜੇ ਇਥੋਂ ਚਲਕੇ ਪੈਰਿਸ ਸ਼ਹਿਰ ਵਿਚ ਲਾਦੇ-ਫਾਂ ਪੁਜੇ। ਇਸ ਥਾਂ ਫੁਹਾਰਾ ਚਲਦਾ ਹੈ ਏਸ ਕਰਕੇ ਮਸ਼ਹੂਰ ਹੈ। ਪਰ ਅਜ ਬੰਦ ਸੀ ਸ਼ਾਂਤਮਈ ਮਾਹੌਲ ਦੇਖਿਆ ਗਰੀਬ ਨਿਵਾਜ ਜੀ ਨੇ ਇਥੇ ਬੈਠਕੇ ਹੀ ਸੁਖਮਨੀ ਸਾਹਿਬ ਦਾ ਪਾਠ ਗੁਟਕੇ ਤੋਂ ਕੀਤਾ। ਇਥੋਂ ਕਈ ਥਾਈਂ ਹੁੰਦੇ ਹੋਏ ਆਈਫਲ ਟਾਵਰ ਪਾਸੇ ਪੁਜੇ। ਟਿਕਟਾਂ ਲੈ ਕੇ ਲਿਫਟ ਰਾਹੀਂ ਉਪਰ ਜਾ ਕੇ ਵਾਪਿਸ ਆਏ। ਵਾਪਸੀ ਤੇ ਲਿਫਟ ਵਿਚ ਇਕ ਪੱਤਰਕਾਰ ਮਿਲਿਆ ਉਸਨੇ ਕਿਹਾ ਅੱਜ ਲੱਕੀ ਡੇ ਹੈ ਕਿਉਂਕਿ 2000 ਸੰਨ ਹੋਣ 'ਚ 600 ਦਿਨ ਬਾਕੀ ਹੈਨ। ਪੈਰਿਸ ਸ਼ਹਿਰ ਦੀ

ਸੈਰ ਕਰਦਿਆਂ ਹੋਇਆਂ ਵਾਪਸ ਵਿਲੀਅਰ ਲੀ ਬੈਲ ਭਗਵੰਤ ਸਿੰਘ ਦੇ ਘਰ ਪੁਜੇ। ਇੰਡੀਆ ਐਂਬੈਸੀ ਚੋਂ ਸ. ਰਜਿੰਦਰ ਸਿੰਘ ਆਏ ਦਰਸ਼ਨ ਕਰਨ ਲਈ, ਆਪ ਜੀ ਨੇ ਇਨ੍ਹਾਂ ਨਾਲ ਬਚਨ ਬਿਲਾਸ ਕੀਤੇ। ਨਮਸਕਾਰ ਕਰਕੇ ਵਾਪਸ ਜਾਣ ਲਗੇ ਤਾਂ ਆਪ ਜੀ ਨੇ ਕਿਰਪਾ ਕਰਕੇ ਹੁਕਮ ਕੀਤਾ 1 ਘੰਟਾ ਨਾਮ ਸਿਮਰਨ ਜ਼ਰੂਰ ਕਰਿਆ ਕਰੋ। ਉਪਰੰਤ ਇਸ਼ਨਾਨ ਪਾਣੀ ਕਰਕੇ ਪ੍ਰਸ਼ਾਦ ਪਾਣੀ ਛਕਿਆ ਤੇ ਰਾਤੀ ਲੇਟ ਹੀ 12 ਵਜੇ ਬਿਰਾਜੇ।

**12 ਮਈ 1998 ਪੈਰਿਸ ਤੋਂ ਹੈਂਬਰਗ–**

ਅੰਮ੍ਰਿਤ ਵੇਲੇ 3.45 ਵਜੇ ਉਠਕੇ ਇਸ਼ਨਾਨ ਪਾਣੀ ਕਰਕੇ ਨਾਮ ਸਿਮਰਨ ਵਿਚ ਲੀਨ ਹੋਏ, ਡੇਰੇ ਹੀ ਆਸਾ ਦੀ ਵਾਰ ਵਿਚ ਦਰਸ਼ਨ ਦਿਤੇ। ਸਮਾਪਤੀ ਦੀ ਅਰਦਾਸ 5.40 ਵਜੇ ਹੋਣ ਤੋਂ ਬਾਅਦ ਪ੍ਰਸ਼ਾਦਾ ਛਕ ਕੇ ਚੰਡੀ ਦੀ ਵਾਰ ਦਾ ਪਾਠ ਕੀਤਾ ਅਰਦਾਸ ਸੂਰਜ ਦੀ ਟਿਕੀ ਨਿਕਲਦੀ ਨਾਲ ਕਰਕੇ ਬਿਰਾਜੇ, ਏਥੇ ਹੀ। 7.30 ਵਜੇ ਉਠਕੇ ਇਸ਼ਨਾਨ ਪਾਣੀ ਕੀਤਾ, ਬਸਤਰ ਪਹਿਨ ਕੇ ਕੇਸ ਹਰੇ ਕਰਕੇ ਦਸਤਾਰਾ ਸਜਾਇਆ। ਭੈਣੀ ਸਾਹਿਬ ਫੋਨ ਕਰਕੇ ਮਾਤਾ ਚੰਦ ਕੌਰ ਜੀ ਨਾਲ ਬਚਨ ਕੀਤੇ। ਠੀਕ 8.30 ਵਜੇ ਏਥੋਂ ਪਰਿਵਾਰ ਵਾਲਿਆਂ ਨੂੰ ਖੁਸ਼ੀਆਂ ਬਖਸ਼ਦੇ ਹੋਏ ਏਅਰ ਪੋਰਟ ਨੂੰ ਰਵਾਨਾ ਹੋਏ। ਏਅਰਪੋਰਟ ਪਹੁੰਚ ਕੇ ਗੱਡੀ ਚੋਂ ਬਾਹਰ ਆ ਕੇ ਨਾਲ ਆਇਆਂ ਨੂੰ ਅਸ਼ੀਰਵਾਦ ਦਿੰਦੇ ਹੋਏ ਅੰਦਰ ਆਏ। ਹਰਵਿੰਦਰ ਸਿੰਘ ਸਿਆਣ ਹੋਰਾਂ ਨੇ ਵਾਪਿਸ ਇੰਗਲੈਂਡ ਜਾਣ ਦੀ ਵੀ ਆਗਿਆ ਇਥੋਂ ਹੀ ਲਈ। ਹਰਵਿੰਦਰ ਸਿੰਘ ਦੀ ਮਾਤਾ ਬਿਮਾਰ ਹਸਪਤਾਲ ਦਾਖਲ ਸੀ। ਫੇਰ ਵੀ ਗਰੀਬ ਨਿਵਾਜ ਜੀ ਦੀ ਸੇਵਾ ਵਿਚ ਹਾਜ਼ਰ ਹੋਏ। ਅੰਦਰ ਆ ਕੇ ਚੈਕਇੰਨ ਕਰਵਾ ਕੇ ਏਅਰ ਫਰਾਂਸ ਦੇ ਜਹਾਜ ਪੈਰਿਸ ਤੋਂ 11.04 ਵਜੇ ਉਡਕੇ ਜਰਮਨੀ ਦੇ ਹੈਂਮਬਰਗ ਸ਼ਹਿਰ 'ਚ 12.11 ਵਜੇ ਉਤਰਿਆ। ਗਰੀਬ ਨਿਵਾਜ ਜੀ ਦੇ ਚਰਨਾਂ 'ਚ ਮਨਚੰਦਾ ਜੀ ਤੋਂ ਇਲਾਵਾ 2 ਸੇਵਕ ਭਰਾ ਤੇ 2 ਰਾਗੀ ਭਰਾ ਸਨ। ਜਹਾਜ ਚੋਂ ਉਤਰਕੇ ਇੰਮੀਗ੍ਰੇਸ਼ਨ ਕਰਵਾਕੇ ਬਾਹਰ ਆਏ, ਅਗੇ ਸਵਾਗਤ ਲਈ ਜਸਵਿੰਦਰ ਸਿੰਘ ਭਮਰਾ, ਹੈਂਮਬਰਗ ਤੇ ਫਰੈਂਕਫਰਟ ਦੀਆਂ ਸੰਗਤਾਂ ਪੁਜੀਆਂ ਹੋਈਆਂ ਸਨ। ਇਥੋਂ ਚਲ ਕੇ ਪਾਰਕਿੰਗ 'ਚ ਆ ਕੇ ਗੱਡੀ 'ਚ ਬੈਠੇ। ਇਥੋਂ ਚਲ ਕੇ ਸਿੱਧਾ ਜਸਵਿੰਦਰ ਸਿੰਘ ਭਮਰਾ ਦੇ ਘਰ ਪਹੁੰਚੇ। ਪਰਿਵਾਰ ਨੇ ਨਮਸਕਾਰ ਕੀਤੀ। ਇਸ਼ਨਾਨ ਪਾਣੀ ਕਰਕੇ ਪ੍ਰਸ਼ਾਦਾ ਛਕ ਕੇ ਕੁਝ ਸਮਾਂ ਆਰਾਮ ਕੀਤਾ। 3 ਵਜੇ ਉਠਕੇ ਇਸ਼ਨਾਨ ਪਾਣੀ ਕੀਤਾ ਤੇ ਇਥੋਂ ਚਲਕੇ ਪਰਮਿੰਦਰ ਸਿੰਘ, ਮਨਜੀਤ ਸਿੰਘ, ਗੁਰਮੇਲ ਸਿੰਘ ਹੁਰਾਂ ਦੇ ਘਰ ਦਰਸ਼ਨ ਦਿੱਤੇ। ਪਰਿਵਾਰ ਦੇ ਸਾਰੇ ਜੀਆਂ ਨੇ ਸੁਕੇ ਮੇਵੇ ਤੇ ਭੇਟਾ ਰਖਕੇ ਨਮਸਕਾਰ ਕੀਤੀ। ਇਥੋਂ ਹੀ ਸ੍ਰੀ ਭੈਣੀ ਸਾਹਿਬ, ਕੁਹਾੜੇ ਤੇ ਹੈਦਰਾਬਾਦ ਟੈਲੀਫੋਨ ਕੀਤੇ। ਕੁਝ ਚਿਰ ਬਾਅਦ ਹੀ ਬੰਗਲੌਰ ਫਾਰਮ ਤੋਂ ਠਾਕੁਰ ਉਦੈ ਸਿੰਘ ਜੀ ਦਾ ਫੋਨ ਆਇਆ, ਗਰੀਬ ਨਿਵਾਜ ਜੀ ਦੇ ਚਰਨਾਂ ਵਿਚ ਨਮਸਕਾਰ ਕੀਤੀ। ਗਰੀਬ ਨਿਵਾਜ ਜੀ ਨੇ ਸੁਖ ਸਾਂਦ ਪੁਛੀ, ਫਾਰਮਾਂ ਦੀਆਂ ਗਤੀਵਿਧੀਆਂ ਦੀ ਜਾਣਕਾਰੀ ਵੀ ਲਈ।

ਇਥੋਂ ਵਾਪਸੀ ਤੇ ਦੀਦਾਰ ਸਿੰਘ (ਅਰਜਨ ਸਿੰਘ ਡੈਹਰ, ਰੋਪੜ ਵਾਲੇ ਦਾ ਪੋਤਰਾ) ਦੇ ਘਰ ਦਰਸ਼ਨ ਦਿਤੇ। ਇਸ ਨੇ ਦਸਿਆ ਕਿ ਮੇਰੇ ਘਰੋਂ ਬੀਬੀ, ਸੰਤ ਰਾਮ ਰਾਮ ਜੀ ਦੀ ਭਤੀਜੀ ਹੈ ਪਿੰਡ ਮੋਲੀ ਤੋਂ। ਇਥੋਂ ਚਲਕੇ ਸਿੱਧਾ ਨਾਮ ਸਿਮਰਨ (6.30 ਤੋਂ 7.30 ਵਜੇ ਤਕ) 'ਚ ਦਰਸ਼ਨ ਦਿਤੇ, ਉਪਰੰਤ ਰਾਗੀ ਭਰਾਵਾਂ ਨੇ ਕੀਰਤਨ ਕੀਤਾ :

***–ਮਾਨੁ ਕਰਉ ਤੁਧੁ ਊਪਰੇ***
***ਮੇਰੇ ਪ੍ਰੀਤਮ ਪਿਆਰੇ।। ਬਿਲਾਵਲ ਮਹਲਾ 5***
***– ਉਡਹੁ ਨ ਕਾਗਾ ਕਾਰੇ।।***
***ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ।।***
***– ਸੁਣਿ ਯਾਰ ਹਮਾਰੇ ਸਜਣ***
***ਇਕ ਕਰਉ ਬੇਨੰਤੀਆ।।***
***– ਏ ਦੁਇ ਨੈਨਾ ਮਤਿ ਛੁਹਉ***
***ਪਿਰ ਦੇਖਣ ਦੀ ਆਸ।।***

ਕੀਰਤਨ ਦੀ ਸਮਾਪਤੀ ਦੀ ਅਰਦਾਸ ਤੋਂ ਬਾਅਦ ਵੱਖ ਵੱਖ ਸੰਸਥਾਵਾਂ ਵਲੋਂ ਆਏ ਨੁਮਾਇੰਦਿਆਂ ਨੇ ਗਰੀਬ ਨਿਵਾਜ ਸੱਚੇ ਪਾਤਸ਼ਾਹ ਜੀ ਨੂੰ ਬੁੱਕੇ ਭੇਟ ਕੀਤੇ। ਉਪਰੰਤ ਗਰੀਬ ਨਿਵਾਜ ਸਤਿਗੁਰੂ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ ਚੋਂ ਉਪਦੇਸ਼ ਦਿੱਤਾ। ਅੰਗਰੇਜ਼ੀ ਵਿਚ ਤਰਜਮਾ ਜਸਵਿੰਦਰ ਸਿੰਘ ਭਮਰਾ ਨੇ ਕੀਤਾ।

ਸਵਾਮੀ ਮਹੇਸ਼ਵਰਾ ਨੰਦ ਜੀ ਦੇ ਚੇਲਿਆਂ ਨੇ ਸ੍ਰੀ ਸਤਿਗੁਰੂ ਜੀ ਦੇ ਸਵਾਗਤ 'ਚ ਇਕ ਭਜਨ ਗਾਇਆ :

*ਗੁਰਦੇਵ ਦਰਸ਼ਨ ਧੰਨਯ ਹੋ।*

ਹਿੰਦੂ ਮੰਦਰ ਵਾਲਿਆਂ ਵਲੋਂ ਸ੍ਰੀ ਅਸ਼ਵਨੀ ਨੇ ਇਕ ਭਜਨ ਗੀਤ ਦੇ ਰੂਪ ਵਿਚ ਗਾਕੇ ਸਤਿਗੁਰੂ ਜੀ ਨੂੰ ਜੀਉ ਆਇਆਂ ਕਿਹਾ।

*ਸਭ ਹਿੰਦੂ ਤੈਨੂੰ ਆਖਦੇ ਸ੍ਰੀ ਰਾਮ ਕ੍ਰਿਸ਼ਨ।*

ਸਮਾਪਤੀ ਤੋਂ ਬਾਅਦ ਡੇਰੇ ਜਸਵਿੰਦਰ ਸਿੰਘ ਵਲ ਆ ਕੇ ਜਲਪਾਣੀ ਛਕਿਆ ਤੇ ਰਾਤ ਇਥੇ ਹੀ ਆਰਾਮ ਫੁਰਮਾਇਆ।

**13 ਮਈ 1998 ਹੈਂਮਬਰਗ–**

ਅੰਮ੍ਰਿਤ ਵੇਲੇ ਇਸ਼ਨਾਨ ਪਾਣੀ ਕੀਤਾ, ਨਾਮ ਸਿਮਰਨ ਤੇ ਗੁਟਕੇ ਤੋਂ ਗੁਰਬਾਣੀ ਦਾ ਪਾਠ ਕੀਤਾ। ਨੇੜੇ ਹੀ ਹਾਲ ਵਿਚ ਦਰਸ਼ਨ ਦਿਤੇ। ਰਾਗੀ ਸਿੰਘ, ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਸਨ। ਸਮਾਪਤੀ ਦੀ ਅਰਦਾਸ 5.15 ਵਜੇ ਹੋਣ ਤੋਂ ਬਾਅਦ ਡੇਰੇ ਆ ਕੇ ਚੰਡੀ ਦੀ ਵਾਰ ਦਾ ਪਾਠ ਕਰਕੇ ਪ੍ਰਸ਼ਾਦਾ ਛਕਿਆ ਤੇ ਕੁਝ ਸਮਾਂ ਬਿਰਾਜੇ। 8.15 ਵਜੇ ਉਠ ਕੇ ਇਸ਼ਨਾਨ ਪਾਣੀ ਕਰਕੇ ਪਾਠ ਕੀਤਾ ਤੇ ਫੇਰ ਬਾਹਰ ਆ ਕੇ ਸੋਫੇ ਤੇ ਬਰਾਜਮਾਨ ਰਹੇ, ਬਚਨ ਬਿਲਾਸ ਵੀ ਕਰਦੇ ਰਹੇ। ਕਈ ਥਾਈਂ ਟੈਲੀਫੋਨ ਰਾਹੀਂ ਵੀ ਸਿੱਖਾਂ ਨੂੰ ਕਿਰਤਾਰਥ ਕੀਤਾ। ਅੰਦਰ ਕਮਰੇ ਵਿਚ ਆ ਕੇ 20 ਕੁ ਮਿੰਟ ਆਰਾਮ ਕੀਤਾ ਤੇ ਫੇਰ ਉਠ ਕੇ ਜਲ ਪਾਣੀ ਛਕਿਆ। ਦੁਪਹਿਰ 2.35 ਵਜੇ ਚਲ ਕੇ ਸ਼ਹਿਰ ਵਿਚ ਹੀ ਸ੍ਰੀ ਭੈਣੀ ਸਾਹਿਬ ਦੇ ਨਿਵਾਸੀ ਸ. ਜਸਬੀਰ ਸਿੰਘ, ਸ. ਸੁਖਵਿੰਦਰ ਸਿੰਘ ਪੁਤਰ ਸਵ: ਸ. ਦਲੀਪ ਸਿੰਘ ਦੇ ਘਰ ਦਰਸ਼ਨ ਦਿੱਤੇ। ਪਰਿਵਾਰ ਨੇ ਨਮਸਕਾਰ ਕੀਤੀ ਤੇ ਚਰਨਾਂ 'ਚ ਬੈਠ ਗਏ। ਗਰੀਬ ਨਿਵਾਜ ਜੀ ਨੇ ਹੁਕਮ ਕੀਤਾ, "ਦਾੜ੍ਹੀ ਕੇਸਾਂ ਦੀ ਫੇਰ ਵੇਖੀ ਜਾਏਗੀ ਪਰ ਹੁਣ ਤੋਂ ਖਾਣਾ ਪੀਣਾ ਤੁਸੀਂ ਠੀਕ ਕਰ ਲਉ। ਦੋਹਾਂ ਭਰਾਵਾਂ ਨੇ ਹੱਥ ਜੋੜ ਕੇ ਸਤਿ ਬਚਨ ਕੀਤਾ। ਇਥੋਂ ਚਲਕੇ ਸ. ਬਖਸ਼ੀਸ਼ ਸਿੰਘ ਦੇ ਘਰ ਚਰਨ ਪਾਏ, ਆਪਣੇ ਕਰ ਕੰਵਲਾਂ ਨਾਲ ਉਸ ਦੇ ਸੀਸ ਤੇ ਦਸਤਾਰ ਵੀ ਸਜਾਈ। ਅਗੇ ਆ ਕੇ ਜਸਵਿੰਦਰ ਸਿੰਘ ਭਮਰਾ ਦੀ ਦੁਕਾਨ 'ਇੰਡੀਅਨ ਫੂਡ' ਚਰਨ ਪਾਏ। ਇਸ ਦੁਕਾਨ 'ਚ ਭਮਰਾ ਜੀ ਨੇ ਇਕ ਭਜਨ ਬੰਦਗੀ ਕਰਨ ਵਾਲਾ ਕਮਰਾ ਵੀ ਬਣਾ ਸਜਾ ਰਖਿਆ ਹੈ। ਉਸ ਕਮਰੇ 'ਚ ਵੀ ਦਰਸ਼ਨ ਦਿਤੇ। ਇਥੋਂ ਵਾਪਸ ਡੇਰੇ ਆਕੇ ਇਸ਼ਨਾਨ ਕਰਕੇ ਪ੍ਰਸ਼ਾਦਾ ਛਕਿਆ। ਅੱਧਾ ਘੰਟਾ ਆਰਾਮ ਕਰਕੇ ਉਠੇ ਇਸ਼ਨਾਨ ਪਾਣੀ ਕਰਕੇ ਤਿਆਰ ਹੋ ਕੇ ਏਥੋਂ ਸਿੱਧਾ ਹਿੰਦੂ ਮੰਦਰ 'ਚ ਆਕੇ ਦਰਸ਼ਨ ਦਿਤੇ। ਮੰਦਰ ਦੇ ਹਾਲ ਵਿਚ ਹੀ ਇਕ ਘੰਟਾ ਨਾਮ ਸਿਮਰਨ 6.30 ਤੋਂ 7.30 ਵਜੇ ਤਕ ਹੋਇਆ। ਰਾਗੀ ਸਿੰਘਾਂ ਨੇ ਕੀਰਤਨ ਕੀਤਾ :

***ਕਉਨ ਕੋ ਕਲੰਕੁ ਰਹਿਓ***
***ਰਾਮ ਨਾਮ ਲੇਤੁ ਹੀ।।***

***ਟੋਡੀ ਬਾਣੀ ਭਗਤਾਂ ਕੀ***

ਸਮਾਪਤੀ ਦੀ ਅਰਦਾਸ ਤੋਂ ਬਾਅਦ ਸ੍ਰੀ ਚਾਵਲਾ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਜੀਉਂ ਆਇਆ ਕਹਿਕੇ ਸਵਾਗਤ ਹਿਤ ਕੁਝ ਸ਼ਬਦ ਕਹੇ। ਗੋਸਵਾਮੀ ਜੀ ਨੇ ਮੂਰਤੀਆਂ ਦੀ ਫੋਟੋ ਫਰੇਮ ਭੇਟ ਕੀਤੀ ਜਿਸ ਉਪਰ ਜੈ ਮਾਤਾ ਦੀ ਹਿੰਦੂ ਟੈਂਪਲ ਹੈਂਮਬਰਗ ਲਿਖਿਆ ਸੀ। ਜਸਵਿੰਦਰ ਸਿੰਘ ਨੇ ਕੁਝ ਸ਼ਬਦ ਕਹੇ ਤੇ ਫੇਰ ਉਸ ਦੀ ਹੀ ਅਰਜ਼ ਪ੍ਰਵਾਨ ਕਰਦਿਆਂ ਗਰੀਬ ਨਿਵਾਜ ਜੀ ਨੇ ਪਵਿੱਤਰ ਉਪਦੇਸ਼ ਬਖਸ਼ਸ਼ ਕੀਤਾ। ਉਪਰੰਤ ਗਰੀਬ ਨਿਵਾਜ ਜੀ ਨੇ ਚਾਵਲਾ ਜੀ ਤੇ ਗੋਸਵਾਮੀ ਜੀ ਨੂੰ ਨਾਮਧਾਰੀ ਇਤਿਹਾਸ ਦੀਆਂ ਪੁਸਤਕਾਂ ਤੇ ਕੈਲੰਡਰ ਦਿਤੇ। ਮੰਦਰ ਵਾਲਿਆਂ ਨੂੰ ਖੁਸ਼ੀਆਂ ਬਖਸ਼ ਕੇ ਵਾਪਸ ਡੇਰੇ ਆਏ ਕੁਝ ਚਿਰ ਆਰਾਮ ਕੀਤਾ। ਅਜ ਸੇਹਤ ਵੀ ਪੂਰੀ ਠੀਕ ਨਹੀਂ ਸੀ ਪਰ ਫਿਰ ਵੀ ਰਹਿੰਦਾ ਨਿਤਨੇਮ ਦਾ ਪਾਠ ਗੁਟਕੇ ਤੋਂ ਕੀਤਾ ਤੇ ਦੇਰ ਰਾਤ ਬਿਰਾਜੇ।

**14 ਮਈ 1998 ਹੈਂਮਬਰਗ – ਵੀਆਨਾ–**

ਅੱਜ ਆਸਾ ਦੀ ਵਾਰ ਦਾ ਕੀਰਤਨ ਰਾਗੀ ਭਰਾਵਾਂ ਨੇ ਡੇਰੇ, ਜਸਵਿੰਦਰ ਸਿੰਘ ਭਮਰਾ ਦੇ ਘਰ ਹੀ ਕੀਤਾ। ਸਚੇ ਪਾਤਸ਼ਾਹ ਗਰੀਬ ਨਿਵਾਜ ਜੀ ਨੇ 4.45 ਵਜੇ ਦਰਸ਼ਨ ਦਿਤੇ। ਸਮਾਪਤੀ ਦੀ ਅਰਦਾਸ 5.15 ਵਜੇ ਹੋਣ ਤੋਂ ਬਾਅਦ ਉਪਰ ਕਮਰੇ ਵਿਚ ਆ ਕੇ ਚੰਡੀ ਦੀ ਵਾਰ ਦਾ ਪਾਠ ਕੀਤਾ। ਏਥੇ ਹੀ ਪ੍ਰਸ਼ਾਦਾ ਛਕ ਕੇ ਕੁਝ ਸਮਾਂ ਆਰਾਮ ਕੀਤਾ। 7.15 ਵਜੇ ਉਠਕੇ ਇਸ਼ਨਾਨ ਪਾਣੀ ਕੀਤਾ। ਸ੍ਰੀ ਭੈਣੀ ਸਾਹਿਬ ਟੈਲੀਫੋਨ ਰਾਹੀਂ ਮਾਤਾ ਜੀ ਨਾਲ ਬਚਨ ਬਿਲਾਸ ਕਰਦਿਆਂ ਬੀਬੀ ਗੁਰਦੇਵ ਕੌਰ ਪੁਤਰੀ ਉਸਤਾਦ ਨੱਥਾ ਸਿੰਘ ਦਾ ਹਾਲ ਚਾਲ ਪੁਛਿਆ, ਉਸਦੀ ਸਿਹਤ ਠੀਕ ਨਹੀਂ ਸੀ। ਏਥੋਂ ਹੀ ਠਾਕੁਰ ਉਦੈ ਸਿੰਘ ਜੀ ਦੇ ਨਾਲ ਟੈਲੀਫੋਨ ਰਾਹੀਂ ਬੰਗਲੌਰ ਬਚਨ ਬਿਲਾਸ ਕੀਤਾ, ਸੰਤ ਜਗਤਾਰ ਸਿੰਘ ਵੀ ਬੰਗਲੌਰ ਆਏ ਹੋਏ ਸਨ। ਠਾਕੁਰ ਜੀ ਨੇ ਉਨ੍ਹਾਂ ਦਾ ਵੀ ਫੋਨ ਰਾਹੀਂ ਮੱਥਾ

ਟਿਕਵਾਇਆ।

8.15 ਵਜੇ ਡੇਰਿਓਂ ਚਲਕੇ ਇੰਟਰਨੈਸ਼ਨਲ ਏਅਰਪੋਰਟ ਪਹੁੰਚ ਕੇ ਕੁਝ ਚਿਰ ਕਾਰ 'ਚ ਹੀ ਬੈਠੇ ਰਹੇ। ਇਹ ਕਾਰ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਗਰੇਵਾਲ ਭਰਾਵਾਂ ਨੇ ਭਮਰਾ ਜੀ ਨੂੰ ਦਿੱਤੀ ਹੋਈ ਸੀ। ਇਥੇ ਬੈਠਿਆਂ ਹੀ ਦਿੱਲੀ ਸ੍ਰੀ ਰਾਜਨ ਸਾਜਨ ਮਿਸ਼ਰਾ ਨੂੰ ਫੋਨ ਕੀਤਾ, ਉਹਨਾਂ ਨੇ ਨਮਸਕਾਰ ਕੀਤੀ ਤੇ ਕਹਿਣ ਲਗੇ, "ਸਤਿਗੁਰੂ ਜੀ ਆਪ ਕੀ ਆਵਾਜ਼ ਸੁਣ ਕਰ ਧੰਨਯ ਹੋ ਗਏ ਹੈਂ ਬੜੀ ਕਿਰਪਾ ਹੈ ਆਪ ਕੀ ਹਮ ਸਭ ਪਰ।" ਗਰੀਬ ਨਿਵਾਜ ਜੀ ਦੇ ਪੁਛਣ ਤੇ ਰਾਜਨ ਜੀ ਨੇ ਅਰਜ਼ ਕੀਤੀ, "ਬੰਗਲੌਰ 23 ਤਾਰੀਕ ਕੋ ਚਲੇ ਜਾਏਂਗੇ।" ਨਾਲ ਹੀ ਆਪ ਜੀ ਨੇ ਰਾਜਨ ਜੀ ਨੂੰ ਹੁਕਮ ਕੀਤਾ, "ਰਿਤੇਸ਼ ਤੇ ਰਜਨੀਸ਼ ਵੀ ਚਲਣ ਬੰਗਲੌਰ।" ਰਾਜਨ ਜੀ ਨੇ ਬੇਨਤੀ ਕੀਤੀ, "ਜੈਸੀ ਆਪ ਕੀ ਇਛਾ, ਆਪ ਜੀ ਕੇ ਹੁਕਮ ਸੇ ਵੋ ਭੀ ਚਲੇਂਗੇ।" ਫੇਰ ਟਹਿਲ ਸਿੰਘ ਨੂੰ ਹੁਕਮ ਕੀਤਾ ਰਾਜਨ ਜੀ ਤੇ ਸਾਰਿਆਂ ਦੀਆਂ ਬੰਗਲੌਰ ਦੀਆਂ ਸੀਟਾਂ ਜਹਾਜ 'ਚ ਬੁਕ ਕਰਵਾ ਦੇਣ। ਏਅਰਪੋਰਟ ਦੇ ਅੰਦਰ ਔਣ ਲੱਗਿਆਂ ਸਾਰੇ ਸਿੱਖਾਂ ਨੂੰ ਮੁਸਕਰਾ ਕੇ ਖੁਸ਼ੀਆਂ ਬਖਸ਼ੀਆਂ, ਅਗੇ ਆ ਕੇ ਬੋਰਡਿੰਗ ਕਰਾ ਕੇ ਬਸ ਵਿਚ ਬੈਠੇ। ਬਸ ਬਹੁਤ ਵਧੀਆ ਸੀ ਆਪ ਜੀ ਨੇ ਫੁਰਮਾਇਆ ਕਿ ਇਹੋ ਜਿਹੀਆਂ ਬਸਾਂ ਜੀਵਨ ਨਗਰ ਦੇ ਇਲਾਕੇ ਵਿਚ ਲੋਕਲ ਚਲਾਈਆਂ ਜਾਣੀਆਂ ਚਾਹੀਦੀਆਂ ਹਨ। ਏਥੋਂ ਬਸ ਚਲ ਕੇ ਲੰਡਾ ਏਅਰ ਦੇ ਜਹਾਜ ਪਾਸ ਆ ਕੇ ਰੋਕੀ, ਬਸ ਵਿਚੋਂ ਉੱਤਰਕੇ ਜਹਾਜ ਵਿਚ ਜਾਕੇ ਬੈਠੇ ਪੌੜੀਆਂ ਰਾਹੀਂ। 50 ਸੀਟਾਂ ਵਾਲੇ ਜਹਾਜ **CRJ Canadain Regional Jet** ਨੇ ਟੇਕ ਆਫ ਠੀਕ 11 ਵਜੇ ਕੀਤਾ। ਆਸਟਰੀਆ ਦੇ ਵਿਆਨਾ ਸ਼ਹਿਰ ਦੇ ਇੰਟਰਨੈਸ਼ਨਲ ਏਅਰ ਪੋਰਟ ਤੇ ਲੈਂਡਿੰਗ 12.12 ਵਜੇ ਕੀਤੀ। ਜਦੋਂ ਬਾਹਰ ਆਏ ਤਾਂ ਅਗੋਂ ਸ. ਮੋਹਨ ਸਿੰਘ ਰੂਪਰਾ (ਸੂਬਾ ਦਰਸ਼ਨ ਸਿੰਘ ਨੈਰੋਬੀ ਦੇ ਛੋਟੇ ਭਰਾਤਾ) ਪੁਜੇ ਹੋਏ ਸਨ। ਗਰੀਬ ਨਿਵਾਜ ਜੀ ਨੂੰ ਨਮਸਕਾਰ ਕੀਤੀ ਤੇ ਆਪਣੀ ਕਾਰ ਵਿਚ ਬੈਠਣ ਲਈ ਬੇਨਤੀ ਕਰੀ। ਸ੍ਰੀ ਤ੍ਰਿਲੋਕੀ ਨਾਥ ਅਹੂਜਾ ਨੇ ਪਹੁੰਚਣਾ ਸੀ ਪਰ ਰਸਤੇ ਟਰੈਫਿਕ ਜਾਮ ਹੋ ਗਈ ਸੀ ਕਿਉਂਕਿ ਕੋਈ ਐਕਸੀਡੈਂਟ ਹੋ ਗਿਆ ਸੀ। ਲੇਟ ਹੋ ਜਾਣ ਕਰਕੇ ਵਾਪਿਸ ਘਰ ਪਹੁੰਚ ਕੇ ਗਰੀਬ ਨਿਵਾਜ ਜੀ ਦਾ ਇੰਤਜਾਰ ਕਰ ਰਹੇ ਸਨ। ਏਅਰਪੋਰਟ ਤੋਂ ਮੋਹਨ ਸਿੰਘ ਹੋਰਾਂ ਦੀ ਕਾਰ ਵਿਚ ਬੈਠਕੇ ਹੀ ਅਹੂਜਾ ਜੀ ਦੇ ਘਰ ਨੂੰ ਚਾਲੇ ਪਾਏ, ਜਦੋਂ ਹੀ ਆਪ ਜੀ ਅਹੂਜਾ ਜੀ ਦੇ ਘਰ ਪੁਜੇ ਤਾਂ ਅਹੂਜਾ ਜੀ ਦੇ ਘਰੋਂ ਬੀਬੀ ਕਾਂਤਾ ਨੇ ਸਤਿਗੁਰੂ ਜੀ ਦਾ ਸੁਆਗਤ ਨਮਸਕਾਰ ਕਰਨ ਤੋਂ ਬਾਅਦ ਇਕ ਭਜਨ ਗਾਕੇ ਕੀਤਾ। ਬੀਬੀ ਕਾਂਤਾ ਦੇ ਪਿਉਕੇ ਨੈਰੋਬੀ, ਕੀਨੀਆ ਵਿਚ ਹੋਣ ਕਰਕੇ ਉਥੋਂ ਦੇ ਹੀ ਏਸ ਪਾਸੇ ਸੱਚੇ ਪਾਤਸ਼ਾਹ ਗਰੀਬ ਨਿਵਾਜ ਜੀ ਦੇ ਚਰਨਾਂ ਵਿਚ ਲਗਨ ਲਗੀ ਹੋਈ ਹੈ।

ਉਪਰ ਕਮਰੇ ਵਿਚ ਆ ਕੇ ਇਸ਼ਨਾਨ ਕਰਕੇ ਪ੍ਰਸ਼ਾਦਾ ਛਕਿਆ ਤੇ ਉਸੇ ਵਕਤ 2.30 ਵਜੇ ਬਿਰਾਜੇ। 4 ਕੁ ਵਜੇ ਉਠੇ ਇਸ਼ਨਾਨ ਪਾਣੀ ਕਰਕੇ ਕਈਆਂ ਸਿੱਖਾਂ ਸੇਵਕਾਂ ਨੂੰ ਟੈਲੀਫੋਨ ਰਾਹੀਂ ਕਿਰਤਾਰਥ ਕੀਤਾ। ਕੁਝ ਸਮਾਂ ਬਾਅਦ ਜਲ ਪਾਣੀ ਛਕ ਕੇ 6.30 ਵਜੇ ਨਾਮ ਸਿਮਰਨ ਦੀ ਅਰਦਾਸ ਵਿਚ ਥਲੇ ਘਰ 'ਚ ਦਰਸ਼ਨ ਦਿੱਤੇ। 1 ਘੰਟਾ ਨਾਮ ਸਿਮਰਨ ਕਰਨ ਤੋਂ ਬਾਅਦ ਰਾਗੀਆਂ ਨੇ ਕੀਰਤਨ ਕੀਤਾ। ਏਸੇ ਸਮੇਂ ਆਸਟਰੀਆ ਦੇਸ਼ 'ਚ ਭਾਰਤ ਤੇ ਪ੍ਰਤੀਨਿਧ ਸ੍ਰੀ ਯੋਗੇਸ਼ ਮੋਹਨ ਤਿਵਾੜੀ ਆਏ ਫੁੱਲਾਂ ਦਾ ਹਾਰ ਭੇਟ ਕਰਕੇ ਨਮਸਕਾਰ ਕੀਤੀ। ਗਰੀਬ ਨਿਵਾਜ ਜੀ ਨੇ ਇਸ਼ਾਰਾ ਕਰਕੇ ਸੱਜੇ ਪਾਸੇ ਤਿਵਾੜੀ ਜੀ ਨੂੰ ਬਿਠਾਇਆ। ਕੀਰਤਨ ਦੀ ਸਮਾਪਤੀ ਤੋਂ ਬਾਅਦ ਸੇਵਕ ਹਰਪਾਲ ਸਿੰਘ ਨੇ ਹਿੰਦੀ ਵਿਚ ਭਾਸ਼ਣ ਕਰਦਿਆਂ ਨਾਮਧਾਰੀ ਪੰਥ ਬਾਰੇ ਸਾਰੀ ਜਾਣਕਾਰੀ ਦਿੱਤੀ। ਉਪਰੰਤ ਸੱਚੇ ਪਾਤਸ਼ਾਹ ਜੀ ਨੇ ਪਵਿੱਤਰ ਉਪਦੇਸ਼ ਦੁਨੀਆਂ ਦੇ ਭਲੇ ਵਾਸਤੇ ਬਖਸ਼ਿਸ਼ ਕੀਤਾ। ਸੱਚੇ ਪਾਤਸ਼ਾਹ ਜੀ ਨੇ ਤਿਵਾੜੀ ਜੀ ਨੂੰ ਮਾਸ ਸ਼ਰਾਬ ਦਾ ਤਿਆਗ ਕਰਨ ਲਈ ਹੁਕਮ ਕੀਤਾ। ਉਨ੍ਹਾਂ ਦਾ ਮਨ ਨਹੀਂ ਸੀ ਕਰ ਰਿਹਾ ਤਾਂ ਗਰੀਬ ਨਿਵਾਜ ਜੀ ਨੇ ਆਪ ਹੀ ਕਿਰਪਾ ਕਰਕੇ ਹੁਕਮ ਕੀਤਾ, 'ਹੌਲੀ ਹੌਲੀ ਛਡ ਦਿਓ।' ਤਿਵਾੜੀ ਜੀ ਘਰੋਂ ਬੀਬੀ ਜੀ ਤੇ ਬੇਟਾ ਵੀ ਨਾਲ ਆਏ ਸਨ। ਤਿੰਨਾਂ ਨੂੰ ਆਪ ਜੀ ਦੀ ਆਗਿਆ ਨਾਲ ਕੰਨ ਵਿਚ ਗੁਰਮੰਤਰ ਵੀ ਦਿੱਤਾ ਗਿਆ। ਹੋਰ ਵੀ ਕੁਝ ਸਰੀਰਾਂ ਨੂੰ ਗੁਰਮੰਤਰ ਸੰਤ ਸੁਰਿੰਦਰ ਸਿੰਘ ਮਨਚੰਦਾ ਨੇ ਹੀ ਦਿੱਤਾ। ਭਾਰਤੀ ਰਾਜਦੂਤ ਨੂੰ ਗਰੀਬ ਨਿਵਾਜ ਜੀ ਨੇ ਉੱਨ ਦੀ ਮਾਲਾ ਤੇ ਕੁਝ ਇਤਿਹਾਸ ਦੀਆਂ ਪੁਸਤਕਾਂ ਵੀ ਬਖਸ਼ਿਸ਼

ਕੀਤੀਆਂ। ਉਪਰੰਤ ਗਰੀਬ ਨਿਵਾਜ ਜੀ ਉਪਰ ਕਮਰੇ ਵਿਚ ਆਕੇ ਜਲਪਾਣੀ ਛਕ ਕੇ 9.30 ਵਜੇ ਬਿਰਾਜੇ।

**15-5-1998 ਵੀਆਨਾ-ਲੰਡਨ-ਹੀਥਰੋ-ਫੁਲਮਰ-ਲਿਸਟਰ-ਸਾਊਥਾਲ-**

ਅਹੂਜਾ ਜੀ ਦੇ ਘਰ ਵਿਚ ਹੀ ਰਾਗੀ ਸਿੰਘ ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਸਨ, ਗਰੀਬ ਨਿਵਾਜ ਜੀ ਨੇ ਦਰਸ਼ਨ ਦਿੱਤੇ। ਸਮਾਪਤੀ ਦੀ ਅਰਦਾਸ ਤੋਂ ਬਾਅਦ ਉਪਰ ਕਮਰੇ ਵਿਚ ਆਕੇ ਚੰਡੀ ਦੀ ਵਾਰ ਪੜ੍ਹਕੇ ਅਰਦਾਸ ਕੀਤੀ। ਪ੍ਰਸ਼ਾਦਾ ਛਕਿਆ ਤੇ ਕੁਝ ਸਮੇਂ ਬਾਅਦ ਹੀ ਅਹੂਜਾ ਜੀ ਦੀ ਕਾਰ ਵਿਚ ਬਰਾਜਮਾਨ ਹੋਏ। ਠੀਕ 6.30 ਵਰਜੇ ਰਵਾਨਗੀ ਹੋਈ, ਏਅਰਪੋਰਟ ਪੁਜਕੇ ਕਾਰ ਵਿਚ ਬੈਠੇ ਰਹੇ। ਸੱਚੇ ਪਾਤਸ਼ਾਹ ਜੀ ਸਾਰਿਆਂ ਨੂੰ ਅਸ਼ੀਰਵਾਦ ਦਿੰਦਿਆਂ ਹੋਇਆਂ ਅੰਦਰ ਆ ਕੇ ਇਮੀਗਰੇਸ਼ਨ ਕਰਵਾਕੇ ਅਗੇ ਆ ਕੇ ਇਕ ਸਟਾਲ ਤੋਂ ਕੀਰਿੰਗ ਖਰੀਦੇ ਤੇ ਬੋਰਡਿੰਗ ਕਰਾਕੇ ਬ੍ਰਿਟਿਸ਼ ਏਅਰਵੇਜ਼ ਦੇ ਬੋਇੰਗ 787 'ਚ ਆਕੇ ਬਿਰਾਜਮਾਨ ਹੋਏ। ਇਥੋਂ ਜਹਾਜ਼ ਨੇ ਠੀਕ 8.16 ਵਜੇ ਉਡਾਨ ਭਰੀ, ਪੌਣੇ ਦੋ ਘੰਟਿਆਂ ਦਾ ਸਫਰ ਤਹਿ ਕਰਕੇ ਜਹਾਜ ਹੀਥਰੋ ਇੰਟਰਨੈਸ਼ਲ ਏਅਰ ਪੋਰਟ ਤੇ 9.01 ਵਜੇ ਉਤਰਿਆ। ਜਹਾਜ ਵਿਚੋਂ ਬਾਹਰ ਆ ਕੇ ਸਮਾਨ ਲੈ ਕੇ ਹੋਰ ਅਗੇ ਆਏ ਇਥੇ ਟਰਮੀਨਲ 1 ਤੇ ਹੀ ਸੰਗਤਾਂ ਸਵਾਗਤ ਲਈ ਪੁਜੀਆਂ ਹੋਈਆਂ ਸਨ। ਸਭ ਨੇ ਨਮਸਕਾਰ ਕਰਨ ਤੋਂ ਪਹਿਲਾਂ ਜੈਕਾਰਿਆਂ ਨਾਲ ਸਵਾਗਤ ਕੀਤਾ। ਸਰਵਣ ਸਿੰਘ ਹੱਥ ਜੋੜਕੇ ਰੋਲਜ਼ ਰਾਇਸ ਕਾਰ ਦੇ ਪਾਸ ਤਿਆਰ-ਬਰ-ਤਿਆਰ ਖੜੇ ਸਨ। ਗਰੀਬ ਨਿਵਾਜ ਜੀ ਕਾਰ 'ਚ ਬਰਾਜਮਾਨ ਹੋਏ, ਨਾਲ ਹੀ ਪਿਛਲੇ ਪਾਸੇ ਹਰਵਿੰਦਰ ਸਿੰਘ ਸਿਆਣ ਮਰਸਡੀਜ਼ 600 ਲਈ ਤਿਆਰ ਖੜੇ ਸਨ।

ਏਥੋਂ ਚਲਕੇ ਇਕ ਹਸਪਤਾਲ ਵਿਚ ਸੰਤ ਗੁਰਬਚਨ ਸਿੰਘ ਸਿਆਣ ਦੇ ਘਰੋਂ ਮਾਈ ਨੂੰ ਦਰਸ਼ਨ ਦਿੱਤੇ। ਗਰੀਬ ਨਿਵਾਜ ਜੀ ਨੇ ਮਾਈ ਦੀ ਸਿਹਤ ਬਾਰੇ ਪੁਛਿਆ ਤਾਂ ਸੰਤਾਂ ਨੇ ਬੜੇ ਹੀ ਸ਼ਰਧਾ ਭਰਪੂਰ ਸ਼ਬਦਾਂ 'ਚ ਕਿਹਾ ਜਦੋਂ ਆਪ ਜੀ ਦਾ ਜਹਾਜ ਇੰਗਲੈਂਡ ਦੀ ਧਰਤੀ ਤੇ ਉਤਰਿਆ, ਉਸੇ ਵਕਤ ਹੀ ਇਸ ਨੇ ਅੱਖਾਂ ਖੋਲ੍ਹ ਲਈਆਂ। ਆਪ ਜੀ ਨੇ ਕਿਰਪਾ ਕੀਤੀ ਮੋੜਾ ਪਿਆ ਏ। ਗਰੀਬ ਨਿਵਾਜ ਜੀ ਨੇ ਗੁਟਕਾ ਤੇ ਮਾਲਾ ਵੀ ਬਖਸ਼ਿਸ਼ ਕੀਤੀ। ਇਥੋਂ ਚਲਕੇ ਸਿੱਧਾ ਲਿਸਟਰ ਸ਼ਹਿਰ ਦੇ ਜਨਰਲ ਹਸਪਤਾਲ ਵਿਚ ਸਵਰਗੀ ਠਾਕਰ ਸ਼ਮਸ਼ੇਰ ਸਿੰਘ ਦੇ ਘਰੋਂ ਬੀਬੀ ਗੁਰਸ਼ਰਨ ਕੌਰ ਨੂੰ ਦਰਸ਼ਨ ਦਿੱਤੇ। ਬਲੋ ਜੀ ਦੇ ਘਰੋਂ ਬੀਬੀ ਬਲਜੀਤ ਕੌਰ, ਠਾਕੁਰ ਜੀ ਦੀਆਂ ਦੋਨੋਂ ਬੇਟੀਆਂ ਛੋਟੀ ਤੇ ਨਿਕੀ, ਦਾਮਾਦ ਸ. ਜਗਦੀਪ ਸਿੰਘ ਵੀ ਇਥੇ ਬੀਬੀ ਜੀ ਪਾਸ ਹੀ ਖੜੇ ਸਨ। ਸਭ ਨੇ ਨਮਸਕਾਰ ਕੀਤੀ। ਬੀਬੀ ਬਲਜੀਤ ਨੇ ਅਰਜ਼ ਕੀਤੀ ਆਪ ਜੀ ਦੀ ਕਿਰਪਾ ਨਾਲ ਗੋਰੇ (ਰਣਜੀਤ ਸਿੰਘ ਫਲੋਰਾ) ਨੇ ਬਹੁਤ ਦੌੜ ਭੱਜ ਕੀਤੀ ਏ। ਬਾਹਰ ਆਕੇ ਬੀਬੀ ਛੋਟੀ ਨੂੰ ਗਰੀਬ ਨਿਵਾਜ ਜੀ ਨੇ ਹੁਕਮ ਕੀਤਾ ਮਾਇਆ ਦੀ ਜ਼ਰੂਰਤ ਹੋਵੇਗੀ ਲੈ ਲਵੋ। ਉਸੇ ਵਕਤ ਹੀ ਬੀਬੀ ਛੋਟੀ ਨੇ ਬੜੀ ਹੀ ਅਧੀਨਗੀ ਨਾਲ ਹੱਥ ਜੋੜਕੇ ਅਰਜ਼ ਕੀਤੀ ਹਸਪਤਾਲ ਦਾ ਖਰਚਾ ਤਾਂ ਸਰਕਾਰੀ ਹੀ ਹੋਣਾ ਹੈ। ਬਾਕੀ ਆਪ ਜੀ ਦੀ ਬੜੀ ਕਿਰਪਾ ਹੈ, ਆਪ ਜੀ ਪਾਸੋਂ ਹੀ ਲੈਣਾ ਹੈ ਸਭ ਕੁਝ।

ਏਥੋਂ ਹਸਪਤਾਲ ਤੋਂ ਚਲਕੇ ਰਣਜੀਤ ਸਿੰਘ ਫਲੋਰਾ ਦੇ ਘਰ ਦਰਸ਼ਨ ਦੇ ਕੇ ਸਰਵਣ ਸਿੰਘ ਤੂਰ ਦੇ ਘਰ ਪੁਜੇ। ਥਲੇ ਹੀ ਕੁਰਸੀ ਸੋਫੇ ਤੇ ਬਰਾਜਮਾਨ ਹੋਏ। ਸੰਗਤਾਂ ਨੇ ਨਮਸਕਾਰ ਕੀਤੀ ਤੇ ਫੇਰ ਕਮਰੇ 'ਚ ਆ ਕੇ ਜਲ ਪਾਣੀ ਛਕਿਆ। ਕੁਝ ਸਮੇਂ ਬਾਅਦ ਇਥੋਂ ਚਲ ਕੇ ਸਰਵਣ ਸਿੰਘ ਤੂਰ ਦੇ ਵਡੇ ਲੜਕੇ ਦੇ ਸਹੁਰਿਆਂ ਵੱਲ ਦਰਸ਼ਨ ਦਿੱਤੇ। ਸਹੁਰਾ ਸ. ਰੇਸ਼ਮ ਸਿੰਘ ਚੜ੍ਹਾਈ ਕਰ ਗਿਆ ਸੀ, ਆਪ ਜੀ ਨੇ ਪਰਿਵਾਰ ਨੂੰ ਹੌਸਲਾ ਦਿੱਤਾ ਤੇ ਨਾਲ ਹੀ ਹੁਕਮ ਕੀਤਾ ਤੁਸੀਂ ਸਾਰੇ ਉਸ ਦੇ ਲਈ ਅਰਦਾਸ ਕਰਕੇ ਬਖਸ਼ਿਸ਼ ਮੰਗੋ ਕਿ ਅਗੇ ਉਸ ਨੂੰ ਕੋਈ ਤਕਲੀਫ ਨਾ ਹੋਏ ਸੁਖ ਮਿਲੇ। ਇਥੋਂ ਚਲਕੇ ਅਗੇ ਆ ਕੇ ਇਕ ਪੰਪ ਤੇ ਆਕੇ ਗੱਡੀਆਂ ਰੋਕੀਆਂ, ਇਥੇ ਹੀ ਸ. ਰਜਿੰਦਰ ਸਿੰਘ ਰਾਜਾ ਤੇ ਜਸਬੀਰ ਸਿੰਘ ਪੰਨਵ ਨੇ ਆ ਕੇ ਨਮਸਕਾਰ ਕੀਤੀ। ਇਥੇ ਹੀ ਭਾਰਤੀ ਬੰਦਿਆਂ ਨੂੰ ਦੇਖਕੇ ਭਾਰਤੀ ਟਾਟਾ ਗੱਡੀ ਬਾਰੇ ਬਚਨ ਕੀਤਾ, 'ਜਿਹੜੀ ਸਫਾਰੀ ਨਵੀਂ ਔਣੀ ਦੇ ਉਹ ਗੱਡੀ ਜੀਵਨ ਨਗਰ ਦੇ ਇਲਾਕੇ ਦੇ ਜ਼ੁੰਮੇਵਾਰ ਹਰਮੀਤ ਸਿੰਘ ਚੇਅਰਮੈਨ ਨੂੰ ਦੇਈਏ।' ਇਥੋਂ ਚਲਕੇ 68 ਹੈਂਬਰੋ ਰੋਡ, ਸਾਊਥਾਲ ਗੁਰਦੀਪ ਸਿੰਘ ਵਿਰਦੀ ਪੁਤਰ ਬੀਬੀ ਪ੍ਰਕਾਸ਼ ਕੌਰ ਦੇ ਘਰ ਆਏ। ਥਲੇ ਹੀ ਸੋਫੇ ਤੇ ਬਿਰਾਜਮਾਨ

ਹੋਏ, ਪਰਿਵਾਰ ਦੇ ਹੋਰ ਵੀ ਕੁਝ ਸਰੀਰਾਂ ਨੇ ਨਮਸਕਾਰ ਕੀਤੀ। ਉਪਰ ਕਮਰੇ 'ਚ ਆਕੇ ਇਸ਼ਨਾਨ ਪਾਣੀ ਕਰਕੇ ਪ੍ਰਸ਼ਾਦਾ ਛਕਿਆ ਤੇ ਏਥੇ ਹੀ ਕਮਰੇ 'ਚ ਬਰਾਜਮਾਨ ਹੋਏ। ਗੁਟਕੇ ਤੋਂ ਪਾਠ ਕੀਤਾ ਤੇ ਟੈਲੀਫੋਨ ਵੀ ਕਈ ਥਾਈਂ ਕੀਤੇ।

ਸਵਾ 6 ਵਜੇ ਏਥੋਂ ਚਲਕੇ ਨੇੜੇ ਹੀ SKLP Sports and Community Centre ਪੁਜੇ। ਅੰਦਰ ਆਕੇ ਆਸਣ ਤੇ ਬਿਰਾਜਮਾਨ ਹੋ ਕੇ ਦਰਸ਼ਨ ਦਿੱਤੇ, ਠੀਕ 6.30 ਵਜੇ ਸੇਵਕ ਹਰਪਾਲ ਸਿੰਘ ਨੇ ਨਾਮ ਸਿਮਰਨ ਦੀ ਅਰਦਾਸ ਕੀਤੀ। 1 ਘੰਟਾ ਨਾਮ ਸਿਮਰਨ ਕਰਨ ਤੋਂ ਬਾਅਦ ਰਾਗੀ ਸਿੰਘਾਂ (ਕਮਲ ਜੀ, ਜਗੀਰ ਸਿੰਘ, ਗੁਰਸ਼ਰਨ ਸਿੰਘ, ਹਰਮਿੰਦਰ ਸਿੰਘ, ਜਸਪਾਲ ਸਿੰਘ ਰੰਧਾਵਾ) ਨੇ ਕੀਰਤਨ ਕੀਤਾ। ਸਮਾਪਤੀ ਦੀ ਅਰਦਾਸ ਤੋਂ ਬਾਅਦ ਕਈ ਪਤਵੰਤੇ ਸੱਜਣ ਆਏ ਹੋਏ ਸਨ। ਇਕ ਕੌਂਸਲਰ ਨੂੰ ਸਿਰੋਪਾਓ ਬਖਸ਼ਿਸ਼ ਕੀਤਾ। ਫੇਰ ਉਸ ਨੇ ਲੈਕਚਰ ਵੀ ਦਿੱਤਾ। ਸ਼੍ਰੀ ਅਸ਼ੋਕ ਜੀ, ਸੰਜੀਵ ਲੂੰਬਾ ਤੇ ਉਹਨਾਂ ਦੇ ਘਰੋਂ ਬੀਬੀ ਜੀ, ਉਸਤਾਦ ਸ਼ਫਾਤ ਅਹਿਮਦ ਖਾਂ ਨੂੰ ਮਾਲਾ ਬਖਸ਼ਿਸ਼ ਕੀਤੀਆਂ। ਉਪਰੰਤ ਆਪ ਜੀ ਨੇ ਪਵਿੱਤਰ ਉਪਦੇਸ਼ 8.17 ਵਜੇ ਬਖਸ਼ਿਸ਼ ਕੀਤਾ। ਇਥੋਂ ਚਲ ਕੇ ਡੇਰੇ ਹੈਬਰੋਂ ਰੋਡ ਆਏ। ਉਪਰ ਕਮਰੇ 'ਚ ਜਾ ਕੇ ਕਾਕਾ ਜੈ ਸਿੰਘ ਨੂੰ ਹੁਕਮ ਕੀਤਾ, "ਦੁੱਧ ਬੋਤਲ ਵਾਲਾ ਜਿਸ ਤੇ ਗੋਲਡਨ ਨਿਸ਼ਾਨ ਹੁੰਦਾ ਏ, ਉਹ ਪੀਆ ਕਰ ਤੇ 20 ਬਦਾਮਾਂ ਦੀਆਂ ਗਿਰੀਆਂ ਰੋਜ਼ਾਨਾ ਖਾਇਆ ਕਰ ਤੇ ਫੇਰ ਹੌਲੀ ਹੌਲੀ ਵਧਾਉਣੀਆਂ ਨੇ ਤੇ ਰੋਜ਼ ਡੰਡ ਬੈਠਕਾਂ ਵੀ ਮਾਰਿਆ ਕਰ। ਏਥੇ ਏਹ ਤੂੰ ਆਪ ਸਭ ਕੁਝ ਕਰਨਾ ਏ, ਏਥੇ ਆਦਮੀ ਨਹੀਂ ਦੇ ਸਕਣਾ ਭਾਵ ਸੇਵਾ ਲਈ।" ਅੱਜਕਲ ਕਾਕਾ ਜੈ ਸਿੰਘ ਏਥੇ ਲੰਡਨ 'ਚ ਪੜ੍ਹਾਈ ਕਰਦਾ ਹੈ। ਇਥੇ ਹੀ ਡਾ. ਤੇਜਿੰਦਰ ਸਿੰਘ ਦਿਓਰਾ ਪਾਸੋਂ ਗੋਡਿਆਂ ਦੀ ਟ੍ਰੀਟਮੈਂਟ ਲਈ ਰਾਤ 10.30 ਵਜੇ ਬਿਰਾਜੇ।

### 16.5.1998 ਸਾਊਥਾਲ-ਲੰਡਨ-ਹੀਥਰੋ-ਸ਼ੈਨਨ (ਆਇਰਲੈਂਡ)

ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਪਾਣੀ ਕਰਕੇ ਨਾਮ ਸਿਮਰਨ 'ਚ ਲੀਨ ਹੋਏ। ਕੁਝ ਸਮਾਂ ਬਾਅਦ ਥੱਲੇ ਆ ਕੇ ਗੱਡੀ ਵਿਚ ਬੈਠਕੇ ਨਾਮਧਾਰੀ ਸੈਂਟਰ ' ਦਰਸ਼ਨ ਦੇਣ ਵਾਸਤੇ ਰਵਾਨਾ ਹੋਏ। ਸੈਂਟਰ ਦੇ ਵਿਚ ਜਗਤਾਰ ਸਿੰਘ ਵਿਰਦੀ ਦੇ ਉਦਮ ਸਦਕਾ ਸਾਧ ਸੰਗਤ ਨਾਮ ਸਿਮਰਨ ਦਾ ਜਪ ਪ੍ਰਯੋਗ ਰੋਜ਼ਾਨਾ ਕਰਦੀ ਹੈ। ਗਰੀਬ ਨਿਵਾਜ ਜੀ ਜਦੋਂ ਸੈਂਟਰ ਦੇ ਬਾਹਰ ਹੀ ਪਹੁੰਚੇ ਤਾਂ ਪਤਾ ਲਗਾ ਕਿ ਅੱਜ ਸੰਗਤਾਂ ਨੇ ਜਪ ਪ੍ਰਯੋਗ SKLP ਸਪੋਰਟਸ ਅਤੇ ਕਮਿਊਨਿਟੀ ਸੈਂਟਰ ਵਿਚ ਹੀ ਰੱਖਿਆ ਹੈ ਕਿਉਂਕਿ ਆਸਾ ਦੀ ਵਾਰ ਦਾ ਕੀਰਤਨ ਉਸ ਹਾਲ ਵਿਚ ਹੋਣਾ ਸੀ। ਏਥੋਂ ਚਲਕੇ SKLP ਦੇ ਹਾਲ ਵਿਚ ਦਰਸ਼ਨ ਦਿੱਤੇ। ਇੰਗਲੈਂਡ ਦੇ ਲੋਕਲ ਰਾਗੀ ਸਿੰਘ (ਕਮਲਨੈਨ ਸਿੰਘ, ਜਗੀਰ ਸਿੰਘ, ਜਸਪਾਲ ਸਿੰਘ ਰੰਧਾਵਾ, ਹਰਮਿੰਦਰ ਸਿੰਘ, ਗੁਰਸ਼ਰਨ ਸਿੰਘ, ਬਲਦੇਵ ਸਿੰਘ ਰਾਣੀਆਂ ਵਾਲੇ ਆਦਿ) ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਸਨ। ਸੰਗਤਾਂ ਨੇ ਵਾਰੀ ਵਾਰੀ ਆ ਕੇ ਨਮਸਕਾਰ ਕੀਤੀ ਤਾਂ ਆਪ ਜੀ ਨੇ ਮੁਸਕਰਾ ਕੇ ਖੁਸ਼ੀਆਂ ਬਖਸ਼ਿਸ਼ ਕੀਤੀਆਂ ਕਿਉਂਕਿ ਜਗਤਾਰ ਸਿੰਘ ਹੁਰੀਂ ਬੜਾ ਉਦਮ ਕਰਦੇ ਹਨ ਅੰਮ੍ਰਿਤ ਵੇਲੇ ਨਾਮ ਸਿਮਰਨ ਕਰਦੇ ਤੇ ਕਰੌਂਦੇ ਹਨ। ਏਸੇ ਤਰ੍ਹਾਂ ਹੀ ਬਰਮਿੰਘਮ ਗੁਰਦੁਆਰੇ ਤੇ ਅਪਟਨ ਲੇਨ ਗੁਰਦੁਆਰੇ ਵੀ ਸੰਗਤਾਂ ਜਪ ਪ੍ਰਯੋਗ ਵਿਚ ਆਕੇ ਨਾਮ ਸਿਮਰਨ ਕਰਦੀਆਂ ਹਨ। ਸਮਾਪਤੀ ਦੀ ਅਰਦਾਸ 4.40 ਵਜੇ ਸੇਵਕ ਰਛਪਾਲ ਸਿੰਘ ਨੇ ਕੀਤੀ। ਇਥੋਂ ਕਾਰ ਵਿਚ ਬਿਰਾਜਮਾਨ ਹੋਕੇ ਡੇਰੇ 68 ਹੈਂਬਰੋ ਰੋਡ ਆਕੇ ਚੰਡੀ ਦੀ ਵਾਰ ਪੜਕੇ ਪ੍ਰਸ਼ਾਦਾ ਛਕਿਆ ਤੇ ਕੁਝ ਸਮਾਂ ਆਰਾਮ ਕੀਤਾ। 7.30 ਵਜੇ ਉਠਕੇ ਇਸ਼ਨਾਨ ਪਾਣੀ ਕਰਕੇ ਤਿਆਰ ਹੋ ਕੇ ਠੀਕ 8 ਵਜੇ ਇਥੇ ਉਪਰ ਕਮਰੇ ਵਿਚ ਹੀ ਬਨਾਰਸ ਤੋਂ ਪ੍ਰਸਿੱਧ ਤਬਲਾਵਾਦਕ ਪੰਡਤ ਸ਼ਾਰਦਾ ਸਹਾਇ ਆਏ, ਫੁਲਾਂ ਦਾ ਗੁਲਦਸਤਾ ਗਰੀਬ ਨਿਵਾਜ ਜੀ ਦੇ ਚਰਨਾਂ ਵਿਚ ਰਖਕੇ ਨਮਸਕਾਰ ਕੀਤੀ। ਏਥੇ ਨੇੜੇ ਹੀ ਕਮਲਜੀਤ ਸਿੰਘ ਪਨੇਸਰ ਨੇ ਕਿਹਾ ਸਹਾਇ ਜੀ ਨੂੰ ਕਿ ਕਹੋ ਤਾਂ ਇਕ ਫੋਟੋ ਖਿਚ ਲਵਾਂ। ਪੰਡਤ ਜੀ ਨੇ ਕਿਹਾ ਜੇ ਫੋਟੋ ਖਿਚਣੀ ਹੈ ਤਾਂ ਨਮਸਕਾਰ ਕਰਦੇ ਹੀ ਖਿਚੋ। ਫੇਰ ਦੁਬਾਰਾ ਨਮਸਕਾਰ ਕੀਤੀ ਤਾਂ ਉਸ ਵਕਤ ਪਨੇਸਰ ਜੀ ਨੇ ਫੋਟੋ ਖਿਚ ਲਈ। ਸੱਚੇ ਪਾਤਸ਼ਾਹ ਜੀ ਨੇ ਪੰਡਿਤ ਜੀ ਦਾ ਹਾਲ ਚਾਲ ਪੁਛਿਆ ਤੇ ਬਚਨ ਕੀਤਾ ਤਾਂ ਉਨ੍ਹਾਂ ਨੇ ਅਗੋਂ ਕਿਹਾ, "ਆਜ ਕਾ ਦਿਨ ਮੇਰੇ ਲੀਯੇ ਧੰਨਯ ਹੈ ਆਪ ਕੇ ਦਰਸ਼ਨ ਹੋ ਗਏ।" ਗਰੀਬ ਨਿਵਾਜ

*ਬਨਾਰਸ ਤੋਂ ਪ੍ਰਸਿੱਧ ਤਬਲਾਵਾਦਕ ਪੰਡਤ ਸ਼ਾਰਦਾ ਸਹਾਇ ਆਏ, ਫੁਲਾਂ ਦਾ ਗੁਲਦਸਤਾ ਗਰੀਬ ਨਿਵਾਜ ਜੀ ਦੇ ਚਰਨਾਂ ਵਿਚ ਰਖਕੇ ਨਮਸਕਾਰ ਕੀਤੀ। ਏਥੇ ਨੇੜੇ ਹੀ ਕਮਲਜੀਤ ਸਿੰਘ ਪਨੇਸਰ ਨੇ ਕਿਹਾ ਸਹਾਇ ਜੀ ਨੂੰ ਕਿ ਕਹੋ ਤਾਂ ਇਕ ਫੋਟੋ ਖਿਚ ਲਵਾਂ। ਪੰਡਤ ਜੀ ਨੇ ਕਿਹਾ ਜੇ ਫੋਟੋ ਖਿਚਣੀ ਹੈ ਤਾਂ ਨਮਸਕਾਰ ਕਰਦੇ ਹੀ ਖਿਚੋ। ਫੇਰ ਦੁਬਾਰਾ ਨਮਸਕਾਰ ਕੀਤੀ ਤਾਂ ਉਸ ਵਕਤ ਪਨੇਸਰ ਜੀ ਨੇ ਫੋਟੋ ਖਿਚ ਲਈ। ਸੱਚੇ ਪਾਤਸ਼ਾਹ ਜੀ ਨੇ ਪੰਡਿਤ ਜੀ ਦਾ ਹਾਲ ਚਾਲ ਪੁਛਿਆ ਤੇ ਬਚਨ ਕੀਤਾ ਤਾਂ ਉਨ੍ਹਾਂ ਨੇ ਅਗੋਂ ਕਿਹਾ, "ਆਜ ਕਾ ਦਿਨ ਮੇਰੇ ਲੀਯੇ ਧੰਨਯ ਹੈ ਆਪ ਕੇ ਦਰਸ਼ਨ ਹੋ ਗਏ।"*

ਜੀ ਨੇ ਫਿਰ ਹੁਕਮ ਕੀਤਾ, "ਦਸੋ ਤੁਹਾਡੀ ਕੀ ਸੇਵਾ ਕਰੀਏ।" ਉਹਨੇ ਹੱਥ ਜੋੜ ਕੇ ਬੇਨਤੀ ਕੀਤੀ, "ਬਸ ਆਪ ਕੇ ਦਰਸ਼ਨ ਹੀ ਕਰਨੇ ਥੇ।" ਗਰੀਬ ਨਿਵਾਜ ਜੀ ਨੇ ਬਚਨ ਕੀਤਾ, "ਆਪ ਕੋ ਕੁਝ ਬੱਚੇ ਦੇਨੇ ਹੈਂ, ਆਪ ਕੀ ਕਾਪੀ ਭੀ ਹਮਾਰੇ ਪਾਸ ਹੋ ਜਾਏਗੀ।" ਪੰਡਿਤ ਜੀ ਨੇ ਹੱਥ ਜੋੜਕੇ ਅਧੀਨਗੀ ਨਾਲ ਬੇਨਤੀ ਕੀਤੀ, "ਜੋ ਆਪ ਕੀ ਆਗਿਆ।" ਗਰੀਬ ਨਿਵਾਜ ਜੀ ਨੇ ਹੁਕਮ ਕੀਤਾ, "ਕਲ ਸ਼ਾਮ ਕੋ 6.30 ਵਜੇ ਯਹੀਂ ਪਰ ਆ ਜਾਣਾ, ਬੱਚੋਂ ਕੋ ਭੀ ਬੁਲਾ ਲੇਂਗੇ।" ਪੰਡਿਤ ਸ਼ਾਰਦਾ ਸਹਾਇ ਜੀ ਨੇ ਨਮਸਕਾਰ ਕੀਤੀ ਤੇ ਥਲੇ ਆਏ।

ਕੁਝ ਚਿਰ ਬਾਅਦ 9 ਵਜੇ ਥੱਲੇ ਆ ਕੇ ਰੋਲਜ ਰਾਇਸ 'ਚ ਬਿਰਾਜਮਾਨ ਹੋ ਕੇ ਏਅਰਪੋਰਟ ਹੀਥਰੋ ਨੂੰ ਚਾਲੇ ਪਾਏ। ਟਰਮੀਨਲ 1 ਤੇ ਪੁਜੇ, ਅੰਦਰ ਆ ਕੇ ਚੈਕ ਇਨ ਕਰਵਾਇਆ। ਗਰੀਬ ਨਿਵਾਜ ਜੀ ਨੇ ਏਥੇ ਹੀ ਕੁਰਸੀ ਤੇ ਬੈਠਿਆਂ ਹੁਕਮ ਕੀਤਾ, "ਕਾਕੇ (ਜੈ ਸਿੰਘ) ਨੂੰ ਪੁਛ ਲੈ ਜੇ ਏਸ ਤਰ੍ਹਾਂ ਦੀ ਜੈਕਟ (ਜੇਹੀ ਮੈਂ ਪਾਈ ਹੋਈ ਸੀ) ਪਸੰਦ ਹੋਵੇ ਤਾਂ ਬਣਵਾਕੇ ਭੇਜ ਦੇਣੀ।" ਉਸ ਵੇਲੇ ਮੈਂ ਕਾਕਾ ਜੈ ਸਿੰਘ ਨੂੰ ਪੁਛਿਆ ਤਾਂ ਉਸ ਨੇ ਕਿਹਾ ਅਰਜ਼ ਕਰ ਦੋ ਠੀਕ ਹੈ ਪਸੰਦ ਹੈ। ਏਨੇ ਚਿਰ ਤਕ 'ਏਅਰ ਲਿੰਮਸ" ਜਹਾਜ ਵਾਲਿਆਂ ਵਲੋਂ ਇਕ ਕਰਮਚਾਰੀ ਬੀਬੀ ਆਈ, ਇਥੋਂ ਚਲਕੇ ਫਸਟ ਕਲਾਸ ਵਾਲੇ ਲੌਂਜ ਵਿਚ ਬਿਠਾਕੇ ਗਈ। ਕੁਝ ਸਮਾਂ ਬਾਅਦ ਇਥੋਂ ਚਲਕੇ AerLingus ਬੋਇੰਗ 737-400 ਵਿਚ ਜਾਕੇ ਪਹਿਲੀ ਰੋਅ ਵਿਚ ਹੀ ਸੀਟ ਤੇ ਬਿਰਾਜਮਾਨ ਹੋਏ। ਜਹਾਜ ਨੇ ਠੀਕ 11.55 ਤੇ ਉਡਾਨ ਭਰੀ, 55 ਮਿੰਟ ਦਾ ਸਫਰ ਤਹਿ ਕਰਕੇ ਆਇਰਲੈਂਡ ਦੇ ਸ਼ੈਨਨ ਸ਼ਹਿਰ ਦੇ ਇੰਟਰਨੈਸ਼ਨਲ ਏਅਰ ਪੋਰਟ ਤੇ ਜਾ ਕੇ ਉਤਾਰਿਆ।

ਜਹਾਜ ਵਿਚੋਂ ਐਰੋਬਰਿਜ ਰਾਹੀਂ ਬਾਹਰ ਆਏ ਤਾਂ ਅਗੇ ਪਰਮਜੀਤ ਸਿੰਘ ਨਿਓਤੇ ਸੰਗਤਾਂ ਸਹਿਤ ਸਵਾਗਤ ਲਈ ਖੜ੍ਹੇ ਸਨ। ਸਭ ਨੇ ਹਥ ਜੋੜ ਕੇ ਨਮਸਕਾਰ ਕੀਤੀ। ਨੇੜੇ ਹੀ ਵੀ. ਆਈ. ਪੀ. ਕਮਰੇ ਵਿਚ ਆਏ ਤੇ ਸੋਫੇ ਤੇ ਬੈਠੇ। ਸਾਰਿਆਂ ਨੇ ਵਾਰੀ ਵਾਰੀ ਚਰਨਾਂ ਤੇ ਆ ਕੇ ਨਮਸਕਾਰ ਕੀਤੀ। ਏਥੇ ਹੀ ਇਮੀਗਰੇਸ਼ਨ ਵਾਲਿਆਂ ਨੇ ਪਾਸਪੋਰਟ ਦੇਖੇ ਤੇ ਬਿਨਾਂ ਸਟੈਂਪ ਲਾਏ ਹੀ ਚਲੇ ਗਏ ਨਮਸਕਾਰ ਕਰਕੇ। ਗਰੀਬ ਨਿਵਾਜ ਜੀ ਨੇ ਵਿਜਟਰ ਪੁਸਤਕ ਤੇ ੧ਓੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ਤਰੀਕ ਸਹਿਤ ਆਪਣੇ ਕਰ ਕੰਵਲਾਂ ਨਾਲ ਲਿਖ ਦਿੱਤਾ। ਬਾਹਰ ਆ ਕੇ ਪਰਮਜੀਤ ਸਿੰਘ ਨਿਓਤੇ ਹੁਰਾਂ ਦੀ ਮਰਸਡੀਜ਼ 190 ਕਾਰ 'ਚ ਬੈਠਕੇ ਪਹਾੜੀ ਦੇ ਉਪਰ ਬਣੇ ਘਰ ਵਿਚ ਆ ਕੇ ਦਰਸ਼ਨ ਦਿੱਤੇ। ਪਰਿਵਾਰ ਨੇ ਨਮਸਕਾਰ ਕੀਤੀ। ਕਮਰੇ ਵਿਚ ਜਾਕੇ ਇਸ਼ਨਾਨ ਕੀਤਾ ਤੇ ਪ੍ਰਸ਼ਾਦਾ ਛਕ ਕੇ ਕੁਝ ਸਮਾਂ ਆਰਾਮ ਕੀਤਾ। 4.25 ਵਜੇ ਉਠਕੇ ਬਾਹਰ ਧੁਪੇ ਬੈਠਕੇ ਗੁਟਕੇ ਤੋਂ ਪਾਠ ਕੀਤਾ। ਫੇਰ ਇਸ਼ਨਾਨ ਪਾਣੀ ਕਰਕੇ ਗੁਰਮੁਖ ਸਿੰਘ ਨਿਓਤੇ ਪੁਤਰ ਪਰਮਜੀਤ ਸਿੰਘ ਨਿਓਤੇ ਦੀ BMW ਕਾਰ ਵਿਚ ਬਰਾਜਮਾਨ ਹੋ ਕੇ ਸੈਂਨਨ ਐਵੀਏਸ਼ਨ ਵਰਡ ਆਕੇ ਦਰਸ਼ਨ ਦਿੱਤੇ। ਇਹ ਕੰਪਨੀ ਜਹਾਜਾਂ ਦੀਆਂ ਮੋਟਰਾਂ ਦੀ ਵਾਈਡਿੰਗ ਦਾ ਕੰਮ ਕਰਦੀ ਹੈ। ਅੰਦਰ ਆਏ ਤਾਂ ਅਗੋਂ Mr. LACEY CONOLLY ਨੇ ਫੁੱਲਾਂ ਦਾ ਬੁਕਾ ਭੇਟ ਕਰਕੇ ਹੱਥ ਜੋੜ ਕੇ ਨਮਸਕਾਰ ਕੀਤੀ। ਅੰਦਰ ਵਰਕਸ਼ਾਪ ਦੇ ਵਿੱਚ ਚਕਰ ਲਗਾਇਆ ਤੇ ਪਰਮਜੀਤ ਸਿੰਘ ਹੁਰਾਂ ਸਾਰਾ ਦੱਸਿਆ ਕਿ ਕੀ-ਕੀ ਕਿਸ ਤਰ੍ਹਾਂ ਵਾਈਡਿੰਗ ਦਾ ਕੰਮ ਕਰੀਦਾ ਹੈ। ਫਿਰ ਆਫਿਸ ਵਿਚ ਦਰਸ਼ਨ ਦਿੱਤੇ ਕੁਰਸੀ ਤੇ ਬੈਠਕੇ, ਇਥੇ ਹੀ ਪਰਮਜੀਤ ਸਿੰਘ ਹੁਰਾਂ ਨੇ

ਪਾਰਟਨਰ Mr. LACEY ਤੇ ਸਾਰੇ ਸਟਾਫ ਦੀ ਜਾਣਕਾਰੀ ਕਰਵਾਈ ਤੇ ਨਾਲ ਹੀ ਦੱਸਿਆ ਕਿ ਅਸੀਂ ਇਸ ਕੰਪਨੀ ਵਿਚ 7 ਭਾਈਵਾਲ ਹਾਂ। Mr LACEY ਦਾ 40% ਹਿਸਾ ਹੈ ਤੇ ਬਾਕੀਆਂ ਦਾ 10%-10% ਹਿੱਸਾ ਹੈ। ਏਥੇ ਹੀ Mr. LACEY ਨੇ ਗਰੀਬ ਨਿਵਾਜ ਜੀ ਨੂੰ ਇਕ ਗਿਫਟ ਭੇਟ ਕੀਤਾ। ਇਹ ਥਾਂ ਕਿਰਾਏ ਤੇ ਲਈ ਹੋਈ ਹੈ। ਏਥੇ ਨੇੜੇ ਹੀ ਆਪਣੀ ਥਾਂ ਲੈ ਕੇ ਵੀ ਬਣਾ ਰਹੇ ਹਨ, ਉਥੇ ਵੀ ਦਰਸ਼ਨ ਦਿੱਤੇ। ਪ੍ਰਸ਼ਾਦ ਨਾ ਹੋਣ ਕਰਕੇ ਗਰੀਬ ਨਿਵਾਜ ਜੀ ਨੇ ਉਸੇ ਤਰ੍ਹਾਂ ਹੀ ਇੱਟ ਰੱਖ ਦਿੱਤੀ।

ਇਥੋਂ ਚਲਕੇ ਨੇੜੇ ਹੀ ਗੁਰਮੁਖ ਸਿੰਘ ਪੁੱਤਰ ਸੂਬਾ ਤਰਸੇਮ ਸਿੰਘ ਭਮਰਾ ਦੇ ਨਵੇਂ ਲਏ ਘਰ ਵਿਚ ਦਰਸ਼ਨ ਦਿੱਤੇ। ਇਥੇ ਹੀ ਗੁਰਮੁਖ ਸਿੰਘ ਭਮਰਾ ਤੇ ਗੁਰਮੁਖ ਸਿੰਘ ਨਿਓਤੇ ਨੂੰ ਸਿੰਘਣੀਆਂ ਸਮੇਤ ਹੁਕਮ ਕੀਤਾ, "ਨਾਮ ਸਿਮਰਨ ਵਲ ਧਿਆਨ ਜਿਆਦਾ ਦਿਆ ਕਰੋ, ਘਟੋ ਘਟ ਇਕ ਘੰਟਾ ਰੋਜ਼ਾਨਾ ਜ਼ਰੂਰ ਕਰਿਆ ਕਰੋ। ਇਹ ਦੋਵੇਂ ਬੀਬੀਆਂ ਮੋਸ਼ੀ ਤਨਜ਼ਾਨੀਆ ਦੇ ਨਿਵਾਸੀ ਸ. ਦਲਜੀਤ ਸਿੰਘ ਦੀਆਂ ਬੇਟੀਆਂ ਹਨ। ਇਥੋਂ ਚਲਕੇ ਵਾਪਸ ਡੇਰੇ ਆ ਕੇ ਜਲ ਪਾਣੀ ਛਕਿਆ ਤੇ ਬਾਹਰ ਘਾਹ ਤੇ ਆਕੇ ਦਰਸ਼ਨ ਦਿਤੇ। ਏਥੇ ਹੀ ਕੁਝ ਸਰੀਰਾਂ ਨੂੰ ਗਰੀਬ ਨਿਵਾਜ ਜੀ ਨੇ ਹੁਕਮ ਅਨੁਸਾਰ ਕੰਨ 'ਚ ਭਜਨ ਦੱਸਿਆ। ਉਪਰੰਤ ਗਰੀਬ ਨਿਵਾਜ ਜੀ ਨੇ ਪਵਿੱਤਰ ਉਪਦੇਸ਼ ਵੀ 7.15 ਵਜੇ ਕਿਰਪਾ ਕੀਤੀ। 7.20 ਵਜੇ ਆਪ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਦੀ ਅਰਦਾਸ ਹੋਈ। 1 ਘੰਟਾ ਨਾਮ ਸਿਮਰਨ ਤੋਂ ਬਾਅਦ ਸ. ਜਤਿੰਦਰਪਾਲ ਸਿੰਘ (ਇੰਡੀਅਨ ਐਂਬੈਸੀ 'ਚ ਵੀਜ਼ਾ ਵਿਭਾਗ ਦੇ ਕਰਮਚਾਰੀ) ਨੇ ਤਿੰਨਤਾਲ ਵਿਚ ਸ਼ਬਦ ਗਾਇਆ।

***ਇਸੁ ਤਨ ਧਨ ਕੋ ਕਿਆ ਗਰਬਈਆ***
***ਰਾਮ ਨਾਮੁ ਕਾਹੇ ਨ ਦ੍ਰਿੜ੍ਹੀਆ।।***

ਦਲਜੀਤ ਸਿੰਘ ਸੋਧੀ ਦੀਆਂ ਦੋਨੋਂ ਬੇਟੀਆਂ ਨੇ ਇਕ ਗੀਤ ਗਾਇਆ -

*ਧੰਨ ਸਤਿਗੁਰੂ ਜਗਜੀਤ ਪਿਆਰਾ*
*ਸੋਮਾ ਪਰਉਪਕਾਰਾਂ ਦਾ।*

ਅਖੀਰ ਵਿਚ ਪਰਮਜੀਤ ਸਿੰਘ ਹੁਰਾਂ ਦੇ ਦੋਨੋਂ ਜਵਾਈਆਂ ਗੁਰਸ਼ਰਨ ਸਿੰਘ ਅਤੇ ਹਰਮਿੰਦਰ ਸਿੰਘ ਹੁਰਾਂ ਨੇ ਕੀਰਤਨ ਕੀਤਾ-

***ਸੂਰਾ ਸੋ ਪਹਿਚਾਨੀਐ***
***ਜੋ ਲਰੈ ਦੀਨ ਕੇ ਹੇਤ।।***

ਸਮਾਪਤੀ ਦੀ ਅਰਦਾਸ ਤੋਂ ਬਾਅਦ ਅੰਦਰ ਆਏ ਤੇ ਇਥੇ ਹੀ ਪਰਮਜੀਤ ਸਿੰਘ ਹੁਰਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਹੁਰਾਂ ਦੇ ਕੁੜਤੇ ਦੇ ਦਰਸ਼ਨ ਕਰਾਏ। ਫੇਰ ਉਪਰ ਕਮਰੇ ਵਿਚ ਆਕੇ ਜਲਪਾਣੀ ਛਕਕੇ 10.30 ਵਜੇ ਬਰਾਜੇ।

**17-5-1998- ਸ਼ੈਨਨ-ਲੰਡਨ ਹੀਥਰੋ-ਈਸਟੈਂਮ-ਸਾਊਥਾਲ**

ਅੰਮ੍ਰਿਤ ਵੇਲੇ 2.30 ਵਜੇ ਉਠਕੇ ਇਸ਼ਨਾਨ ਪਾਣੀ ਕਰਕੇ ਗੁਟਕੇ ਤੋਂ ਪਾਠ ਕੀਤਾ। ਏਥੇ ਹੀ ਥੱਲੇ ਆ ਕੇ ਦਰਸ਼ਨ ਦਿੱਤੇ, ਆਸਾ ਦੀ ਵਾਰ ਦਾ ਕੀਰਤਨ ਦੋਨੋਂ ਸੁਰਧਰ ਭਰਾ ਹੀ ਕਰ ਰਹੇ ਸਨ। ਏਨ੍ਹਾਂ ਦੇ ਨਾਲ ਹੀ ਗੁਰਮੁਖੀ ਚਿਟਾ ਦਸਤਾਰਾ ਬੰਨ੍ਹੀ ਸ. ਜਤਿੰਦਰ ਸਿੰਘ ਵੀ ਵਾਜਾ ਲੈ ਕੇ ਬੈਠੇ ਹੋਏ ਸਾਥ ਦੇ ਰਹੇ ਸਨ। ਗਰੀਬ ਨਿਵਾਜ ਜੀ ਉਹਨਾਂ ਨੂੰ ਨਿਹਾਰਦਿਆਂ ਹੀ ਖੁਸ਼ੀ ਪ੍ਰਗਟ ਕੀਤੀ। ਸਮਾਪਤੀ ਦੀ ਅਰਦਾਸ 4.45 ਨੂੰ ਹੋਣ ਤੋਂ ਬਾਅਦ ਪ੍ਰਸ਼ਾਦਾ ਛਕ ਕੇ ਉਪਰ ਆਏ। ਚੰਡੀ ਦੀ ਵਾਰ ਦਾ ਪਾਠ ਕਰਕੇ ਬਿਰਾਜੇ। 7 ਵਜੇ ਉਠਕੇ ਇਸ਼ਨਾਨ ਕਰਕੇ ਥੱਲੇ ਆ ਕੇ BMW ਕਾਰ ਵਿਚ ਬੈਠੇ, ਇਹ ਗੁਰਮੁਖ ਸਿੰਘ ਨਿਓਤੇ ਦੀ ਕਾਰ ਗੁਰਮੁਖ ਸਿੰਘ ਭੰਮਰਾ ਨੇ ਡਰਾਈਵ ਕੀਤੀ। ਸ਼ੈਨਨ ਏਅਰਪੋਰਟ ਤੇ ਆ ਕੇ ਵੀ. ਆਈ. ਪੀ. ਰਸਤੇ ਰਾਹੀਂ ਹੀ ਲੌਂਜ ਵਿਚ ਆ ਕੇ ਬੈਠੇ। ਇਥੇ ਹੀ ਗੁਰਮੁਖ ਸਿੰਘ ਭਮਰਾ ਨਾਲ ਅਨਿਲ ਕੁਮਾਰ ਧੀਮਾਨ ਨੇ ਆ ਕੇ ਨਮਸਕਾਰ ਕੀਤੀ, ਪੁਛਣ ਤੇ ਉਸਨੇ ਦੱਸਿਆ ਕਿ ਹਿਮਾਚਲ ਦੇ ਜ਼ਿਲ੍ਹਾ ਕਾਂਗੜਾ ਵਿਚ ਘਨੈਣਾਂ ਪਿੰਡ ਪਾਲਮਪੁਰ ਤਹਿਸੀਲ ਦਾ ਰਹਿਣ ਵਾਲਾ ਹਾਂ। ਚੰਡੀਗੜ੍ਹ ਦੀ ਕੰਪਿਊਟਰ ਕੰਪਨੀ ਵਲੋਂ ਇਸ ਸ਼ਹਿਰ ਵਿਚ ਆਇਆ ਹੋਇਆ ਹਾਂ। ਇਸ ਦੀ ਰਹਾਇਸ਼ ਵੀ ਗੁਰਮੁਖ ਸਿੰਘ ਭਮਰਾ ਦੇ ਨੇੜੇ ਹੀ ਹੈ। ਹੁਕਮ ਅਨੁਸਾਰ ਮਨਚੰਦਾ ਜੀ ਨੇ ਕੰਨ ਵਿਚ ਭਜਨ ਦੱਸਿਆ।

ਏਥੇ ਹੀ ਏਅਰਪੋਰਟ ਮੈਨੇਜਰ MR. DAN ਆਏ ਨਮਸਕਾਰ ਕੀਤੀ ਤੇ ਆਪ ਨਾਲ ਚਲਕੇ ਜਹਾਜ਼ ਤੱਕ ਛਡਕੇ ਗਏ। Mr Dan ਨਾਲ ਬਚਨ ਬਿਲਾਸ ਹੁੰਦਿਆਂ ਗਰੀਬ ਨਿਵਾਜ ਜੀ ਨੇ ਮਾਸ ਸ਼ਰਾਬ ਦਾ ਤਿਆਗ ਕਰਨ ਲਈ ਪ੍ਰੇਰਿਆ ਤਾਂ ਉਨ੍ਹਾਂ ਨੇ ਦੱਸਿਆ ਕਿ ਪਤਾ ਨਹੀਂ ਜ਼ਮਾਨਾ ਕਿਸ ਤਰ੍ਹਾਂ ਦਾ ਹੋ ਗਿਆ ਹੈ ਮੈਨੂੰ ਯਾਦ ਹੈ ਜਦੋਂ ਮੈਂ ਛੋਟਾ ਹੁੰਦਾ ਸੀ ਤਾਂ ਉਸ ਵਕਤ ਇਸ ਤਰ੍ਹਾਂ ਦਾ ਮਨ ਤੇ ਕੋਈ ਅਸਰ ਨਹੀਂ ਸੀ ਹੁੰਦਾ। ਉਸ ਵਕਤ ਮੈਨੂੰ ਯਾਦ ਹੈ ਕਈ ਵਾਰ

ਮੈਂ ਗਊ ਦਾ ਦੁਧ ਉਸ ਦੇ ਥਣ ਮੂੰਹ ਵਿਚ ਪਾ ਕੇ ਪੀਆ ਕਰਦਾ ਸੀ। ਉਸਨੇ ਕਿਹਾ ਮੈਂ ਕੋਸ਼ਿਸ਼ ਕਰਾਂਗਾ ਜ਼ਰੂਰ ਜੋ ਆਪ ਜੀ ਨੇ ਸਿਖਿਆ ਦਿੱਤੀ। AERLingus ਦੇ ਜਹਾਜ 737-400 ਵਿਚ ਬੈਠੇ, ਜਹਾਜ ਨੇ ਟੇਕ ਆਫ 9.10 ਵਜੇ ਕੀਤਾ ਤੇ ਲੈਂਡਿੰਗ ਲੰਡਨ ਹੀਥਰੋ ਟਰਮਿਨਲ 1 ਤੇ 10.25 ਵਜੇ ਕੀਤੀ। ਇਥੇ ਹੀ ਇਸੇ ਜਹਾਜ ਵਿਚ ਨਾਲ ਆਏ ਨਾਗਪੁਰ ਨਿਵਾਸੀ ਵੀ. ਵੀ. ਸਿਸਟਾ ਨੇ ਆਕੇ ਮੱਥਾ ਟੇਕ ਕੇ ਅਸ਼ੀਰਵਾਦ ਲਿਆ। ਅੱਜਕਲ ਬੰਬਈ ਜੈਟ ਏਅਰਵੇਜ਼ ਵਿਚ ਅਸਿਸਟੈਂਟ ਮੈਨੇਜਰ ਕੁਆਲਟੀ ਕੰਟਰੋਲ ਡੀਪਾਰਟਮੈਂਟ ਵਿਚ ਨੌਕਰੀ ਕਰਦੇ ਹਨ। ਏਅਰ ਪੋਰਟ ਤੇ ਸੰਗਤਾਂ ਸਵਾਗਤ ਲਈ ਆਈਆਂ ਹੋਈਆਂ ਸਨ। ਬਾਹਰ ਆਕੇ ਗੱਡੀ ਵਿਚ ਬਿਰਾਜਮਾਨ ਹੋਏ। ਗਰੀਬ ਨਿਵਾਜ ਜੀ ਦੇ ਚਰਨਾਂ ਵਿਚ ਪਿਛੇ ਜੈ ਸਿੰਘ ਤੇ ਰਛਪਾਲ ਸਿੰਘ ਸੇਵਕ ਅਤੇ ਅਗੇ ਮਨਚੰਦਾ ਜੀ ਬੈਠੇ। ਸ. ਸਰਵਣ ਸਿੰਘ ਤੂਰ ਡਰਾਈਵਰ ਸੀਟ ਤੇ ਬੈਠੇ ਹੋਏ ਗਡੀ ਚਲਾਕੇ ਪ੍ਰਧਾਨ ਰਜਿੰਦਰ ਸਿੰਘ ਚਾਨਾ ਦੇ ਘਰ ਲੈ ਕੇ ਆਏ। ਗਡੀ ਚੋਂ ਉਤਰਕੇ ਅੰਦਰ ਜਾਕੇ ਸੋਫੇ ਤੇ ਬੈਠ ਕੇ ਦਰਸ਼ਨ ਦਿੱਤੇ। ਪਰਿਵਾਰ ਨੇ ਨਮਸਕਾਰ ਕੀਤੀ। ਇਥੇ ਹੀ ਕਾਕਾ ਜੈ ਸਿੰਘ ਜਿਸ ਕਾਲਜ ਵਿਚ ਪੜ੍ਹਦਾ ਹੈ ਉਸ ਕਾਲਜ ਦੇ ਪਬਲਿਕ ਰਿਲੇਸ਼ਨ ਆਫੀਸਰ MR. GEFF JOHNSON ਅਤੇ ADMINSTRATIVE Officer Mr. BERMETT MCARPHY ਆਏ ਫੁੱਲਾਂ ਦੇ ਬੁੱਕੇ ਭੇਟ ਕਰਕੇ ਨਮਸਕਾਰ ਕੀਤੀ। ਜੈ ਸਿੰਘ ਬਾਰੇ ਉਨ੍ਹਾਂ ਕਿਹਾ ਬਹੁਤ ਵਧੀਆ ਮੁੰਡਾ ਹੈ। ਕਾਲਜ ਵਿਚ ਤਾਂ ਇਸਨੂੰ Prince ਹੀ ਆਖਦੇ ਹਨ। ਗਰੀਬ ਨਿਵਾਜ ਜੀ ਨੇ ਉਨ੍ਹਾਂ ਦੇ ਗਲਾਂ ਵਿਚ ਉਨ ਦੀਆਂ ਮਾਲਾ ਪਾ ਕੇ ਨਿਵਾਜਿਆ। ਅੱਜ ਸ਼ਾਮ ਦਾ ਨਾਮ ਸਿਮਰਨ ਤੇ ਕੀਰਤਨ ਅਪਟਨ ਲੇਨ ਗੁਰਦੁਆਰੇ ਹੋਇਆ। ਗਰੀਬ ਨਿਵਾਜ ਜੀ ਨੇ ਦਰਸ਼ਨ ਦਿੱਤੇ।

ਸਮਾਪਤੀ ਦੀ ਅਰਦਾਸ ਤੋਂ ਬਾਅਦ ਫੁਲਮਰ ਸ. ਗੁਰਬਚਨ ਸਿੰਘ ਹੁਰਾਂ ਦੇ ਘਰ ਦਰਸ਼ਨ ਦਿੱਤੇ। ਵਾਪਸ ਹੈਬਰੋਂ ਰੋਡ ਆਏ, ਥਲੇ ਹੀ ਦਰਸ਼ਨ ਦਿਤੇ। ਸ੍ਰੀ ਸ਼ਾਰਦਾ ਸਹਾਏ ਪਹੁੰਚੇ ਹੋਏ ਸਨ। ਇਥੇ ਹੀ ਗਰੀਬ ਨਿਵਾਜ ਜੀ ਦੀ ਹਜ਼ੂਰੀ ਵਿਚ ਉਸਤਾਦੀ ਸ਼ਗਿਰਦੀ ਦੀ ਅਰਦਾਸ ਸੇਵਕ ਹਰਪਾਲ ਸਿੰਘ ਨੇ ਕੀਤੀ। ਇਹ ਸ਼ਗਿਰਦ ਸਨ - ਹਰਮਿੰਦਰ ਸਿੰਘ ਬਰਮਿੰਘਮ, ਗੁਰਦਿੱਤ ਸਿੰਘ ਬਰਮਿੰਘਮ, ਦੋ ਭੈਣ ਭਰਾ ਕੁਵੈਂਟਰੀ ਤੋਂ। ਗਰੀਬ ਨਿਵਾਜ ਜੀ ਨੇ ਆਪਣੇ ਕਰ ਕਮਲਾਂ ਨਾਲ ਸ਼ਾਰਦਾ ਸਹਾਏ ਜੀ ਨੂੰ ਗੁੜ ਦਾ ਪ੍ਰਸ਼ਾਦ ਦਿੱਤਾ। ਉਪਰੰਤ ਸਾਰੇ ਸ਼ਗਿਰਦਾਂ ਨੇ ਥੋੜੇ ਥੋੜੇ ਬੋਲ ਤਬਲੇ ਤੇ ਵਜਾਕੇ ਸੁਣਾਏ।

ਉਪਰੰਤ ਗਰੀਬ ਨਿਵਾਜ ਜੀ ਉਪਰ ਕਮਰੇ ਵਿਚ ਆਏ ਏਥੇ ਅਮਰਜੀਤ ਸਿੰਘ ਭਮਰਾ ਨਾਲ ਬਚਨ ਬਿਲਾਸ ਕੀਤੇ। ਡਾ. ਤੇਜਿੰਦਰ ਸਿੰਘ ਦਿਓਰਾ ਪਾਸੋਂ ਆਸਟੀਓਪੈਥੀ ਦੀ ਟ੍ਰੀਟਮੈਂਟ ਕਰਾਈ। ਇਥੋਂ ਹੀ ਊਟੀ ਬਲਦੇਵ ਸਿੰਘ ਪੁਤਰ ਸ. ਦਲੀਪ ਸਿੰਘ ਸੋਧੀ ਨਾਲ ਫੋਨ ਤੇ ਬਚਨ ਕੀਤੇ, ਪਾਰੋ ਬੀਬੀ ਨੇ ਵੀ ਨਮਸਕਾਰ ਕੀਤੀ। ਇਥੋਂ ਹੀ ਬਲਦੇਵ ਸਿੰਘ ਦੀ ਭੈਣ ਤੇ ਤਨੂੰਜਾ ਸ. ਸੁਖਦੇਵ ਸਿੰਘ ਸੁਖੀ ਨਾਲ ਵੀ ਬਚਨ ਬਿਲਾਸ ਹੋਏ। ਹੁਣ ਰਾਤ ਦੇ 12 ਵਜ ਚੁਕੇ ਸਨ। ਗਰੀਬ ਨਿਵਾਜ ਜੀ ਨੇ ਸੇਵਕ ਹਰਪਾਲ ਸਿੰਘ ਨੂੰ ਹੁਕਮ ਕੀਤਾ, "ਰਛਪਾਲ ਨੂੰ ਕਹੁ ਏਥੇ ਮੇਰੇ ਕੋਲ ਹੀ ਸੌਂ ਜਾਵੇ।" ਹਰਪਾਲ ਤਾਂ ਪਹਿਲਾਂ ਹੀ ਰਾਤ ਦੀ ਸੇਵਾ ਵਿਚ ਹਾਜ਼ਰ ਸਨ।

**18-5-1998 ਸਾਊਥਾਲ-ਲੰਡਨ-ਹੀਥਰੋ-ਦਿੱਲੀ**

ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਪਾਣੀ ਕਰਕੇ ਨਾਮ ਸਿਮਰਨ ਵਿਚ ਲੀਨ ਹੋਏ। ਇਥੇ ਨੇੜੇ ਹੀ ਨਾਮਧਾਰੀ ਕਮਿਊਨਿਟੀ ਸੈਂਟਰ ਵਿਚ ਆਸਾ ਦੀ ਵਾਰ ਦੇ ਕੀਰਤਨ ਵਿਚ ਦਰਸ਼ਨ ਦਿਤੇ। ਸਮਾਪਤੀ ਦੀ ਅਰਦਾਸ ਤੋਂ ਬਾਅਦ ਡੇਰੇ ਆਕੇ ਪ੍ਰਸ਼ਾਦਾ ਛਕਕੇ ਚੰਡੀ ਦੀ ਵਾਰ ਦਾ ਪਾਠ ਕਰਕੇ ਬਿਰਾਜੇ। 7.30 ਵਜੇ ਉਠਕੇ ਇਸ਼ਨਾਨ ਪਾਣੀ ਕਰਕੇ 8.45 ਵਜੇ ਥਲੇ ਆਕੇ ਪਰਿਵਾਰ ਨੂੰ ਖੁਸ਼ੀਆਂ ਬਖਸ਼ਦੇ ਹੋਏ ਬਾਹਰ ਆ ਕੇ ਰੋਲਜ਼ ਰਾਈਸ ਕਾਰ ਵਿਚ ਬੈਠੇ। ਏਥੋਂ ਚਲਕੇ ਲੰਡਨ ਹੀਥਰੋ ਇੰਟਰਨੈਸ਼ਨਲ ਏਅਰਪੋਰਟ ਦੇ ਟਰਮੀਨਲ 3 ਆਏ। ਅੰਦਰ ਆਕੇ ਚੈਕਇੰਨ ਕਰਵਾਇਆ ਤੇ ਇਥੋਂ ਹੀ ਏਅਰ ਇੰਡੀਆ ਦੀ ਕਰਮਚਾਰੀ ਇਕ ਬੀਬੀ ਆਈ, ਗਰੀਬ ਨਿਵਾਜ ਜੀ ਨੂੰ ਕਲੱਬ ਕਾਰ ਤੇ ਬਿਠਾਕੇ ਐਰੋਬਰਿਜ ਜਿਸਦੇ ਨਾਲ ਏਅਰ ਇੰਡੀਆ ਦਾ ਜਹਾਜ ਲਗਾ ਹੋਇਆ ਸੀ ਉਥੇ ਛੱਡ ਗਈ, ਕਲੱਬ ਕਾਰ ਤੇ ਨਾਲ ਹੀ ਚਰਨਾਂ ਵਿਚ ਮਨਚੰਦਾ ਜੀ ਤੇ ਸੇਵਕ ਰਛਪਾਲ ਸਿੰਘ ਆਏ। ਫਲਾਈਟ ਨੰਬਰ AI-112 ਦੇ ਜਹਾਜ 747-400 ਵਿਚ ਆਕੇ ਫਸਟ ਕਲਾਸ ਸੀਟ ਤੇ **(ਬਾਕੀ ਸਫਾ 51 'ਤੇ)**

# ਸਤਿਗੁਰੂ ਜੀ ਦੇ ਉਸਾਰੂ ਕਾਰਜ

***ਹਰਪਾਲ ਸਿੰਘ ਸੇਵਕ***

*ਹਰਪਾਲ ਸਿੰਘ ਸੇਵਕ ਦਾ 'ਸੇਵਕ' ਤਖੱਲਸ ਨਹੀਂ। ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਜੀ ਸੇਵਕ ਵਜੋਂ ਆਪ ਜੀ ਦੀ ਹਜ਼ੂਰੀ ਵਿਚ ਵੀਹ ਸਾਲ ਤੋਂ ਵੱਧ ਸਮਾਂ ਰਿਹਾ ਹੈ। ਉਸਨੇ ਸਤਿਗੁਰੂ ਜੀ ਦੀ ਰਮਜ਼, ਕਾਰਕ ਵਿਧੀ, ਸ੍ਰੇਸ਼ਠਤਾ ਨੂੰ ਬਹੁਤ ਹੱਦ ਤਕ ਸਮਝਿਆ ਹੈ। ਉਸਨੇ ਸਤਿਗੁਰੂ ਜੀ ਦੇ ਦੇਸ ਵਿਦੇਸ਼ ਦੇ ਦੌਰਿਆਂ ਸਮੇਂ ਆਪ ਜੀ ਦੇ ਹੁਕਮ ਵਿਚ ਰਹਿ ਕੇ ਬਹੁਤ ਕੁਝ ਸਿਖਿਆ ਤੇ ਗ੍ਰਹਿਣ ਕੀਤਾ ਹੈ। ਉਹ ਵਧੀਆ ਬੁਲਾਰਾ ਤੇ ਲਿਖਾਰੀ ਹੈ। ਇਸ ਰਚਨਾ ਵਿਚ ਸਤਿਗੁਰੂ ਜੀ ਦੇ ਉਸਾਰੂ ਕਾਰਜਾਂ ਵਿਚ ਇਲਾਕਾ ਜੀਵਨ ਨਗਰ ਦੀ ਜ਼ਮੀਨ ਨੂੰ ਕਿਵੇਂ ਸਤਿਗੁਰੂ ਜੀ ਨੇ ਵੰਨ ਸੁਵੰਨੀ ਤੇ ਵੱਧ ਉਪਜ ਦੇਣ ਲਈ ਤਿਆਰ ਕੀਤਾ, ਨੂੰ ਵਧੀਆ ਢੰਗ ਨਾਲ ਪੇਸ਼ ਕੀਤਾ ਗਿਆ ਹੈ।* *-ਸੰਪਾਦਕ*

ਉਸਾਰੂ ਕਾਰਜਾਂ ਵਿਚ ਆਪ ਨੇ ਸਭ ਤੋਂ ਪਹਿਲੋਂ ਆਪਣੀ ਕਰਮ-ਭੂਮੀ ਬਣਾਇਆ ਇਲਾਕਾ ਸ੍ਰੀ ਜੀਵਨ ਨਗਰ ਨੂੰ। ਬਾਗੜ ਦੇ ਮੁੱਢ ਇਸ ਇਲਾਕੇ ਵਿਚ ਅੰਨ ਦਾ ਕਾਲ ਪੈ ਜਾਂਦਾ ਸੀ, ਲੋਕ ਵਣਾਂ ਦੀਆਂ ਪੀਲ੍ਹਾਂ ਅਤੇ ਮਲ੍ਹਿਆਂ ਦੇ ਬੇਰ ਖਾ ਕੇ ਗੁਜ਼ਾਰਾ ਕਰਦੇ ਸਨ। ਔੜ ਕਾਰਨ ਏਥੇ ਕਾਂ ਤੱਕ ਤਿਹਾਏ ਮਰ ਜਾਂਦੇ ਸਨ। ਨਾ ਸੜਕਾਂ, ਨਾ ਫ਼ਸਲਾਂ ਅਤੇ ਨਾ ਸੁਖੀ ਵੱਸਦੇ ਲੋਕ, ਨਾ ਹੀ ਚੰਗੇ ਘਰ। ਪਰ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਇਲਾਕੇ ਵਿਚ ਚਰਨ ਪਾਏ, ਆਪਣੇ ਸਿੱਖਾਂ ਨੂੰ ਵਸਾਇਆ, ਨਾਮ ਬਾਣੀ ਦਾ ਜਾਪ ਕਰਵਾਇਆ **'ਸਾ ਧਰਤੀ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰ ਬੈਠਾ ਆਇ'** ਸਾਕਾਰ ਹੋ ਗਿਆ। ਸਮੇਂ ਨਾਲ ਵਰਖਾ ਹੋਣ ਲੱਗ ਪਈ, ਪਾਣੀ ਉਚੇ ਆ ਗਏ, ਟਿਊਬਵੈੱਲ ਲੱਗ ਗਏ। ਹਰਿਆਵਲ ਅਤੇ ਖੁਸ਼ਹਾਲੀ ਵਧਣ ਲੱਗੀ ਪਰ ਅਜੇ ਇਸ ਇਲਾਕੇ ਵਿਚ ਬਹੁਤ ਜ਼ਮੀਨ ਪੱਧਰੀ ਕਰਕੇ ਤਿਆਰ ਕਰਨ ਲਈ ਮਿਹਨਤ ਮੰਗਦੀ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਿੱਖਾਂ ਨੂੰ ਨਾਲ ਲੈ ਕੇ ਕੁਝ ਮਹੀਨਿਆਂ ਵਿੱਚ ਮਸਤਾਨਗੜ੍ਹ ਦੀ 400 ਏਕੜ ਦਲਦਲ ਜ਼ਮੀਨ ਨੂੰ ਆਬਾਦ ਕਰ ਲਿਆ। ਬਿਨਾਂ ਕਿਸੇ ਖਾਦ ਅਤੇ ਸਪਰੇਅ ਤੋਂ ਪ੍ਰਤੀ ਏਕੜ 66 ਮਣ ਕਣਕ ਪੈਦਾ ਕੀਤੀ। ਇਹ ਮਾਡਲ ਫਾਰਮ ਬਣ ਗਿਆ। ਅਣਥੱਕ ਮਿਹਨਤ ਦੀ ਪ੍ਰਤੱਖ ਕਰਾਮਾਤ ਵੇਖ ਕੇ ਸਾਰੇ ਇਲਾਕੇ ਵਿਚ ਲੋਕਾਂ ਨੇ ਰਹਿੰਦੀਆਂ ਜ਼ਮੀਨਾਂ ਆਬਾਦ ਕਰਨੀਆਂ ਸ਼ੁਰੂ ਕਰ ਦਿੱਤੀਆਂ।

ਇਸ ਇਲਾਕੇ ਵਿਚ ਮਲ੍ਹਿਆਂ ਦੇ ਬੇਰ, ਵਣਾਂ ਦੀਆਂ ਪੀਲ੍ਹਾਂ ਅਤੇ ਚਿੱਬੜ ਹੀ ਮੁੱਖ ਫ਼ਲ ਹੁੰਦੇ ਸਨ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਬਾਗ ਲਾਉਣ ਵਾਸਤੇ ਖੇਤੀਬਾੜੀ ਮਹਿਕਮੇ ਵਾਲਿਆਂ ਤੋਂ ਮਿੱਟੀ ਟੈਸਟ ਕਰਵਾਈ। ਉਨ੍ਹਾਂ ਰਿਪੋਰਟ ਦਿੱਤੀ ਕਿ ਇਸ ਜ਼ਮੀਨ ਵਿਚ ਸਿਟਰੈਸ ਫੈਮਲੀ ਦੇ ਫਲ ਨਿੰਬੂ, ਸੰਤਰਾ, ਮਾਲਟਾ ਆਦਿ ਨਹੀਂ ਹੋ ਸਕਦੇ। ਅਸੰਭਵ ਨੂੰ ਸੰਭਵ ਕਰਨਾ ਸਤਿਗੁਰੂ ਜਗਜੀਤ ਸਿੰਘ ਜੀ ਦਾ ਮਨ ਭਾਉਂਦਾ ਸ਼ੌਕ ਸੀ। ਆਪ ਨੇ ਪਹਿਲੋਂ ਆਪਣੇ ਖੇਤਾਂ ਵਿਚ ਸ੍ਰੀ ਜੀਵਨ ਨਗਰ ਅੰਗੂਰ, ਅਮਰੂਦ, ਕਿੰਨੂ, ਸੰਤਰੇ, ਮਾਲਟੇ ਅਤੇ ਚਕੋਦਰਿਆਂ ਦੇ ਬਾਗ਼ ਲਵਾਏ। ਫੇਰ ਸਾਰੇ ਇਲਾਕੇ ਵਿਚ ਸਿੱਖਾਂ ਨੂੰ ਉਚੇਚਾ ਹੁਕਮ ਕਰਕੇ ਅੰਗੂਰਾਂ ਦੇ ਬਾਗ ਲਗਵਾਏ। ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੂਰ ਅੰਦੇਸ਼ੀ ਸੀ ਕਿ ਅੱਜ ਜੋ ਝੋਨੇ

ਅਤੇ ਕਣਕ ਦਾ ਦੋ-ਫਸਲੀ ਚੱਕਰ, ਸਰਕਾਰ ਅਤੇ ਜ਼ਿਮੀਦਾਰਾਂ ਵਾਸਤੇ ਸਮੱਸਿਆ ਬਣਿਆ ਹੋਇਆ ਹੈ, ਮੰਡੀ ਦੀ ਇਸ ਸਮੱਸਿਆ ਦੇ ਹੱਲ ਲਈ ਥੋੜ੍ਹੀ ਜ਼ਮੀਨ ਵਿਚ ਬਹੁਤੀ ਆਮਦਨ ਲੈਣ ਲਈ ਆਪ ਜੀ ਨੇ 1962-63 ਵਿਚ ਹੀ ਯਤਨ ਆਰੰਭ ਕਰ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਸੇ ਸੋਚ ਦੀ ਉਪਜ ਸੀ 'ਨਾਮਧਾਰੀ ਸੀਡਜ਼' ਦਾ ਹੋਂਦ ਵਿਚ ਆਉਣਾ। ਫੁੱਲਾਂ ਅਤੇ ਸਬਜ਼ੀਆਂ ਦੇ ਬੀਜ ਪੈਦਾ ਕਰਨ ਵਿਚ 'ਨਾਮਧਾਰੀ ਸੀਡਜ਼' ਅੱਜ ਵਿਸ਼ਵ ਪ੍ਰਸਿੱਧ ਹੈ।

ਇਸ ਇਲਾਕੇ ਦੇ ਵਿਕਾਸ ਵਿਚ ਬਹੁਤ ਵੱਡੀ ਰੁਕਾਵਟ ਪੱਕੀਆਂ ਸੜਕਾਂ ਦੀ ਅਣਹੋਂਦ ਸੀ। ਸਰਕਾਰ ਸ਼ਾਇਦ ਵੀਹ-ਪੱਚੀ ਸਾਲ ਬਾਅਦ ਏਧਰ ਧਿਆਨ ਦਿੰਦੀ। ਸ੍ਰੀ ਸਤਿਗੁਰੂ ਜੀ ਨੇ ਸਿੱਖਾਂ ਨੂੰ ਨਾਲ ਲੈ ਕੇ ਸੰਨ 1965-66 ਵਿਚ ਸੜਕਾਂ ਬਣਾਉਣ ਦਾ ਕੰਮ ਵੀ ਆਰੰਭ ਕਰ ਦਿੱਤਾ। ਛੇਤੀਂ ਹੀ ਸਾਰੇ ਇਲਾਕੇ ਵਿਚ ਪੱਕੀਆਂ ਸੜਕਾਂ ਦਾ ਜਾਲ ਵਿਛ ਗਿਆ।

ਲੋਕਾਂ ਨੂੰ ਆਪਣੀ ਜਿਣਸ ਵੇਚਣ ਲਈ ਦੂਰ ਸ਼ਹਿਰਾਂ ਵਿਚ ਜਾਣਾ ਪੈਂਦਾ ਸੀ। ਸ੍ਰੀ ਸਤਿਗੁਰੂ ਜੀ ਨੇ ਆਪਣੇ ਸਮਰਥ ਸਿੱਖਾਂ ਨੂੰ ਹੁਕਮ ਕਰਕੇ ਇਲਾਕੇ ਵਿੱਚ ਕਪਾਹ ਮਿੱਲ ਅਤੇ ਰਾਈਸ ਮਿੱਲਾਂ ਲਵਾਈਆਂ। ਦਾਣਾ ਮੰਡੀ ਅਤੇ ਜਨਰਲ ਮਾਰਕੀਟ ਦਾ ਨਿਰਮਾਣ ਕਰਵਾਇਆ। ਇੱਟਾਂ ਦੇ ਭੱਠੇ ਲਵਾਏ।

ਇਹ ਇਲਾਕਾ ਦਿਨ ਦੂਣੀ ਰਾਤ ਚੌਗੁਣੀ ਤਰੱਕੀ ਕਰਦਿਆਂ ਵਿਕਾਸ ਦੇ ਮਾਰਗ ਤੇ ਅੱਗੇ ਵਧ ਰਿਹਾ ਸੀ। ਅਜੇ ਇਲਾਕੇ ਵਿੱਚ ਆਧੁਨਿਕ ਸੁਖ ਸਹੂਲਤਾਂ ਵਾਲੇ ਘਰਾਂ ਦੀ ਘਾਟ ਸੀ।

***ਸ੍ਰੀ ਸਤਿਗੁਰੂ ਜੀ ਨੇ ਕੇਵਲ ਪ੍ਰੇਰਣਾ ਹੀ ਨਹੀਂ ਦਿੱਤੀ ਸਗੋਂ ਅਨੇਕ ਗਰੀਬ ਸਿੱਖਾਂ ਨੂੰ ਪੱਕੇ ਵਧੀਆ ਘਰ ਬਣਾ ਕੇ ਦਿੱਤੇ। ਭਗਵਾਨ ਕ੍ਰਿਸ਼ਨ ਜੀ ਦੀ ਕਥਾ ਹੈ ਕਿ ਉਨ੍ਹਾਂ ਨੇ ਇਕ ਸੁਦਾਮੇ ਦਾ ਦਲਿੱਦਰ ਕੱਟ ਕੇ ਉਸਦੀ ਗਰੀਬੀ ਦੂਰ ਕੀਤੀ, ਉਸਨੂੰ ਸੁੰਦਰ ਘਰ ਬਣਾ ਕੇ ਦਿੱਤਾ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਦਾਮੇ ਸ਼ਾਇਦ ਗਿਣੇ ਹੀ ਨਾ ਜਾਣ ਜਿਨ੍ਹਾਂ ਦੇ ਆਪ ਜੀ ਨੇ ਕਰਜ਼ੇ ਲਾਹੇ, ਜ਼ਮੀਨਾਂ ਬਖਸ਼ੀਆਂ, ਕਾਰੋਬਾਰ ਚਲਾਏ ਅਤੇ ਘਰ ਬਣਾ ਕੇ ਦਿੱਤੇ।***

ਸ੍ਰੀ ਸਤਿਗੁਰੂ ਜੀ ਨੇ 1970-71 ਵਿਚ ਮਸਤਾਨਗੜ੍ਹ ਵਿਖੇ ਕਰੀਬ ਚਾਰ ਏਕੜ ਚਾਰ ਦਿਵਾਰੀ ਵਿਚ ਵਧੀਆ ਲੈਂਡ ਸਕੇਪਿੰਗ ਕਰਵਾਈ, ਛੋਟੀਆਂ-ਛੋਟੀਆਂ ਪਹਾੜੀਆਂ, ਫੁਹਾਰੇ, ਝੀਲ, ਤਰ੍ਹਾਂ ਤਰ੍ਹਾਂ ਦੇ ਰੁੱਖ, ਫੁੱਲ, ਹਰੇ ਘਾਹ ਦੇ ਪਾਰਕ ਅਤੇ ਵਿਚਾਲੇ ਸੁੰਦਰ ਕੋਠੀ ਤਿਆਰ ਕਰਵਾਈ। ਇਹ ਇਕ ਆਧੁਨਿਕ ਸੁਖ ਸਹੂਲਤਾਂ ਵਾਲਾ ਨਮੂਨੇ ਦਾ ਘਰ ਤਿਆਰ ਹੋ ਗਿਆ। ਧਾਰਮਿਕ ਆਗੂਆਂ ਨੇ ਮੰਦਰ ਅਤੇ ਗੁਰਦੁਆਰੇ ਬਣਾਏ ਪਰ ਲੋਕਾਂ ਵਿਚ ਚੰਗੇ ਘਰ ਬਣਾ ਕੇ ਰਹਿਣ ਦੀ ਰੀਝ ਪੈਦਾ ਕਰਨੀ ਕੇਵਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿੱਸੇ ਹੀ ਆਈ। ਹੁਣ ਇਲਾਕੇ ਵਿਚ ਅਨੇਕਾਂ ਆਧੁਨਿਕ ਸਹੂਲਤਾਂ ਵਾਲੇ ਸੁੰਦਰ ਘਰ ਵੇਖੇ ਜਾ ਸਕਦੇ ਹਨ। ਸ੍ਰੀ ਸਤਿਗੁਰੂ ਜੀ ਨੇ ਕੇਵਲ ਪ੍ਰੇਰਣਾ ਹੀ ਨਹੀਂ ਦਿੱਤੀ ਸਗੋਂ ਅਨੇਕ ਗਰੀਬ ਸਿੱਖਾਂ ਨੂੰ ਪੱਕੇ ਵਧੀਆ ਘਰ ਬਣਾ ਕੇ ਦਿੱਤੇ। ਭਗਵਾਨ ਕ੍ਰਿਸ਼ਨ ਜੀ ਦੀ ਕਥਾ ਹੈ ਕਿ ਉਨ੍ਹਾਂ ਨੇ ਇਕ ਸੁਦਾਮੇ ਦਾ ਦਲਿੱਦਰ ਕੱਟ ਕੇ ਉਸਦੀ ਗਰੀਬੀ ਦੂਰ ਕੀਤੀ, ਉਸਨੂੰ ਸੁੰਦਰ ਘਰ ਬਣਾ ਕੇ ਦਿੱਤਾ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਦਾਮੇ ਸ਼ਾਇਦ ਗਿਣੇ ਹੀ ਨਾ ਜਾਣ ਜਿਨ੍ਹਾਂ ਦੇ ਆਪ ਜੀ ਨੇ ਕਰਜ਼ੇ ਲਾਹੇ, ਜ਼ਮੀਨਾਂ ਬਖਸ਼ੀਆਂ, ਕਾਰੋਬਾਰ ਚਲਾਏ ਅਤੇ ਘਰ ਬਣਾ ਕੇ ਦਿੱਤੇ।

ਸ੍ਰੀ ਸਤਿਗੁਰੂ ਜੀ ਦੀ ਨਿੱਜੀ ਪਹੁੰਚ ਅਤੇ ਅਣਥੱਕ ਮਿਹਨਤ ਸਦਕਾ ਕੁਝ ਵਰ੍ਹਿਆਂ ਵਿਚ ਹੀ ਪਛੜਿਆ ਇਲਾਕਾ ਸਾਰੇ ਹਰਿਆਣੇ ਚੋਂ ਵੱਧ ਉਪਜ ਦੇਣ ਵਾਲਾ ਵਿਕਾਸਸ਼ੀਲ ਅਤੇ ਖੁਸ਼ਹਾਲ ਇਲਾਕਾ ਬਣ ਗਿਆ। ਪਰ ਅਜੇ ਇਸ ਇਲਾਕੇ ਵਿਚ ਪਹਾੜ ਵਾਲੇ ਪਾਸੇ ਕੁਝ ਬਰਾਨੀ ਜ਼ਮੀਨ ਰੇਤ ਦੇ ਟਿੱਬੇ ਸ੍ਰੀ ਸਤਿਗੁਰੂ ਜੀ ਦੀ ਚਰਨ ਛੋਹ ਤੋਂ ਵਾਂਝੇ ਸਨ। ਏਥੇ ਨਹਿਰੀ ਪਾਣੀ ਨਹੀਂ ਸੀ ਲਗਦਾ ਅਤੇ ਨਾ ਹੀ ਇਨ੍ਹਾਂ ਟਿੱਬਿਆਂ 'ਤੇ ਬੋਰ ਦਾ ਪਾਣੀ ਪਹੁੰਚ ਸਕਦਾ ਸੀ। ਸਰਕਾਰ ਦੇ ਖੇਤੀ ਵਿਭਾਗ ਨੇ ਸਿਫਾਰਸ਼ ਕੀਤੀ ਕਿ ਇਥੇ ਕਿੱਕਰ ਲਗਵਾਉ। ਏਥੇ ਹੋਰ ਕੁਝ ਨਹੀਂ ਹੋ ਸਕਦਾ। ਪਰ ਇਸ ਜ਼ਮੀਨ ਨੂੰ ਕੰਡਿਆਂ ਤੋਂ ਬਚਾਉਣ ਦੀ ਅਰਦਾਸ ਗੁਰੂ ਚਰਨਾਂ ਵਿਚ ਸੁਣੀ ਗਈ। ਏਥੇ ਹੀ ਇਕ ਟਿੱਬੇ ਵਾਲਾ ਖੂਹ ਹੈ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲਗਵਾਇਆ ਸੀ

*ਖੇਤੀ ਵਿਭਾਗ ਨੇ ਸਿਫਾਰਸ਼ ਕੀਤੀ ਕਿ ਇਥੇ ਕਿੱਕਰ ਲਗਵਾਉ। ਏਥੇ ਹੋਰ ਕੁਝ ਨਹੀਂ ਹੋ ਸਕਦਾ। ਪਰ ਇਸ ਜ਼ਮੀਨ ਨੂੰ ਕੰਡਿਆਂ ਤੋਂ ਬਚਾਉਣ ਦੀ ਅਰਦਾਸ ਗੁਰੂ ਚਰਨਾਂ ਵਿਚ ਸੁਣੀ ਗਈ। ਏਥੇ ਹੀ ਇਕ ਟਿੱਬੇ ਵਾਲਾ ਖੂਹ ਹੈ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲਗਵਾਇਆ ਸੀ ਅਤੇ ਇਥੇ ਸਲਾਨਾ ਨਾਮ ਸਿਮਰਨ ਜਪ ਪ੍ਰਯੋਗ ਕੀਤਾ ਸੀ। ਏਥੇ ਸਵਾ ਸੌ ਏਕੜ ਜ਼ਮੀਨ ਗੁਰੂ ਕੇ ਲੰਗਰ ਦੀ ਹੈ। ਸ੍ਰੀ ਸਤਿਗੁਰੂ ਜੀ ਨੇ ਇਲਾਕੇ ਵਿਚ ਕਰੀਬ 250 ਟਰੈਕਟਰ ਇਕੱਠੇ ਕਰਕੇ ਦੋ ਦਿਨਾਂ ਵਿਚ ਹੀ ਸਾਰੇ ਪ੍ਰਬੰਧ ਕਰਕੇ ਇਸ ਜ਼ਮੀਨ ਵਿਚ ਕਿੰਨੂ, ਅੰਗੂਰ, ਅਮਰੂਦ, ਅਨਾਰ ਅਤੇ 15-18 ਕਿਸਮ ਦੇ ਬੇਰਾਂ ਦੇ ਬਾਗ ਲਗਵਾ ਦਿੱਤੇ।*

ਅਤੇ ਇਥੇ ਸਲਾਨਾ ਨਾਮ ਸਿਮਰਨ ਜਪ ਪ੍ਰਯੋਗ ਕੀਤਾ ਸੀ। ਏਥੇ ਸਵਾ ਸੌ ਏਕੜ ਜ਼ਮੀਨ ਗੁਰੂ ਕੇ ਲੰਗਰ ਦੀ ਹੈ। ਸ੍ਰੀ ਸਤਿਗੁਰੂ ਜੀ ਨੇ ਇਲਾਕੇ ਵਿਚ ਕਰੀਬ 250 ਟਰੈਕਟਰ ਇਕੱਠੇ ਕਰਕੇ ਦੋ ਦਿਨਾਂ ਵਿਚ ਹੀ ਸਾਰੇ ਪ੍ਰਬੰਧ ਕਰਕੇ ਇਸ ਜ਼ਮੀਨ ਵਿਚ ਕਿੰਨੂ, ਅੰਗੂਰ, ਅਮਰੂਦ, ਅਨਾਰ ਅਤੇ 15-18 ਕਿਸਮ ਦੇ ਬੇਰਾਂ ਦੇ ਬਾਗ ਲਗਵਾ ਦਿੱਤੇ। ਇਹ ਕ੍ਰਿਸ਼ਮਾ ਵੇਖ ਕੇ ਆਸੇ ਪਾਸੇ ਸਭ ਜ਼ਿਮੀਦਾਰਾਂ ਨੇ ਜ਼ਮੀਨਾਂ ਪੱਧਰੀਆਂ ਕਰ ਲਈਆਂ। ਕਿਸੇ ਨੇ ਕਿੱਕਰ ਨਹੀਂ ਲਾਇਆ। ਇਹ ਜ਼ਮੀਨ ਜੋ 12-15 ਹਜ਼ਾਰ ਪ੍ਰਤੀ ਏਕੜ ਤੋਂ ਨਹੀਂ ਸੀ ਕੋਈ ਖਰੀਦਦਾ, ਦੋ ਲੱਖ ਪ੍ਰਤੀ ਏਕੜ ਹੋ ਗਈ। ਹੁਣ ਇਥੇ ਕੋਈ ਟਿੱਬਾ ਨਹੀਂ ਦਿਸਦਾ, ਕੇਵਲ ਵੰਨਗੀ ਮਾਤਰ ਦੋ ਟਿੱਬੇ ਸਾਂਭ ਰੱਖੇ ਹਨ - ਇਕ ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮ ਸਿਮਰਨ, ਜਪ ਪ੍ਰਯੋਗ ਕੀਤਾ ਸੀ ਅਤੇ ਦੂਸਰਾ 66 ਫੁੱਟ ਉਚਾ ਟਿੱਬਾ ਜਿਥੇ ਗਰਮੀਆਂ ਵਿਚ ਰਾਤ ਨੂੰ ਸ੍ਰੀ ਸਤਿਗੁਰੂ ਜੀ ਬੈਠ ਕੇ ਨਾਮ ਸਿਮਰਨ ਕਰਦੇ ਸਨ। ਇਨ੍ਹਾਂ ਟਿੱਬਿਆਂ ਤੇ ਵੀ ਘਾਹ ਲਾਇਆ ਹੋਇਆ ਹੈ। ਅੱਜਕਲ ਇਹਨਾਂ ਹਰੇ ਭਰੇ ਟਿੱਬਿਆਂ ਦੇ ਦੁਆਲੇ ਫੁੱਲਾਂ ਦੀ ਖੇਤੀ ਹੁੰਦੀ ਹੈ। ਇਹ ਜ਼ਮੀਨ ਜਿਥੇ ਰਾਹੀਆਂ ਦੇ ਪੈਰ 'ਚ ਸੂਲਾਂ ਚੁਭੀਆਂ ਕਰਨੀਆਂ ਸਨ, ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਨ ਛੋਹ ਪਾ ਕੇ ਰੰਗ ਬਿਰੰਗੇ ਫੁੱਲਾਂ ਨਾਲ ਸਜੀ ਸੁੰਦਰ ਸੈਰਗਾਹ ਬਣ ਗਈ ਹੈ।

# ਸਪਤ ਦਿਵਸੀ ਯੌਰਪ ਭ੍ਰਮਣ

... (ਬਾਕੀ ਸਫਾ 48 ਦੀ)

ਬਰਾਜਮਾਨ ਹੋਏ। ਗਰੀਬ ਨਿਵਾਜ ਜੀ ਦੇ ਚਰਨਾਂ ਵਿਚ ਸੁਰਿੰਦਰ ਸਿੰਘ ਮਨਚੰਦਾ, ਸੇਵਕ ਹਰਪਾਲ ਸਿੰਘ, ਸੇਵਕ ਰਛਪਾਲ ਸਿੰਘ ਸਨ। ਜਹਾਜ ਰਨਵੇ ਤੇ ਆਇਆ ਤੇ ਟੇਕ ਆਫ ਠੀਕ 10.33 ਵਜੇ ਕੀਤਾ। ਭਾਰਤ ਵਿਚ ਵਕਤ ਸ਼ਾਮ 3.03 ਵਜੇ ਸਨ। ਜਹਾਜ ਦੇ ਵਿਚ ਹੀ ਗਰੀਬ ਨਿਵਾਜ ਜੀ ਨੂੰ ਜਲ ਪਾਣੀ ਵੀ ਛਕਾਇਆ ਸਲਾਦ ਵਗੈਰਾ। ਜਹਾਜ ਸਵਾਰੀਆਂ ਸਹਿਤ 7370 ਕਿਲੋਮੀਟਰ ਦਾ ਹਵਾਈ ਸਫਰ 8 ਘੰਟੇ 3 ਮਿੰਟਾਂ ਵਿਚ ਤਹਿ ਕਰਕੇ ਰਾਤੀ 11.06 ਵਜੇ ਦਿੱਲੀ ਦੇ ਇੰਦਰਾ ਗਾਂਧੀ ਇੰਟਰਨੈਸ਼ਨਲ ਏਅਰਪੋਰਟ ਤੇ ਲੈਂਡਿੰਗ ਕੀਤੀ। ਜਹਾਜ ਵਿਚੋਂ ਉਤਰ ਕੇ ਬਾਹਰ ਆਕੇ ਗਰੀਬ ਨਿਵਾਜ ਜੀ ਦੀ ਪੁਰਾਣੀ ਮਰਸਡੀਜ਼ ਕਾਰ ਵਿਚ ਆਕੇ ਬਰਾਜਮਾਨ ਹੋਏ। ਇਹ ਕਾਰ ਅੱਜਕਲ ਹੰਸਪਾਲ ਜੀ ਦੇ ਪਾਸ ਹੁੰਦੀ ਹੈ। ਕਈ ਸਾਲਾਂ ਤੋਂ ਗਰੀਬ ਨਿਵਾਜ ਜੀ ਨੇ ਰਖੀ ਹੈ। ਨਰਿੰਦਰ ਸਿੰਘ ਗੱਡੀ ਚਲਾ ਰਹੇ ਸਨ। ਅਗੇ ਨਾਲ ਗੁਰਅੰਮ੍ਰਿਤ ਸਿੰਘ ਹੰਸਪਾਲ ਬੈਠੇ ਸੀ। ਪਿਛੇ ਗਰੀਬ ਨਿਵਾਜ ਜੀ ਦੇ ਚਰਨਾਂ ਵਿਚ ਅਸੀਂ ਦੋਨੋਂ ਸੇਵਕ ਬੈਠੇ ਸਾਂ। ਇਥੋਂ ਚਲਕੇ ਮਾਨਸਰੋਵਰ ਗਾਰਡਨ ਗਰੀਬ ਨਿਵਾਜ ਜੀ ਆਪਣੇ ਨਿਵਾਸ ਅਸਥਾਨ 12.30 ਵਜੇ ਪੁਜੇ। ਪਹਿਲਾਂ ਅਸੀਂ ਦੋਨੋਂ ਭਰਾਵਾਂ ਨੇ ਇਸ਼ਨਾਨ ਕਰਕੇ ਅੰਮ੍ਰਿਤ ਛਕਿਆ ਤੇ ਫੇਰ ਗਰੀਬ ਨਿਵਾਜ ਜੀ ਦਾ ਇਸ਼ਨਾਨ ਕਰਵਾਕੇ ਅੰਮ੍ਰਿਤ ਛਕਾਇਆ। ਗਰੀਬ ਨਿਵਾਜ ਜੀ ਜਦੋਂ ਕਦੀ ਵੀ ਵਿਦੇਸ਼ ਚੋਂ ਵਾਪਸ ਆਉਂਦੇ ਹਨ ਤਾਂ ਆਕੇ ਅੰਮ੍ਰਿਤ ਜ਼ਰੂਰ ਛਕਦੇ ਹਨ। ਉਪਰੰਤ ਪ੍ਰਸ਼ਾਦਾ ਛਕਿਆ ਤੇ ਬਰਾਜਣ ਲਈ ਮੰਜੇ ਤੇ ਲੰਮੇ ਪਏ। ਨੀਂਦ ਨਹੀਂ ਸੀ ਆਈ ਤਾਂ ਆਪ ਜੀ ਨੇ ਏਥੇ ਹੀ ਬੈਠਕੇ ਸਾਹਿਤਕਾਰ ਲਾਲ ਸਿੰਘ ਬੇਦੀ ਦੀ ਲਿਖੀ ਪੁਸਤਕ "ਗੁਰੂ ਤੇਗ ਬਹਾਦਰ ਜੀ ਦੇ ਸਲੋਕਾਂ ਦੀ ਵਿਆਖਿਆ" ਪੜ੍ਹੀ। ਕਈ ਚਿਰ ਬਾਅਦ ਸਵਾ ਦੋ ਵਜੇ ਬਰਾਜੇ ਸਿਰਫ 1 ਘੰਟੇ ਲਈ ਕਿਉਂਕਿ ਸਵਾ ਦੋ ਵਜੇ ਡੋਮੈਸਟਿਕ ਏਅਰ ਪੋਰਟ ਤੇ ਜਾਣਾ ਹੈ, ਏਥੋਂ ਹੈਦਰਾਬਾਦ ਸੰਗਤਾਂ ਨੂੰ ਦਰਸ਼ਨ ਦੇ ਕੇ ਨਾਮ ਸਿਮਰਨ ਕਰਕੇ ਸ਼ਾਮ ਤਕ ਬੰਗਲੌਰ ਤੇ ਉਥੋਂ ਅਗੇ ਫਾਰਮ ਤੇ ਪਹੁੰਚਣਾ ਸੀ।

# ਸਰਬ ਕਲਾ ਸਮਰਥ ਸਤਿਗੁਰੂ

ਸੰਤ ਸਿੰਘ

*ਸੰਤ ਸਿੰਘ ਇੰਜੀਨੀਅਰ ਤੋਂ ਲੇਖਕ ਬਣੇ ਸੱਜਣ ਹਨ। ਉਹ ਬੜੇ ਉਚੇ ਸਰਕਾਰੀ ਅਹੁਦੇ ਤੋਂ ਰਿਟਾਇਰ ਹੋਏ ਹਨ। ਕਲਮ ਤਾਂ ਸ਼ਾਇਦ ਉਹਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਜਾਂ ਨਾਮਧਾਰੀ ਇਤਿਹਾਸ ਲਿਖਣ ਲਈ ਚਲਾਈ ਹੈ। ਉਹ ਪੰਜਾਬੀ ਹੀ ਨਹੀਂ ਅੰਗਰੇਜ਼ੀ ਦੇ ਵੀ ਲੇਖਕ ਹਨ। ਉਹਨਾਂ ਦੀ ਲਿਖਤ ਦਾ ਕੇਂਦਰੀ ਨੁਕਤਾ, ਸਤਿਗੁਰ ਦਾ ਸਿਰਮੋਰ ਹੋਣਾ ਹੈ। ਇਸ ਰਚਨਾ ਵਿਚ ਉਹਨਾਂ ਦੇ ਪੇਸ਼ ਕੀਤੇ, ਸਰਬ ਕਲਾ ਸਮਰਥ ਸਤਿਗੁਰੂ ਪ੍ਰਤੀ, ਪਾਠਕ ਦੀ ਸ਼ਰਧਾ ਯਕੀਨਨ ਵਧੇਗੀ। -ਸੰਪਾਦਕ*

ਸਰਬ ਕਲਾ ਸਮਰਥ ਸਤਿਗੁਰੂ, ਨਿਰਾਕਾਰ ਅਕਾਲ ਪੁਰਖ ਦਾ ਸਰਗੁਣ ਸਰੂਪ ਹੈ। ਇਸ ਕਰਕੇ ਅਕਾਲ ਪਰਖ ਵਾਂਗੂੰ ਉਹ ਵੀ ਸਰਬ ਵਿਆਪਕ ਸਰਬ ਸ਼ਕਤੀਮਾਨ ਅਤੇ ਸਰਬ ਗੁਣ ਸੰਪੰਨ ਹੁੰਦਾ ਹੈ। ਅਜਿਹੇ ਸਤਿਗੁਰੂ ਬਾਰੇ ਗੁਰਬਾਣੀ ਦੇ ਹਰ ਪੰਨੇ ਤੇ ਇਸ ਦੇ ਗੁਣਾਂ ਦਾ ਗਾਇਨ ਕੀਤਾ ਹੋਇਆ ਹੈ। ਉਹ ਏਨਾਂ ਵਿਸ਼ਾਲ, ਗਹਿਰਾ ਅਤੇ ਬੇਅੰਤ ਹੈ ਕਿ ਉਸਦੇ ਸੰਪੂਰਨ ਗੁਣਾਂ ਨੂੰ ਜਾਣਨਾ ਅਸੰਭਵ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਕਥਨ ਹੈ, "ਅਵਤਾਰ ਗਿਣਤੀ ਵਿਚ ਆ ਜਾਂਦੇ ਹਨ, ਪਰ ਸਤਿਗੁਰੂ ਦੀ ਕਥਾ ਬੇਅੰਤ ਹੈ। ਉਹ ਜੋ ਕਰਦਾ ਹੈ ਉਸਨੂੰ ਆਪ ਹੀ ਜਾਣਦਾ ਹੈ। ਹੋਰ ਕੋਈ ਨਹੀਂ ਜਾਣ ਸਕਦਾ।"

ਸਤਿਗੁਰੂ ਨਾਨਕ ਦੇਵ ਜੀ ਦਾ ਕਥਨ ਹੈ - ਜੁਗਾਂ ਜੁਗੰਤਰ ਸਤਿਗੁਰੂ ਦੂਸਰ ਹੋਆ ਨਾ ਹੋਗ।" ਇਸ ਪ੍ਰਕਾਰ ਇਸ ਤਰ੍ਹਾਂ ਅਕਾਲ ਪੁਰਖ ਇੱਕ ਹੈ ਉਸੇ ਤਰ੍ਹਾਂ ਹੀ ਉਸ ਦਾ ਸਤਿਗੁਰ ਸਰੂਪ ਵੀ ਇੱਕ ਹੀ ਹੈ। ਜਿਸ ਜਿਸ ਜੁੱਗ ਵਿੱਚ ਜਿਸ ਤਰ੍ਹਾਂ ਦਾ ਅਵਤਾਰ ਧਾਰਨਾ ਹੋਵੇ ਉਸੇ ਤਰ੍ਹਾਂ ਦਾ ਰੂਪ ਤੇ ਸਾਂਗ ਬਣਾ ਲੈਂਦਾ ਹੈ।

ਕਲਜੁਗ ਵਿਚ ਉਸਨੇ ਸਤਿਗੁਰੂ ਨਾਨਕ ਦੇ ਰੂਪ ਵਿਚ ਅਵਤਾਰ ਧਾਰਿਆ ਅਤੇ ਫੁਰਮਾਇਆ ਕਿ ਸਾਰਾ ਕਲਜੁਗ ਭੋਗਸੀ ਨਾਨਕ ਧਰ ਅਵਤਾਰ।। ਸਤਿਗੁਰੂ ਨਾਨਕ ਦੇਵ ਜੀ ਨੇ ਆਪਣੇ ਇਸ ਕਥਨ ਨੂੰ ਸਾਰਥਕ ਕਰਨ ਵਾਸਤੇ ਅਤੇ ਸਦ ਪੀੜ੍ਹੀ ਗੁਰੂ ਚਲੰਦੀ ਦੇ ਸਿਧਾਂਤ ਅਨੁਸਾਰ ਆਪਣੇ ਪ੍ਰਲੋਕ ਗਮਨ ਤੋਂ ਪਹਿਲਾਂ ਆਪਣਾ ਉਤਰਾਧਿਕਾਰੀ ਥਾਪਣ ਦੀ ਮਰਿਯਾਦਾ ਤੋਰੀ। ਸਰੀਰ ਭਾਵੇਂ ਬਦਲ ਗਿਆ, ਪਰ ਜੋਤ ਉਹੀ ਰਹੀ। ਅਸੀਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਣਾਂ ਦਾ ਗਾਣ ਕਰਨ ਦਾ ਯਤਨ ਕਰਾਂਗੇ ਕਿਉਂਕਿ ਕੋਈ ਵੀ ਕਲਮ ਸਤਿਗੁਰੂ ਦੇ ਸੰਪੂਰਨ ਗੁਣਾਂ ਦਾ ਗਾਇਨ ਨਹੀਂ ਕਰ ਸਕਦੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਵਤਾਰ 22 ਨਵੰਬਰ ਸੰਨ 1920 ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਮਾਤਾ ਭੁਪਿੰਦਰ ਕੌਰ ਜੀ ਦੇ ਗ੍ਰਹਿ ਵਿਖੇ ਹੋਇਆ। ਆਪ ਜੀ ਦਾ ਬਚਪਨ ਦਾ ਨਾਂ ਬੇਅੰਤ ਜੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੇਅੰਤ ਜੀ ਨੂੰ ਸਿਰਫ ਸੰਗੀਤ ਅਤੇ ਅਧਿਆਤਮਿਕ ਸਿਖਿਆ ਹੀ ਨਹੀਂ ਦਿੱਤੀ, ਸਗੋਂ ਖੇਲ, ਘੋੜ ਸਵਾਰੀ, ਤੈਰਾਕੀ, ਸੇਵਾ ਕਰਨੀ, ਲੰਗਰ ਤਿਆਰ ਕਰਨਾ ਆਦਿ ਸਿੱਖਿਆਵਾਂ ਦਿੱਤੀਆਂ। ਇਸ ਤਰ੍ਹਾਂ ਬੇਅੰਤ ਜੀ ਹਰ ਖੇਤਰ ਵਿਚ ਪੂਰੀ ਤਰ੍ਹਾਂ ਪਾਰੰਗਤ ਹੋ ਗਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਰੀਰ ਸ਼ਾਂਤ ਹੋਣ ਉਪਰੰਤ ਆਪ ਜੀ ਨੇ ਅਗਸਤ 1959 ਵਿਚ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲੀ ਤਾਂ ਆਪ ਜੀ ਨੂੰ ਅਨੇਕਾਂ ਹੀ ਚੁਣੌਤੀਆਂ ਦਾ ਸਾਹਮਣਾ ਕਰਨਾ ਪਿਆ। ਇੱਕ ਤੇ ਸਭ ਤੋਂ

ਮਹੱਤਵਪੂਰਨ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਿਰਹੋਂ ਵਿਚ ਗਲਤਾਨ ਨਾਮਧਾਰੀ ਸੰਗਤ ਨੂੰ ਸਾਂਤਵਨਾਂ ਦੇਣਾ, ਤੇ ਸਾਧ ਸੰਗਤ ਨੂੰ ਮੁੜ ਸੁਰਜੀਤ ਕਰਨਾ। ਦੂਸਰੇ ਪਾਸੇ ਵਿਰੋਧੀਆਂ ਨੂੰ ਨਜਿੱਠਣਾ ਤੇ ਨਾਮਧਾਰੀ ਸੰਗਤ ਦਾ ਬਹੁਪੱਖੀ ਵਿਕਾਸ ਕਰਨਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਸਾਰੀਆਂ ਚੁਣੌਤੀਆਂ ਦਾ ਬੜੀ ਸੂਝ ਬੂਝ, ਦ੍ਰਿੜ੍ਹਤਾ ਅਤੇ ਦੂਰ ਅੰਦੇਸ਼ੀ ਨਾਲ ਸਾਹਮਣਾ ਕੀਤਾ।

ਆਪ ਜੀ ਨੇ ਨਾਮਧਾਰੀ ਸਾਧ ਸੰਗਤ ਨੂੰ ਦਰਸ਼ਨ ਦੇਣ ਲਈ ਦੌਰੇ ਕਰਨੇ ਸ਼ੁਰੂ ਕੀਤੇ। ਇਹਨਾਂ ਦੌਰਿਆਂ ਦੌਰਾਨ ਆਪਣੇ ਤਜ਼ਰਬੇਕਾਰ ਪ੍ਰਮੁੱਖ ਸੱਜਣਾਂ ਨੂੰ ਵੀ ਨਾਲ ਰੱਖ ਕੇ ਪਿੰਡ ਪਿੰਡ ਜਾ ਕੇ ਐਸਾ ਜਿੱਤਿਆ ਕਿ ਉਹ ਸਦੀਵੀ ਕਾਲ ਲਈ ਆਪ ਜੀ ਦੇ ਸੇਵਕ ਬਣ ਗਏ। ਅਸੀਂ ਜਦੋਂ ਵੀ ਸਤਿਗੁਰੂ ਜੀ ਪਾਸ ਕੋਈ ਵੀ ਸਮੱਸਿਆ ਲੈ ਕੇ ਜਾਂਦੇ ਸਾਂ, ਆਪ ਹਮੇਸ਼ਾਂ ਹੀ ਭਜਨ ਤੇ ਭਗੌਤੀਆਂ ਦੀ ਮਾਲਾ ਦਾ ਹੁਕਮ ਕਰਦੇ ਸਨ। ਹੁਕਮ ਦੀ ਪਾਲਣਾ ਕਰਨ ਵਾਲੇ ਸ਼ਰਧਾਵਾਨਾਂ ਦੇ ਦੁੱਖ ਦੂਰ ਹੋ ਜਾਂਦੇ ਸਨ। ਪਾਤਸ਼ਾਹ ਜੀ ਨੇ ਆਪ ਵੀ ਹਮੇਸ਼ਾਂ ਹਰ ਔਕੜ ਦਾ ਸਾਹਮਣਾ ਭਜਨ ਬੰਦਗੀ ਅਤੇ ਭਗੌਤੀਆਂ ਦੀਆਂ ਮਾਲਾ ਨਾਲ ਹੀ ਕੀਤਾ ਅਤੇ ਸਫਲਤਾ ਪ੍ਰਾਪਤ ਕੀਤੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਸੰਗਠਿਤ ਕਰਨ ਵਾਸਤੇ ਅਨੇਕਾਂ ਹੀ ਯੋਜਨਾਵਾਂ ਬਣਾਈਆਂ ਜਿਹਨਾਂ ਵਿਚੋਂ ਕੁਝ ਕੁ ਇਹ ਹਨ :

ਵਿਦਿਅਕ ਜੱਥੇ : ਸਭ ਤੋਂ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਨੌਜਵਾਨਾਂ ਨੂੰ ਸੰਗਠਿਤ ਕਰਨਾ ਅਤੇ ਉਹਨਾਂ ਨੂੰ ਧਰਮ ਕਰਮ ਨਾਲ ਜੋੜਨ ਵਾਸਤੇ ਵਿਦਿਅਕ ਜੱਥਿਆਂ ਦੀ ਸਥਾਪਨਾ ਕੀਤੀ। ਹੌਲੀ-ਹੌਲੀ ਇਸਤਰੀ ਵਿਦਿਅਕ ਜਥਾ ਵੀ ਹੋਂਦ ਵਿਚ ਆਇਆ। ਵਾਰਸ਼ਿਕ ਸੰਮੇਲਨਾਂ ਵਿੱਚ ਸਤਿਗੁਰੂ ਜੀ ਨੇ ਆਪ ਵੀ ਬੱਚਿਆਂ ਨੂੰ ਪ੍ਰੇਰਿਆ ਅਤੇ ਉਹਨਾਂ ਨੂੰ ਉਤਸ਼ਾਹਿਤ ਕੀਤਾ।

ਸੰਗੀਤ : ਸੰਗੀਤ ਦੇ ਤਾਂ ਆਪ ਜੀ ਖੁਦ ਸ਼ਹਿਨਸ਼ਾਹ ਸਨ। ਸੋ ਆਪਣੇ ਸੇਵਕਾਂ ਨੂੰ ਚੋਟੀ ਦੇ ਕਲਾਕਾਰਾਂ ਦਾ ਸ਼ਿਸ਼ ਬਣਾਇਆ ਅਤੇ ਆਪ ਵੀ ਉਹਨਾਂ ਨਾਲ ਜ਼ਿਆਦਾ ਤੋਂ ਜ਼ਿਆਦਾ ਸਮਾਂ ਬਿਤਾ ਕੇ ਉਹਨਾਂ ਨੂੰ ਉਚ ਕੋਟੀ ਦੇ ਕਲਾਕਾਰ ਬਣਾ ਦਿੱਤਾ। ਇਹ ਕਲਾਕਾਰ ਸਟੇਜਾਂ ਤੇ ਪ੍ਰਦਰਸ਼ਨ ਕਰਕੇ ਪੈਸਾ ਕਮਾਉਣ ਲਈ ਨਹੀਂ ਸਨ ਬਣਾਏ। ਸਗੋਂ ਇਹ ਕਲਾ ਦੇ ਪੁਜਾਰੀ, ਸਤਿਗੁਰੂ ਜੀ ਦੀ ਆਗਿਆ ਅਨੁਸਾਰ ਅਕਾਲ ਪੁਰਖ ਜੀ ਦੀ ਹਜ਼ੂਰੀ ਵਿਚ ਗੁਰਬਾਣੀ ਦਾ ਕੀਰਤਨ ਕਰਨ ਲਈ ਪੈਦਾ ਕੀਤੇ ਸਨ।

ਸਕੂਲ : ਤਕਰੀਬਨ ਸੌ ਸਾਲ ਨਾਮਧਾਰੀ ਸਕੂਲੀ ਵਿਦਿਆ ਤੋਂ ਵਾਂਝੇ ਰਹੇ, ਸਿਰਫ ਗੁਰਮੁਖੀ ਵਿਦਿਆ ਹੀ ਪੜ੍ਹੇ। ਸਤਿਗੁਰੂ ਜੀ ਨੇ ਇਸ ਘਾਟ ਵੱਲ ਵਿਸ਼ੇਸ਼ ਧਿਆਨ ਦਿੱਤਾ ਅਤੇ ਉੱਚ ਪੱਧਰ ਦਾ ਅੰਗਰੇਜ਼ੀ ਸਕੂਲ ਦਿੱਲੀ ਵਿਚ ਸਥਾਪਤ ਕੀਤਾ। ਉਦੇਸ਼ ਇਹ ਸੀ ਕਿ ਐਸੇ ਨਾਮਧਾਰੀ ਬੱਚੇ ਜੋ ਦੂਸਰੇ ਅੰਗਰੇਜ਼ੀ ਸਕੂਲਾਂ ਵਿਚ ਦਾਖ਼ਲ ਨਹੀਂ ਸਨ ਹੋ ਸਕਦੇ, ਉਨ੍ਹਾਂ ਨੂੰ ਵੀ ਉਚ ਪੱਧਰ ਦੀ ਪੜ੍ਹਾਈ ਮਿਲੇ, ਪਰ ਨਾਲ ਨਾਲ ਧਾਰਮਿਕ ਵਿਦਿਆ ਵੀ ਮਿਲੇ, ਤਾਂਕਿ ਦੁਨਿਆਵੀ ਮਿਆਰ ਦੇ ਨਾਲ ਨਾਲ ਉਹਨਾਂ ਦਾ ਧਾਰਮਿਕ ਮਿਆਰ ਵੀ ਉਚਾ ਹੋ ਸਕੇ। ਧਾਰਮਿਕ ਵਿਦਿਆ ਤੋਂ ਬਿਨਾਂ ਬੱਚੇ ਅਧੂਰੇ ਹਨ, ਇਸ ਕਰਕੇ ਦੋਹਾਂ ਦਾ ਇਕ ਸਾਰ ਹੋਣਾ ਜ਼ਰੂਰੀ ਹੈ।

ਸਤਿਗੁਰੂ ਜੀ ਨੇ ਇਕ ਵੇਰ ਫਰਮਾਇਆ ਸੀ, " ਮੈਂ ਦਰਵਾਜ਼ਾ ਖੋਲ੍ਹਾਂ ਤਾਂ ਅਗੇ ਸਿੱਧੀ ਪੱਗ ਵਿੱਚ ਕਿਤੇ ਜੱਜ ਬੈਠਾ ਹੋਵੇ, ਕਿਤੇ ਇੰਜੀਨੀਅਰ ਹੋਵੇ, ਕਿਤੇ ਡਾਕਟਰ ਹੋਵੇ। ਹੋਇਆ ਵੀ ਇਸੇ ਤਰ੍ਹਾਂ ਅੱਜ ਕਈ ਬੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਡਾਕਟਰ, ਇੰਜੀਨੀਅਰ ਅਤੇ ਜੱਜ ਹਨ। ਆਪ ਜੀ ਦੇ ਇਸ ਮੰਤਵ ਨੂੰ ਸਫਲ ਬਣਾਉਣ ਲਈ ਵੱਖ ਵੱਖ ਸ਼ਹਿਰਾਂ ਵਿਚ ਇਸੇ ਤਰ੍ਹਾਂ ਦੇ ਹੋਰ ਸਕੂਲ ਖੋਲ੍ਹਣ ਦੀ ਲੋੜ ਹੈ।

ਲਿਟਰੇਚਰ : ਸਰਕਾਰੀ ਬੰਦਸ਼ਾਂ ਕਾਰਨ ਨਾਮਧਾਰੀ ਇਤਿਹਾਸ ਛਪ ਕੇ ਪਾਠਕਾਂ ਸਾਹਮਣੇ ਨਹੀਂ ਸੀ ਆ ਸਕਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਵੱਲ ਵਿਸ਼ੇਸ਼ ਧਿਆਨ ਦਿੱਤਾ। ਸਾਰਾ ਹੀ ਅਣਛਪਿਆ ਇਤਿਹਾਸ ਪੁਸਤਕਾਂ ਦੇ ਰੂਪ ਵਿਚ ਪਾਠਕਾਂ ਤੱਕ ਪਹੁੰਚਾਇਆ। ਖੋਜੀਆਂ ਵਾਸਤੇ ਨਾਮਧਾਰੀ ਇਤਿਹਾਸ ਨੂੰ ਪੜਚੋਲ ਦੀ ਸੁਵਿਧਾ ਵੀ ਹੋਈ ਅਤੇ ਉਹ ਉਤਸ਼ਾਹਤ ਵੀ ਹੋਏ। ਇਸ ਕੰਮ ਨੂੰ

> ਦਿੱਲੀ ਹੀ ਏਕ ਵੇਰ ਬਚਨ ਕੀਤਾ, "ਆਮ ਕਹਾਵਤ ਹੈ ਕਿ ਔਲੇ ਦਾ ਖਾਧਾ ਤੇ ਸਿਆਣੇ ਦੇ ਕਹੇ ਦਾ ਮਗਰੋਂ ਪਤਾ ਲਗਦਾ ਹੈ। ਪਰ ਸਿਆਣਿਆਂ ਨੂੰ ਬਣਾਉਣ ਵਾਲੇ ਦੇ ਕਹੇ ਦਾ ਹੋਰ ਵੀ ਮਗਰੋਂ ਪਤਾ ਲਗਦਾ ਹੈ।"

ਨੇਪਰੇ ਚਾੜ੍ਹਨ ਲਈ ਸਤਿਗੁਰੂ ਜੀ ਨੇ ਆਪ ਬਾਰ੍ਹਾਂ ਬਾਰ੍ਹਾਂ ਘੰਟੇ ਲਿਖਾਰੀਆਂ ਨਾਲ ਬੈਠ ਕੇ ਇਤਿਹਾਸ ਅਤੇ ਅਨੇਕਾਂ ਹੀ ਹੋਰ ਪੁਸਤਕਾਂ ਦੀ ਸਿਰਜਨਾ ਕਰਵਾਈ।

ਸਮਾਰਕ : ਕੌਮਾਂ ਹਮੇਸ਼ਾਂ ਸ਼ਹੀਦਾਂ ਦੀਆਂ ਕੁਰਬਾਨੀਆਂ 'ਤੇ ਖੜ੍ਹੀਆਂ ਹੁੰਦੀਆਂ ਹਨ। ਸਤਿਗੁਰੂ ਜੀ ਨੇ ਨਾਮਧਾਰੀ ਸ਼ਹੀਦਾਂ ਦੀਆਂ ਕੁਰਬਾਨੀਆਂ ਤੇ ਉਹਨਾਂ ਦੀ ਯਾਦ ਵਿਚ ਮਲੇਰਕੋਟਲੇ, ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣੇ ਵਿਖੇ ਜਗ੍ਹਾ ਲੈ ਕੇ ਸਮਾਰਕਾਂ ਦਾ ਕੰਮ ਆਰੰਭਿਆ। ਮਲੇਰਕੋਟਲਾ ਤਾਂ ਤਕਰੀਬਨ ਪੂਰਾ ਹੋ ਹੀ ਗਿਆ ਹੈ ਅਤੇ ਬਾਕੀਆਂ ਤੇ ਸਾਧ ਸੰਗਤ ਦੀ ਆਵਾਜਾਈ ਅਤੇ ਸ਼ਬਦ ਕੀਰਤਨ ਚਲਦਾ ਰਹਿੰਦਾ ਹੈ।

ਰਾਈਆਂ ਵਾਲੀ ਜਗ੍ਹਾ ਜੋ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਦਾ ਸਥਾਨ ਹੈ ਤੇ ਵੀ ਕਾਫੀ ਕੰਮ ਹੋਇਆ ਹੈ, ਸ੍ਰੀ ਭੈਣੀ ਸਾਹਿਬ ਦੀ ਨੁਹਾਰ ਤਾਂ ਪੂਰੀ ਤਰ੍ਹਾਂ ਹੀ ਬਦਲ ਗਈ ਹੈ। ਸੰਨ 1954 ਈ. ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਚਨ ਕੀਤਾ ਸੀ, "ਜਦੋਂ ਇਸ ਦਾ (ਸਤਿਗੁਰੂ ਜਗਜੀਤ ਸਿੰਘ ਜੀ ਦਾ) ਵੇਲਾ ਆਵੇਗਾ ਤਾਂ ਭੈਣੀ ਸਾਹਿਬ ਸਾਰਾ ਪੱਕਾ ਹੋ ਜਾਵੇਗਾ।" ਇਹ ਬਚਨ ਪੂਰੀ ਤਰ੍ਹਾਂ ਸਤਿ ਹੋ ਚੁੱਕਾ ਹੈ।

ਹਸਪਤਾਲ : ਲੁਧਿਆਣੇ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਸਥਾਪਿਤ ਕਰਕੇ ਇੱਕ ਵੱਡਾ ਮੀਲ ਪੱਥਰ ਗੱਡਿਆ ਹੈ। ਅਨੇਕਾਂ ਹੀ ਗਰੀਬਾਂ ਦੇ ਇਲਾਜ ਇਥੇ ਸਹੀ ਢੰਗ ਨਾਲ ਹੀ ਨਹੀਂ ਸਗੋਂ ਉਚ ਪੱਧਰ ਤੇ ਹੁੰਦਾ ਹੈ। ਸਾਰੀਆਂ ਸਹੂਲਤਾਂ ਇਥੇ ਉਪਲਬਧ ਹਨ।

ਇਹ ਤੇ ਸਿਰਫ ਥੋੜ੍ਹੀਆਂ ਜਿਹੀਆਂ ਵਿਸ਼ੇਸ਼ਤਾਈਆਂ ਦਾ ਵਰਨਣ ਸੰਖੇਪ ਵਿਚ ਹੋਇਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਣਾਂ ਦਾ ਬਖਾਨ ਕਰਨ ਲਈ ਇੱਕ ਵੱਡੇ ਗ੍ਰੰਥ ਦੀ ਲੋੜ ਹੈ। ਸਤਿਗੁਰੂ ਜੀ ਦੀ ਕਿਰਪਾ ਸਦਕਾ ਉਹ ਵੀ ਕਦੇ ਹੋਂਦ ਵਿਚ ਆ ਹੀ ਜਾਵੇਗਾ।

ਅਮੋਲਕ ਬਚਨ : ਸਤਿਗੁਰੂ ਜਗਜੀਤ ਸਿੰਘ ਜੀ ਹਰ ਸਿੱਖ ਨਾਲ ਅਤਿਅੰਤ ਪਿਆਰ ਕਰਦੇ ਸਨ ਤੇ ਹਮੇਸ਼ਾਂ ਖਿੜੇ ਚਿਹਰੇ ਦੀ ਪਿਆਰੀ ਜਿਹੀ ਮੁਸਕਾਨ ਨਾਲ ਮਿਲਕੇ ਉਸਦੇ ਸਾਰੇ ਹੀ ਦੁੱਖ ਹਰ ਲੈਂਦੇ ਸਨ। ਆਪ ਜੀ ਦੇ ਕੁਝ ਕੁ ਅਭੁੱਲ ਅਮੋਲਕ ਬਚਨ ਜੋ ਮੇਰੇ ਨਾਲ ਹੋਏ ਹਨ ਪਾਠਕਾਂ ਨਾਲ ਸਾਂਝੇ ਕਰਦਾ ਹਾਂ–

1. ਲਗਭਗ 1965 ਦੀ ਗੱਲ ਹੈ ਸਤਿਗੁਰੂ ਜਗਜੀਤ ਸਿੰਘ ਜੀ ਦਾ ਡੇਰਾ ਸੰਤ ਭਗਵਾਨ ਸਿੰਘ ਦੇ ਘਰ ਰਾਜੌਰੀ ਗਾਰਡਨ ਵਿੱਚ ਸੀ।. ਮੈਂ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਗਿਆ। ਮੈਂ ਪਹਿਲੀ ਮੰਜਿਲ ਤੇ ਬਾਲਕੋਨੀ ਵਿਚ ਖੜ੍ਹਾ ਸਾਂ। ਸਤਿਗੁਰੂ ਜੀ ਨੇ ਆ ਕੇ ਆਪਣੇ ਦੋਵੇਂ ਹੱਥ ਮੇਰੇ ਮੋਢਿਆਂ ਤੇ ਰੱਖ ਕੇ ਫੁਰਮਾਇਆ, "ਜਦੋਂ ਸੱਚੇ ਪਾਤਸ਼ਾਹ ਜੀ (ਸਤਿਗੁਰੂ ਪ੍ਰਤਾਪ ਸਿੰਘ ਜੀ) ਦਾ ਸਰੀਰ ਸ਼ਾਂਤ ਹੋਇਆ, ਤਾਂ ਸਾਡੇ ਤੇ ਅਨੇਕਾਂ ਹੀ ਮੁਕੱਦਮੇ ਬਣੇ ਹੋਏ ਸਨ। ਹੋਰ ਵੀ ਕਈ ਔਕੜਾਂ ਸਨ। ਅਸੀਂ ਸਿਰਫ ਏਨਾਂ ਹੀ ਕੀਤਾ ਕਿ ਜਿੱਥੇ ਇਕ ਮਾਲਾ ਫੇਰਦੇ ਸੀ ਉਥੇ ਦੋ ਕਰ ਦਿੱਤੀਆਂ, ਤੇ ਦੋ ਦੀ ਥਾਂ ਤਿੰਨ ਕਰ ਦਿੱਤੀਆਂ। ਸਭ ਮਸਲੇ ਸਤਿਗੁਰੂ ਜੀ ਦੀ ਕਿਰਪਾ ਨਾਲ ਸਹਿਜੇ ਹੀ ਹੱਲ ਹੋ ਗਏ।"

2. ਦਿੱਲੀ ਹੀ ਏਕ ਵੇਰ ਬਚਨ ਕੀਤਾ, "ਆਮ ਕਹਾਵਤ ਹੈ ਕਿ ਔਲੇ ਦਾ ਖਾਧਾ ਤੇ ਸਿਆਣੇ ਦੇ ਕਹੇ ਦਾ ਮਗਰੋਂ ਪਤਾ ਲਗਦਾ ਹੈ। ਪਰ ਸਿਆਣਿਆਂ ਨੂੰ ਬਣਾਉਣ ਵਾਲੇ ਦੇ ਕਹੇ ਦਾ ਹੋਰ ਵੀ ਮਗਰੋਂ ਪਤਾ ਲਗਦਾ ਹੈ।"

3. ਸ੍ਰੀ ਭੈਣੀ ਸਾਹਿਬ ਮੈਂ ਸਤਿਗੁਰਾਂ ਨਾਲ ਕੋਠੀ ਵੱਲ ਜਾ ਰਿਹਾ ਸਾਂ ਅਤੇ ਰਹਿਤ ਮਰਯਾਦਾ ਦੇ ਬਚਨ ਹੋ ਰਹੇ ਸਨ। ਸਤਿਗੁਰੂ ਜੀ ਨੇ ਫਰਮਾਇਆ, "ਜਿਥੇ ਸਤਿਗੁਰੂ ਉਥੇ ਹੀ ਮਰਯਾਦਾ ਹੈ।" ਕਛਹਿਰੇ ਤੇ ਬਚਨ ਕੀਤਾ, "ਕਈ ਲੋਗ ਲਾਲ, ਪੀਲੇ ਰੰਗ ਦੇ ਕਛਹਿਰੇ ਪਾ ਲੈਂਦੇ ਹਨ। ਕਛਹਿਰਾ ਹਮੇਸ਼ਾਂ ਚਿੱਟਾ ਹੀ ਹੋਣਾ ਚਾਹੀਦਾ ਹੈ ਅਤੇ ਇਸੇ ਕਾਟ ਦਾ ਹੀ

ਹੋਣਾ ਚਾਹੀਦਾ ਹੈ।"

4. ਇੱਕ ਵੇਰ ਸਤਿਗੁਰੂ ਜੀ ਦਿੱਲੀ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਿੱਚ ਖੇਡਣ ਆਏ ਹੋਏ ਸਨ। ਸੰਤ ਰਮਨੀਕ ਸਿੰਘ ਨਵੀਂ ਕਾਰ ਸੱਚੇ ਪਾਤਸ਼ਾਹ ਜੀ ਦੇ ਚਰਨ ਪੁਆਉਣ ਲਈ ਲਿਆਏ। ਸਤਿਗੁਰੂ ਜੀ ਨੇ ਚਰਨ ਪਾਏ ਅਤੇ ਫਰਮਾਇਆ, "ਮੈਂ ਚਾਹੁੰਦਾ ਹਾਂ ਕਿ ਹਰ ਇਕ ਨਾਮਧਾਰੀ ਦੇ ਘਰ ਰੋਜ਼ ਨਵੀਂ ਕਾਰ ਆਵੇ। ਇਸੇ ਦੇ ਫਲਸਵਰੂਪ ਹੀ ਅੱਜ ਹਰ ਨਾਮਧਾਰੀ ਦੇ ਘਰ ਕਈ ਕਈ ਕਾਰਾਂ ਹਨ। ਇਹ ਸਭ ਮੇਰੇ ਸਤਿਗੁਰੂ ਦੀ ਕਿਰਪਾ ਸਦਕਾ ਹੀ ਹੈ।

5. ਇਕ ਵੇਰ ਸ਼ਿਮਲੇ ਆਪ ਜੀ ਮਾਈਥ ਕੋਠੀ ਵਿਖੇ ਠਹਿਰੇ ਹੋਏ ਸਨ। ਉਥੇ ਮਾਲਰੋਡ ਵੱਲ ਜਾਣਾ ਸੀ। ਮੈਂ ਸਤਿਗੁਰਾਂ ਦੇ ਨਾਲ ਸਾਂ, ਅਸੀਂ ਕੋਠੀ ਵਿਚੋਂ ਨਿਕਲ ਕੇ ਪਹਿਲੀ ਤਿੱਖੀ ਚੜ੍ਹਾਈ ਚੜ੍ਹ ਰਹੇ ਸਾਂ। ਸ਼ਿਮਲੇ ਆਮ ਰਿਵਾਜ਼ ਹੈ ਕਿ ਲੋਕੀ ਸੋਟੀ ਲੈ ਕੇ ਚਲਦੇ ਹਨ। ਇਕ ਆਦਮੀ ਸਾਡੇ ਸਾਹਮਣੇ ਸੋਟੀ ਫੜ੍ਹ ਕੇ ਉਤਰਾਈ ਉਤਰ ਰਿਹਾ ਸੀ। ਉਸਨੂੰ ਦੇਖ ਕੇ ਸਤਿਗੁਰੂ ਜੀ ਨੇ ਫੁਰਮਾਇਆ, "ਮੈਨੂੰ ਸੋਟੀ ਭੈੜੀ ਲਗਦੀ ਹੈ, ਮੈਂ ਕਦੇ ਸੋਟੀ ਨਹੀਂ ਫੜਨੀ।" ਆਪ ਜੀ ਨੇ ਇਹ ਬਚਨ ਸਾਕਾਰ ਕਰਕੇ ਦਿਖਾਇਆ ਤੇ ਕਦੀ ਸੋਟੀ ਫੜਕੇ ਨਹੀਂ ਤੁਰੇ।

6. ਮੰਡੀ ਕੋਠੀ ਵਿਖੇ 'ਲਾਲ ਏਹਿ ਰਤਨ' ਦਾ ਪਠਨ ਪਾਠਨ ਸਮਾਪਤ ਹੋਇਆ। 16 ਅਗਸਤ 1992 ਦਾ ਦਿਨ ਸੀ। ਆਪ ਜੀ ਬੜੀ ਹੀ ਆਨੰਦ ਮੁਦਰਾ ਵਿਚ ਸਨ। ਉਸ ਵੇਲੇ ਸੇਵਕ ਕੋਈ ਨਹੀਂ ਸੀ। ਸਿਰਫ ਮੈਂ ਅਤੇ ਬੇਅੰਤ ਕੌਰ ਹੀ ਸਾਂ। ਸਤਿਗੁਰੂ ਜੀ ਨੇ ਬਰਫੀ ਦਾ ਪ੍ਰਸ਼ਾਦ ਆਪਣੇ ਹਸਤ ਕਮਲਾਂ ਨਾਲ ਵਰਤਾਇਆ। ਉਪਰ ਬਚਨ ਕੀਤਾ, "ਜੇਕਰ ਦੁੱਖ ਆ ਜਾਵੇ ਤਾਂ ਉਸਨੂੰ ਆਪਣੇ ਉਤੇ ਸਵਾਰ ਨਹੀਂ ਹੋਣ ਦੇਣਾ ਚਾਹੀਦਾ, ਆਪ ਉਸ ਉਤੇ ਸਵਾਰ ਹੋ ਜਾਵੋ।" ਇਹ ਵਾਕ ਅਗਲੇ ਹੀ ਦਿਨ ਸੱਚ ਹੋ ਗਿਆ। ਅਗਲੇ ਦਿਨ ਮਨਾਲੀ ਜਾਣ ਦਾ ਪ੍ਰੋਗਰਾਮ ਸੀ। ਮੈਂ ਬੇਅੰਤ ਕੌਰ ਅਤੇ ਗੁਰਮੁੱਖ ਸਿੰਘ ਵੀ. ਡੀ.ਓ. ਵਾਲੇ ਅੱਗੇ ਅੱਗੇ ਆਪਣੀ ਕਾਰ ਵਿੱਚ ਚੱਲ ਪਏ। ਅਸੀਂ ਅੱਗੇ ਕਿਸੇ ਖਾਸ ਥਾਂ ਤੇ ਖੜ੍ਹੇ ਹੋ ਕੇ ਸਤਿਗੁਰੂ ਜੀ ਦੇ ਕਾਫਲੇ ਦੀ ਵੀ. ਡੀ .ਓ. ਬਣਾ ਰਹੇ ਸਾਂ। ਇਸੇ ਤਰ੍ਹਾਂ ਕਰਦੇ ਕਰਦੇ ਭੂੰਤਰ ਪਹੁੰਚ ਗਏ। ਉਥੇ ਸੇਠ ਭਜਨੀਕ ਸਿੰਘ ਦੇ ਲੜਕੇ ਦੇ ਘਰ ਲੰਗਰ ਸੀ।। ਬੇਅੰਤ ਕੌਰ ਦਾ ਪੈਰ ਫਿਸਲ ਗਿਆ ਅਤੇ ਉਸਦੀ ਰੀੜ ਦੀ ਹੱਡੀ ਅਤੇ ਹਿਪ ਦੇ ਜਾਇੰਟ ਤੇ ਸੱਟ ਲੱਗੀ। ਤਕਲੀਫ ਕਾਫੀ ਸੀ। ਸਤਿਗੁਰੂ ਜੀ ਦਾ ਬਚਨ ਯਾਦ ਆਇਆ ਕਿ ਉਹ ਇਸ ਕਰਕੇ ਹੀ ਉਚਾਰਿਆ ਸੀ। ਕਾਰ ਵਿਚ ਸਰਹਾਣਾਂ ਰੱਖ ਕੇ ਮਨਾਲੀ ਪਹੁੰਚੇ। ਸਤਿਗੁਰੂ ਜੀ ਨੂੰ ਉਥੇ ਅਰਜ਼ ਕੀਤੀ। ਵਾਪਿਸ ਦਿੱਲੀ ਆ ਕੇ ਐਕਸਰੇ ਕਰਾਇਆ ਤਾਂ ਪਤਾ ਲਗਾ ਕਿ ਛੋਟਾ ਜਿਹਾ ਕ੍ਰੈਕ ਸੀ।

7. ਇਕ ਵਾਰ ਸ੍ਰੀ ਭੈਣੀ ਸਾਹਿਬ ਪਠਨ ਪਾਠਨ ਦੌਰਾਨ ਹੀ ਕ੍ਰੋਧ 'ਤੇ ਗੱਲ ਚਲੀ ਤੇ ਸਤਿਗੁਰੂ ਜੀ ਨੇ ਬਚਨ ਕੀਤਾ, 'ਜੇਕਰ ਕੋਈ ਕ੍ਰੋਧ ਕਰਕੇ ਤੁਹਾਨੂੰ ਔਖਾ ਬੋਲੇ ਤਾਂ ਤੁਸੀਂ ਉਸਦਾ ਜੁਆਬ ਮੁਸਕਰਾ ਕੇ ਦੇਵੋ, ਕ੍ਰੋਧ ਨਾਲ ਨਹੀਂ।

8. 'ਲਾਲ ਏਹਿ ਰਤਨ' ਦਾ ਭਾਗ ਪਹਿਲਾ ਛਪਣ ਲਈ ਤਿਆਰ ਹੋ ਗਿਆ। ਸਤਿਗੁਰੂ ਜੀ ਨੇ ਫਰਮਾਇਆ, "ਲੋਕਾਂ ਦੀਆਂ ਟਿਪਣੀਆਂ ਤੇ ਗਾਲ੍ਹਾਂ ਲਈ ਤਿਆਰ ਰਹਿਣਾ। ਤਾਰੀਫ ਕਿਸੇ ਨੇ ਨਹੀਂ ਕਰਨੀ, ਨੁਕਸ ਸਭ ਨੇ ਕਢਣੇ ਹਨ।"

9. 1998 ਵਿਚ ਬੇਅੰਤ ਕੌਰ ਨੂੰ ਹਾਰਟ ਦੀ ਤਕਲੀਫ ਹੋਈ। ਸਤਿਗੁਰੂ ਜੀ ਨੇ ਪਹਿਲਾਂ ਹੀ ਕਹਿ ਦਿੱਤਾ ਕਿ ਉਪਰੇਸ਼ਨ ਕਰਾ ਲੈਣਾ ਹੈ। ਅਸੀਂ ਅਰਜ਼ ਕੀਤੀ ਕਿ ਹਸਪਤਾਲ ਜਾਣ ਤੋਂ ਬਖਸ਼ ਲਵੋ।

ਆਪ ਜੀ ਨੇ ਹੁਕਮ ਕੀਤਾ, "ਸਤਿਗੁਰਾਂ ਦੇ ਸਿੱਖ ਹਸਪਤਾਲ ਜਾਣਗੇ ਤਾਂ ਡਾਕਟਰਾਂ ਦਾ ਭਲਾ ਹੋ ਜਾਵੇਗਾ।" ਸੱਚੇ ਪਾਤਸ਼ਾਹ ਆਪ ਵੀ ਕਿੰਨੀ ਵਾਰ ਹਸਪਤਾਲ ਗਏ। ਪਾਠਕ ਸੋਚ ਸਕਦੇ ਹਨ ਕਿ ਜੇਕਰ ਉਹਨਾਂ ਦੇ ਸਿੱਖਾਂ ਨਾਲ ਡਾਕਟਰਾਂ ਦਾ ਭਲਾ ਹੋ ਸਕਦਾ ਹੈ ਤਾਂ ਸਤਿਗੁਰੂ ਜੀ ਦੇ ਆਪ ਹਸਪਤਾਲ ਜਾਣ ਨਾਲ ਕਿੰਨੇ ਡਾਕਟਰਾਂ ਦਾ ਭਲਾ ਹੋ ਸਕਦਾ ਹੈ। ਉਹਨਾਂ ਡਾਕਟਰਾਂ ਦਾ ਤਾਂ ਜਨਮ ਮਰਨ ਹੀ ਕਟਿਆ ਗਿਆ ਹੋਵੇਗਾ। ਕਿਉਂਕਿ ਸਤਿਗੁਰੂ ਸਭਨਾਂ ਦਾ ਭਲਾ ਮਨਾਇੰਦਾ।

ਸਤਿਗੁਰੂ ਏਨਾਂ ਗਹਿਰ ਗੰਭੀਰ ਹੈ ਕਿ ਉਸ ਦੀ ਬਖਸ਼ਸ਼ ਅਤੇ ਪਰਉਪਕਾਰਾਂ ਦੀ ਗਿਣਤੀ ਕੀਤੀ ਨਹੀਂ ਜਾ **(ਬਾਕੀ ਸਫਾ 91 'ਤੇ)**

ਯਾਦਾਂ ਦੀ ਪਟਾਰੀ ਵਿਚੋਂ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਿਘਰਿਆਂ ਨੂੰ ਘਰ ਦੇਣ ਵਾਲਾ ਸਤਿਗੁਰੂ

*ਮਾਸਟਰ ਅਮਰੀਕ ਸਿੰਘ*

***ਮਾ. ਅਮਰੀਕ ਸਿੰਘ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਨਕ ਰਾਜ ਦੀ ਰਾਜਯੋਗ ਗੱਦੀ ਨੂੰ ਸੁਭਾਇਮਾਨ ਕਰਨ ਤੋਂ ਪਹਿਲਾਂ ਦੀ ਨੇੜਤਾ ਹੈ। ਉਹਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਇਲਾਕਾ ਜੀਵਨ ਨਗਰ ਜ਼ਿਲਾ ਸਿਰਸਾ ਦੀ ਪੰਥ ਦੀ ਸਾਂਝੀ ਜ਼ਮੀਨ ਨੂੰ ਸੁਧਾਰਨ ਲਈ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ) ਜੀ ਦੀ ਆਗਿਆ ਅਨੁਸਾਰ ਟ੍ਰੈਕਟਰ ਨਾਲ ਵਾਹਿਆ ਸੁਆਰਿਆ ਹੈ। ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਸ੍ਰੀ ਜੀਵਨ ਨਗਰ ਵਿਚ ਅਧਿਆਪਕ ਵਜੋਂ ਕੰਮ ਕੀਤਾ ਹੈ। ਸਤਿਗੁਰੂ ਜੀ ਦੀ ਕਿਰਪਾ ਦੇ ਪਾਤਰ ਮਿਤਰ ਪਿਆਰੇ ਰਹੇ ਹਨ। ਇਹਨਾਂ ਦੀਆਂ ਹੱਡ ਬੀਤੀਆਂ ਵਿਚ ਉਹਨਾਂ ਸਤਿਗੁਰੂ ਜੀ ਦੀਆਂ ਸੰਗੀਤਕਾਰਾਂ ਤੇ ਕਿਰਪਾ ਤੇ ਮਾਸਟਰ ਜੀ ਨੂੰ ਤਾਰ ਕੇ ਪਾਰ ਲਾਉਣ ਦੀ ਵਾਰਤਾ ਹੈ। ਕਿਉਂਕਿ ਮਾਸਟਰ ਅਮਰੀਕ ਸਿੰਘ ਜੀ ਮੂਲ ਰੂਪ ਵਿਚ ਕਵੀ ਹਨ ਸੋ ਇਹ ਵੀ ਉਹਨਾਂ ਦੀ ਭਾਵਿਕ ਸੁਹਜ ਸੁਆਦ ਵਾਲੀ ਰਚਨਾ ਹੈ -ਸੰਪਾਦਕ***

## ਸੰਗੀਤਕਾਰਾਂ ਤੇ ਕਿਰਪਾ

ਸੰਨ ਸੰਮਤ ਨਹੀਂ ਯਾਦ ਪਰ ਇਤਨਾਂ ਯਾਦ ਹੈ ਕਿ ਅੱਜਕਲ੍ਹ ਬਹੁਤ ਮਸ਼ਹੂਰ ਸ਼ਾਸਤਰੀ ਸੰਗੀਤ ਦੇ ਮਹਾਨ ਸੰਗੀਤ ਸ਼ਾਸਤਰੀ ਗਵੱਈਏ ਸ੍ਰੀ ਰਾਜਨ ਤੇ ਸਾਜਨ ਮਿਸ਼ਰਾ ਜੀ ਸ਼ਾਸਤਰੀ ਸੰਗੀਤ ਦੀ ਦੁਨੀਆਂ ਵਿਚ ਹਾਲੇ ਪੈਰ ਹੀ ਰੱਖ ਰਹੇ ਸਨ ਉਮਰੋਂ ਵੀ ਭਰ ਜਵਾਨੀ ਹੀ ਸਨ ਹਾਲੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਮਿਸ਼ਰਾ ਭਰਾਵਾਂ ਨੂੰ ਆਪਣੀ ਸੰਗਤ ਵਿਚ ਲੈ ਲਿਆ ਸੀ ਤੇ ਉਹ ਆਮ ਤੌਰ ਤੇ ਸ੍ਰੀ ਸਤਿਗੁਰੂ ਜੀ ਦੀ ਸ਼ਰਨ ਵਿਚ ਆਕੇ ਸ਼ਾਸਤਰੀ ਸੰਗੀਤ ਦੀ ਸਿਖਿਆ ਗ੍ਰਹਿਣ ਕਰ ਰਹੇ ਸਨ ਤੇ ਦਿਨ ਬਦਿਨ ਉਚਾਈ ਵੱਲ ਵਧ ਰਹੇ ਸਨ।

ਉਸ ਜ਼ਮਾਨੇ ਵਿਚ ਹਜ਼ੂਰ ਦਾ ਨਿਵਾਸ ਦਿੱਲੀ ਵਿਚ ਦਰਸ਼ਨ ਦੇਣ ਤੇ ਪੂਸਾ ਰੋਡ ਤੇ ਸੇਠ ਤਰਲੋਕ ਸਿੰਘ ਚਾਵਲਾ ਦੀ ਕੋਠੀ ਵਿਚ ਹੀ ਹੋਇਆ ਕਰਦਾ ਸੀ। ਕਰੀਬਨ ਰੋਜ਼ ਹੀ ਰਾਤ ਨੂੰ ਸ੍ਰੀ ਸਤਿਗੁਰੂ ਜੀ ਕਈ ਸੰਗੀਤਕਾਰਾਂ ਨੂੰ ਸੱਦ ਕੇ ਉਹਨਾਂ ਤੋਂ ਕਲਾਸੀਕਲ ਸੰਗੀਤ ਸੁਣਕੇ ਤੇ ਉਹਨਾਂ ਨੂੰ ਆਪਣੀਆਂ ਸੰਗੀਤ ਦੀਆਂ ਵੰਨਗੀਆਂ ਸੁਣਾਣ ਦੀ ਕਿਰਪਾ ਕਰਦੇ।

ਇਕ ਵਾਰ ਮੈਂ ਵੀ ਦਿੱਲੀ ਗਿਆ ਹੋਇਆ ਸਾਂ। ਸ. ਪ੍ਰੀਤਮ ਸਿੰਘ ਕਵੀ ਦੇ ਘਰ ਠਹਿਰਿਆ ਹੋਇਆ ਸਾਂ। ਇਕ ਦਿਨ ਅਸੀਂ ਸਤਿਗੁਰੂ ਜੀ ਦੇ ਦਰਸ਼ਨ ਨੂੰ ਚਲੇ ਗਏ। ਅਸੀਂ ਘਰ ਆਉਣ ਲੱਗੇ ਤਾਂ ਹਜ਼ੂਰ ਨੇ ਹੁਕਮ ਕੀਤਾ, "ਕਿ ਅੱਜ ਰਾਤ ਸੰਗੀਤ ਸਭਾ ਦੇਰ ਤਕ ਚੱਲੇਗੀ, ਕਵੀ ਜੀ ਜਾਇਓ ਨਾ।" ਸੋ ਅਸੀਂ ਦੋਵੇਂ ਹੁਕਮ ਮੰਨ ਕੇ ਉਥੇ ਹੀ ਠਹਿਰ ਗਏ।

ਪਰਸ਼ਾਦਾ ਪਾਣੀ ਛੱਕ ਕੇ ਕੋਠੀ ਦੇ ਇਕ ਵੱਡੇ ਹਾਲ ਵਿਚ ਹਜ਼ੂਰ ਦਾ ਆਸਣ ਵਿਛਾ ਦਿੱਤਾ ਗਿਆ। ਪਤਾ ਲੱਗਾ ਅੱਜ ਸ੍ਰੀ ਰਾਜਨ ਸਾਜਨ ਮਿਸ਼ਰਾ ਆ ਰਹੇ ਹਨ। ਦਰਮਿਆਨੇ ਜਿਹੇ ਹਾਲ ਵਿਚ ਸੰਗਤ ਸਜੀ ਬੈਠੀ ਸੀ, ਮਿਸ਼ਰਾ ਭਰਾ ਵੀ ਵਿਚੇ ਬੈਠੇ ਸਨ। ਥੋੜੀ ਦੇਰ ਬਾਅਦ ਸ੍ਰੀ ਸਤਿਗੁਰੂ ਜੀ ਨੇ ਵੀ ਦਰਸ਼ਨ ਦਿੱਤੇ। ਸਾਰੀ ਸੰਗਤ ਨੇ ਉਠ ਕੇ ਸੁਆਗਤ ਕੀਤਾ। ਇਸ਼ਾਰਾ ਕਰਨ ਤੇ ਸਾਰੀ ਸੰਗਤ ਆਪੋ ਆਪਣੇ ਥਾਂ ਤੇ ਸਜ ਗਈ। ਹਜ਼ੂਰ ਵਲੋਂ ਸ੍ਰੀ

ਰਾਜਨ ਸਾਜਨ ਮਿਸ਼ਰਾ ਨੂੰ ਗਾਇਨ ਸ਼ੁਰੂ ਕਰਨ ਦਾ ਹੁਕਮ ਹੋਇਆ। ਨਮਸਕਾਰ ਕਰਕੇ ਦੋਹਾਂ ਭਰਾਵਾਂ ਨੇ ਆਪਨਾ ਗਾਇਨ ਆਰੰਭ ਕੀਤਾ। ਸੱਚੇ ਪਾਤਸ਼ਾਹ ਜੀ ਨਾਲ ਤਾਲ ਦੇ ਰਹੇ ਸਨ। ਕਈ ਸੁਧਾਈਆਂ ਵੀ ਨਾਲ ਹੀ ਨਾਲ ਕਰ ਰਹੇ ਸਨ ਤੇ ਆਪ ਜੀ ਤੋਂ ਵਾਰਨੇ ਵੀ ਜਾ ਰਹੇ ਸਨ। ਜਦੋਂ ਸੱਚੇ ਪਾਤਸ਼ਾਹ ਜੀ ਕੋਈ ਨਵੀਂ ਟੂਕ ਦੇਂਦੇ ਤਾਂ ਦੋਵੇਂ ਅਸ਼ ਅਸ਼ ਕਰ ਉਠਦੇ ਤੇ ਹੱਥ ਜੋੜ ਕੇ ਨਮਸਕਾਰ ਕਰਦੇ। ਘੜੀ ਘੜੀ ਵਾਹ ਵਾਹ ਦੀ ਆਵਾਜ਼ ਦੋਹਾਂ ਦੇ ਮੂੰਹ ਵਿਚੋਂ ਸੁਣਾਈ ਦੇ ਰਹੀ ਸੀ।

ਜਦੋਂ ਕਰੀਬ ਘੰਟਾ ਰਾਜਨ ਜੀ ਤੇ ਉਹਨਾਂ ਦੇ ਭਰਾ ਸਾਜਨ ਜੀ ਗਾ ਚੁੱਕੇ ਸਨ ਤਾਂ ਉਹਨਾਂ ਨੇ ਹਜ਼ੂਰ ਅੱਗੇ ਬੇਨਤੀ ਕੀਤੀ ਕੁਝ ਸੁਨਾਣ ਵਾਸਤੇ ਜੋ ਪਰਵਾਨ ਹੋਈ ਤੇ ਆਪ ਨੇ ਦਿਲਰੁਬਾ ਮੋਢੇ ਨਾਲ ਲਾਕੇ ਮਿਜ਼ਰਾਬ ਨੂੰ ਹੱਥ ਵਿਚ ਫੜ ਲਿਆ। ਇਲਾਹੀ ਸੰਗੀਤ ਸ਼ੁਰੂ ਹੋਇਆ। ਇੰਝ ਲੱਗ ਰਿਹਾ ਸੀ ਕਿ ਜਿਵੇਂ ਗੁਰੂ ਨਾਨਕ ਦੇਵ ਜੀ ਆਪ ਆਪਣੀ ਬਾਣੀ ਗਾ ਕੇ ਸੰਗਤਾਂ ਨੂੰ ਨਿਹਾਲ ਕਰ ਰਹੇ ਹਨ। ਸਾਰੀ ਸੰਗਤ ਮਸਤੀ ਵਿਚ ਝੂਮ ਰਹੀ ਸੀ। ਜਦੋਂ ਇਕ ਰਚਨਾ ਸਮਾਪਤ ਹੁੰਦੀ ਹਜ਼ੂਰ ਦੂਸਰੀ ਛੇੜਨ ਤੋਂ ਪਹਿਲਾਂ ਉਹਦਾ ਪਿਛੋਕੜ ਦੱਸਦੇ, ਮਾਤਰਾਵਾਂ ਦੀ ਗਿਣਤੀ ਪੋਟਿਆਂ ਤੇ ਗਿਣਾ ਕੇ ਵਿਆਖਿਆ ਕਰਦੇ। ਕਈ ਵਾਰ ਕਵੀ ਜੀ ਨੂੰ ਮੁਖਾਤਬ ਹੋ ਕੇ ਦੱਸਣ ਦੀ ਕਿਰਪਾ ਕਰਦੇ ਕਿ "ਇਹ ਰੀਤ ਫਲਾਣੇ ਉਸਤਾਦ ਜੀਆਂ ਦੀ ਸੁਰਬੱਧ ਕੀਤੀ ਹੋਈ ਹੈ।" ਤੇ ਕਵੀ ਜੀ ਹੱਥ ਜੋੜ ਕੇ ਵਾਹ ! ਵਾਹ ਕਹਿ ਕੇ ਸੱਚੇ ਪਾਤਸ਼ਾਹ ਜੀ ਦਾ ਧੰਨਵਾਦ ਕਰਦੇ।

ਇਕ ਤੋਂ ਬਾਅਦ ਇਕ ਸ੍ਰੀ ਸਤਿਗੁਰੂ ਜੀ ਤਰਜ਼ਾਂ ਸੁਣਾਈ ਜਾ ਰਹੇ ਸਨ ਤੇ ਸੰਗਤ ਮਸਤੀ ਵਿਚ ਵਿਭੋਰ ਹੋਈ ਜਾ ਰਹੀ ਸੀ। ਕਿਆ ਨਜ਼ਾਰਾ ਸੀ ਉਹ, ਕਿਆ ਸ਼ਾਂਤੀ ਭਰਿਆ ਮਾਹੌਲ ਸੀ। ਮੇਰੀ ਕਲਮ ਉਸ ਮਸਤੀ ਭਰੇ ਦਰਿਆ ਦੀ ਵਿਆਖਿਆ ਕਰਨ ਜੋਗੀ ਨਹੀਂ ਸੀ। ਸੱਚੇ ਪਾਤਸ਼ਾਹ ਮਸਤੀ ਤੇ ਮੇਹਰ ਦੇ ਘਰ ਆਏ ਹੋਏ ਸਨ, ਇਕ ਰਚਨਾ ਖਤਮ ਹੁੰਦੀ ਤਾਂ ਸੰਗਤ ਸਮਝਦੀ ਕਿ ਬੱਸ ਹੁਣ ਖਤਮ ਹੋ ਗਈਆਂ ਹੋਣਗੀਆਂ। ਸਭ ਸੰਗੀਤ ਰੀਤਾਂ ਸਨ ਸਤਿਗੁਰੂ ਜੀ ਦਾ ਸੰਗੀਤ ਖ਼ਜ਼ਾਨਾ ਮੁੱਕਣ ਵਾਲਾ ਥੋੜ੍ਹਾ ਸੀ। ਕਹਿੰਦੇ ਨੇ ਰਾਜਿਆਂ ਦੇ ਘਰ ਮੋਤੀਆਂ ਦਾ ਕਾਲ ਨਹੀਂ ਪਰ ਇਹ ਤਾਂ ਰਾਜਿਆਂ ਦੇ ਰਾਜੇ ਹਨ ਉਹਨਾਂ ਦੇ ਖਜ਼ਾਨੇ ਵਿਚੋਂ ਸੰਗੀਤ ਦੇ ਹੀਰੇ ਮੋਤੀ ਕਿਵੇਂ ਮੁੱਕ ਸਕਦੇ ਸਨ। ਧਰੁਪਦ, ਧਮਾਰ, ਟੱਪੇ ਤੇ ਹੋਰ ਬੜਾ ਕੁਝ ਵਾਰੋ ਵਾਰੀ ਸਤਿਗੁਰੂ ਜੀ ਦੇ ਪਾਵਨ ਮੁਖੜੇ ਤੋਂ ਗੁਲਾਬ ਦੇ ਫੁੱਲਾਂ ਵਾਂਗ ਝੜ ਰਹੇ ਸਨ।

ਰਾਤ ਦਾ ਇਕ ਵਜ ਗਿਆ ਤਾਂ ਕਵੀ ਜੀ ਤੇ ਮਿਸ਼ਰਾ ਜੀ ਹੱਥ ਜੋੜ ਕੇ ਖਲੋ ਗਏ ਤੇ ਅਰਜ਼ ਕੀਤੀ, "ਗਰੀਬ ਨਿਵਾਜ਼! ਬੱਸ ਕਰੋ ਆਪ ਥੱਕ ਗਏ ਹੋਵੋਗੇ। ਅਸਾਂ ਤਾਂ ਜਾ ਕੇ ਸੌਂ ਹੀ ਜਾਣਾ ਹੈ ਆਪ ਨੇ ਤਾਂ ਸਵੇਰੇ ਫੇਰ ਆਸਾ ਦੀ ਵਾਰ ਵਿਚ ਦਰਸ਼ਨ ਦੇਣੇ ਹਨ।

"ਕਵੀ ਜੀ ਇਹੋ ਜਿਹਾ ਸਮਾਂ ਕਿਤੇ ਹੀ ਬਣਦਾ ਹੈ, ਜੀਅ ਤੇ ਨਹੀਂ ਕਰਦਾ ਛੱਡਣ ਤੇ ਪਰ ਮੇਰੀ ਤਾਂ ਕੋਈ ਗੱਲ ਨਹੀਂ ਤੁਸੀਂ ਥੱਕ ਗਏ ਹੋਵੋਗੇ ਸੋ ਭੋਗ ਪਾ ਦੇਂਦਾ ਹਾਂ।" ਹਜ਼ੂਰ ਨੇ ਫੁਰਮਾਇਆ, ਹੱਸਦਿਆਂ ਹੋਇਆ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਨੂੰ ਏਨਾ ਭਰਪੂਰ ਕਰ ਦਿੱਤਾ ਹੈ ਕਿ ਇਹ ਖਜ਼ਾਨਾ ਮੁੱਕ ਨਹੀਂ ਸਕਦਾ।"

ਸੱਚੇ ਪਾਤਸ਼ਾਹ ਜੀ ਰਾਜਨ ਸਾਜਨ ਮਿਸ਼ਰਾ ਨੂੰ ਆਪਣੇ ਕੋਲ ਬਿਠਾ ਲਿਆ, ਪੁਛਿਆ ਕਿ "ਆਪ ਕਿੱਥੇ ਰਹਿੰਦੇ ਤੁਹਾਡਾ ਘਰ

*ਰਾਤ ਦਾ ਇਕ ਵਜ ਗਿਆ ਤਾਂ ਕਵੀ ਜੀ ਤੇ ਮਿਸ਼ਰਾ ਜੀ ਹੱਥ ਜੋੜ ਕੇ ਖਲੋ ਗਏ ਤੇ ਅਰਜ਼ ਕੀਤੀ, "ਗਰੀਬ ਨਿਵਾਜ਼! ਬੱਸ ਕਰੋ ਆਪ ਥੱਕ ਗਏ ਹੋਵੋਗੇ। ਅਸਾਂ ਤਾਂ ਜਾ ਕੇ ਸੌਂ ਹੀ ਜਾਣਾ ਹੈ ਆਪ ਨੇ ਤਾਂ ਸਵੇਰੇ ਫੇਰ ਆਸਾ ਦੀ ਵਾਰ ਵਿਚ ਦਰਸ਼ਨ ਦੇਣੇ ਹਨ।*

*"ਕਵੀ ਜੀ ਇਹੋ ਜਿਹਾ ਸਮਾਂ ਕਿਤੇ ਹੀ ਬਣਦਾ ਹੈ, ਜੀਅ ਤੇ ਨਹੀਂ ਕਰਦਾ ਛੱਡਣ ਤੇ ਪਰ ਮੇਰੀ ਤਾਂ ਕੋਈ ਗੱਲ ਨਹੀਂ ਤੁਸੀਂ ਥੱਕ ਗਏ ਹੋਵੋਗੇ ਸੋ ਭੋਗ ਪਾ ਦੇਂਦਾ ਹਾਂ।" ਹਜ਼ੂਰ ਨੇ ਫੁਰਮਾਇਆ, ਹੱਸਦਿਆਂ ਹੋਇਆ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਨੂੰ ਏਨਾ ਭਰਪੂਰ ਕਰ ਦਿੱਤਾ ਹੈ ਕਿ ਇਹ ਖਜ਼ਾਨਾ ਮੁੱਕ ਨਹੀਂ ਸਕਦਾ।"*

ਕਿੱਥੇ ਹੈ ?"

ਦੋਹਾਂ ਭਰਾਵਾਂ ਨੇ ਹੱਥ ਜੋੜ ਬੇਨਤੀ ਕੀਤੀ, "ਸੱਚੇ ਪਾਤਸ਼ਾਹੋ! ਘਰ ਸਾਡਾ ਕੋਈ ਨਹੀਂ, ਕਰੋਲ ਬਾਗ ਵਿਚ ਇਕ ਕਿਰਾਏ ਦੇ ਮਕਾਨ ਵਿਚ ਰਹਿੰਦੇ ਹਾਂ।"

"ਹੁਣ ਤੱਕ ਤੁਹਾਡਾ ਘਰ ਹੀ ਨਹੀਂ।" ਤੁਸਾਂ ਪਹਿਲਾਂ ਦੱਸਿਆ ਹੀ ਨਹੀਂ, ਸੱਚੇ ਪਾਤਸ਼ਾਹ ਹੈਰਾਨ ਹੋ ਕੇ ਪੁੱਛਿਆ।

ਨਹੀਂ ਗ੍ਰੀਬ ਨਿਵਾਜ ਅਸੀਂ ਹਾਲੇ ਤੱਕ ਆਪਣਾ ਘਰ ਨਹੀਂ ਬਣਾ ਸਕੇ। ਅਸੀਂ ਜਿਹੜੇ ਮਕਾਨ ਵਿਚ ਰਹਿੰਦੇ ਹਾਂ ਮਾਲਕ ਨੇ ਵੇਚਣਾ ਲਗਾ ਰੱਖਿਆ ਹੈ ਤੇ ਸਾਨੂੰ ਮਕਾਨ ਖਾਲੀ ਕਰਨ ਲਈ ਕਹਿ ਰਿਹਾ ਹੈ, ਅੱਗੋਂ ਹਾਲੇ ਕੋਈ ਮਕਾਨ ਮਿਲ ਨਹੀਂ ਰਿਹਾ ਕਿਰਾਏ ਤੇ ਵੀ।

"ਜਿਸ ਮਕਾਨ ਵਿਚ ਤੁਸੀਂ ਰਹਿ ਰਹੇ ਹੋ ਉਸ ਦਾ ਮਾਲਕ ਮਕਾਨ ਕੀਹ ਕਰਦਾ ਹੈ, ਹਜ਼ੂਰ ਨੇ ਪੁਛਿਆ।

'ਸੱਚ ਮਾਲਕੋ ਕਲ ਕਹਿ ਰਿਹਾ ਸੀ ਅੱਠ ਲੱਖ ਮਿਲ ਰਿਹਾ ਏ" ਰਾਜਨ ਜੀ ਨੇ ਅਰਜ਼ ਕੀਤੀ (ਉਦੋਂ ਗੱਲ ਲੱਖਾਂ ਤੇ ਹੀ ਮੁੱਕ ਜਾਂਦੀ ਸੀ ਜਿਹੜੀ ਅੱਜ ਕਰੋੜਾਂ ਨਾਲ ਵੀ ਨਹੀਂ ਮੁਕਦੀ)

ਸ੍ਰੀ ਸਤਿਗੁਰੂ ਜੀ ਨੇ ਆਸਣ ਤੋਂ ਉਠਦਿਆਂ ਹੁਕਮ ਕੀਤਾ, 'ਸਵੇਰੇ ਦਸ ਵਜੇ ਤੁਸੀਂ ਮਾਲਕ ਮਕਾਨ ਨੂੰ ਲੈ ਕੇ ਕੋਠੀ ਆਉਣਾ ਜ਼ਰੂਰ ਮੈਂ ਤੁਹਾਨੂੰ ਉਡੀਕਾਂਗਾ।

ਦੋਵੇਂ ਮਿਸ਼ਰਾ ਭਰਾ ਨਾਲ ਇਕ ਆਦਮੀ ਨੂੰ ਲੈ ਕੇ ਕੋਠੀ ਪਹੁੰਚ ਗਏ। ਸੱਚੇ ਪਾਤਸ਼ਾਹ ਜੀ ਉਹਨਾਂ ਨੂੰ ਨਾਲ ਲੈ ਕੇ ਵੱਖਰੇ ਬੈਠ ਗਏ।

ਕੁਝ ਦੇਰ ਬਾਅਦ ਜਦੋਂ ਬਾਹਰ ਨਿਕਲੇ ਤਾਂ ਹਜ਼ੂਰ ਇਹ ਕਹਿ ਰਹੇ ਸਨ, ਉਸ ਆਦਮੀ ਨੂੰ (ਮਾਲਕ ਮਕਾਨ ਸੀ ਸ਼ਾਇਦ) ਤੁਸਾਂ ਇਹਨਾਂ ਨੂੰ ਕੁਝ ਨਹੀਂ ਕਹਿਣਾ (ਰਾਜਨ ਸਾਜਨ ਜੀ ਵਲ ਇਸ਼ਾਰਾ ਕਰਕੇ, ਅਗਲੇ ਹਫਤੇ ਤੁਹਾਨੂੰ ਰਕਮ ਮਿਲ ਜਾਏਗੀ) ਫੇਰ ਸੇਠ ਤਰਲੋਕ ਸਿੰਘ ਨੂੰ ਕਿਹਾ, " ਸੇਠ ਜੀ ਮਕਾਨ ਦਾ ਸੌਦਾ ਹੋ ਗਿਆ ਹੈ ਕੁਝ ਸਾਈ ਵਜੋਂ ਮਾਲਕ ਮਕਾਨ ਨੂੰ ਦੇ ਦਿਓ।"

ਮੈਂ ਤੇ ਕਵੀ ਜੀ ਖੜੇ ਇਹ ਸਾਰਾ ਕੌਤਕ ਵੇਖ ਰਹੇ ਸਾਂ ਤੇ ਅਤਿ ਹੈਰਾਨ ਹੋ ਰਹੇ ਸਾਂ, ਕਵੀ ਜੀ ਦੇ ਮੂੰਹੋਂ ਸਹਿਜ ਸੁਭਾਅ ਇਹ ਨਿਕਲ ਗਿਆ "ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜੋ ਨਿਘਰਿਆਂ ਨੂੰ ਘਰ ਬਖਸ਼ਦਾ ਏ।" ਤੁਹਾਡੇ ਬਿਨਾਂ ਇਹ ਕੌਣ ਕਰ ਸਕਦਾ ਏ।

***ਐਸੀ ਲਾਲ ਤੁਝ ਬਿਨੁ ਕਉਨੁ ਕਰੈ।।***

ਅਸੀਂ ਸਤਿਗੁਰੂ ਜੀ ਦੇ ਚਰਨਾਂ ਵਿਚ ਨਤਮਸਤਕ ਹੋ ਕੇ ਆਪਣੇ ਘਰ ਵੱਲ ਨੂੰ ਤੁਰ ਪਏ। ਰਸਤੇ ਵਿਚ ਕਵੀ ਜੀ ਮੈਨੂੰ ਸ੍ਰੀ ਸਤਿਗੁਰੂ ਜੀ ਦੇ ਵਿਸ਼ਾਲ ਸੁਭਾ ਦੀਆਂ ਸਾਖੀਆਂ ਸੁਣਾ ਰਹੇ ਸਨ ਤੇ ਵਾਰ ਵਾਰ ਇਹ ਕਹਿ ਰਹੇ ਸਨ "ਅਮਰੀਕ ਸਿੰਘ ਇਹਨਾਂ ਵਰਗਾ ਦਰਿਆ ਦਿਲ ਨਾ ਕੋਈ ਅੱਜ ਤੱਕ ਹੋਇਆ ਏ ਸ਼ਾਇਦ ਅਗੋਂ ਵੀ ਨਾ ਹੋਵੇ।"

## ਤਾਰਨਹਾਰ ਤਾਂ ਤੁਸੀਂ ਹੀ ਹੋ

ਪੱਕਾ ਚੇਤਾ ਨਹੀਂ ਇਹ ਗੱਲ ਸ਼ਾਇਦ 1974 ਜਾਂ 75 ਦੀ ਏ। ਮੈਂ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਨੂੰ ਗਿਆ ਹੋਇਆ ਸਾਂ। ਲੰਗਰ ਛਕ ਕੇ ਜਦੋਂ ਮੈਂ ਰਾਮਸਰ ਕੋਠੀ ਦੇ ਸਾਹਮਣੇ ਵਾਲੇ ਪਿਪਲਾਂ ਕੋਲ ਆਇਆ ਵੇਖਿਆ ਕਿ ਸੱਚੇ ਪਾਤਸ਼ਾਹ ਕਾਰ ਵਿਚ ਬੈਠੇ ਸਨ। ਮਗਰ ਹੋਰ ਕਾਰਾਂ ਦਾ ਕਾਫਲਾ ਵੀ ਤਿਆਰ ਖੜ੍ਹਾ ਸੀ। ਮੈਂ ਚਰਨ ਪਰਸੇ ਤਾਂ ਸਤਿਗੁਰੂ ਜੀ ਕਹਿਣ ਲੱਗੇ, "ਅਸੀਂ ਨਹਿਰ ਤੇ ਚੱਲੇ ਹਾਂ ਚਲ ਤੂੰ ਵੀ ਚਲ, ਘੜੀ

***"ਮੈਂ ਤਾਂ ਸੱਚੇ ਪਾਤਸ਼ਾਹ ਡੁੱਬਣਾ ਹੀ ਜਾਣਦਾ ਹਾਂ, ਤਰਨਾ ਤਾਰਨਾ ਤਾਂ ਆਪ ਜੀ ਜਾਣਦੇ ਹੋ, ਮੈਂ ਹੱਥ ਜੋੜ ਕੇ ਬੇਨਤੀ ਕੀਤੀ।***

***"ਤੈਨੂੰ ਭਲਾ ਮੈਂ ਡੁੱਬਣ ਦਿਆਂਗਾ ਮੇਰੇ ਹੁੰਦਿਆਂ ਤੂੰ ਕਦੀ ਵੀ ਡੁੱਬ ਨਹੀਂ ਸਕੇਂਗਾ।" ਸਤਿਗੁਰੂ ਜੀ ਨੇ ਸਹਿਜ ਸੁਭਾ ਹੀ ਇਹ ਵਰ ਦੇ ਦਿੱਤਾ।***

ਮੌਜ ਮੇਲਾ ਵੇਖ ਆਉਣਾ।" ਮੈਨੂੰ ਵੀ ਨਾਲ ਬਿਠਾ ਲਿਆ। ਰਾਹ ਵਿਚ ਹਾਸੇ ਭਰੇ ਬਚਨ ਸੱਚੇ ਪਾਤਸ਼ਾਹ ਜੀ ਫਰਮਾਂਦੇ ਗਏ ਤੇ ਇਹ ਸਾਰਾ ਕਾਰ ਕਾਰਵਾਂ ਨਹਿਰ ਵਾਲੇ ਪਾਸੇ ਡੇਰੇ ਤੇ ਪਹੁੰਚ ਗਿਆ।

ਸਾਰੇ ਨਾਲ ਦੇ ਸੱਜਣ ਸਮੇਤ ਸੱਚੇ ਪਾਤਸ਼ਾਹ ਜੀ ਦੇ ਬਸਤਰ ਉਤਾਰ ਕੇ ਨਹਿਰ ਵਿੱਚ ਛਾਲਾਂ ਮਾਰ ਗਏ। ਨਹਿਰ ਦੇ ਨਿਰਮਲ ਜਲ ਵਿਚ ਸਮੇਤ ਸਤਿਗੁਰੂ ਜੀ ਖੂਬ ਮਸਤੀ ਮਾਰ ਰਹੇ ਸਨ। ਮੈਂ ਕੱਲਾ ਹੀ ਕੰਢੇ ਤੇ ਬੈਠਾ ਸੋਚ ਰਿਹਾ ਸਾਂ ਕਾਸ਼! ਮੈਂ ਵੀ ਤਰਨਾ ਜਾਣਦਾ ਹੁੰਦਾ ਤਾਂ ਏਸ ਮਸਤੀ ਮੇਲੇ ਵਿਚ ਸ਼ਾਮਿਲ ਹੁੰਦਾ, ਮੇਰੀ ਸੋਚ ਨਹਿਰ ਦੇ ਪਾਣੀ ਦੇ ਉਲਟੇ ਪਾਸੇ ਚੜ੍ਹਦੇ ਪਾਣੀ ਵਲ ਤੁਰਦੀ ਹੋਈ ਜਿਥੋਂ ਇਹ ਨਹਿਰ ਨਿਕਲਦੀ ਹੈ ਸਤਲੁਜ ਦਰਿਆ ਵਿਚ ਜਾ ਅੱਪੜੀ। ਸਤਿਲੁਜ ਦੇ ਵਗਦੇ ਪਾਣੀ ਵਿਚ ਇਹ ਨਹਿਰ ਜਦੋਂ ਨਿਕਲਦੀ ਹੈ ਤਾਂ ਕਿੱਡਾ ਭਾਗਾਂ ਵਾਲਾ ਉਹ ਪਾਣੀ ਹੈ ਜੋ ਇਸ ਨਹਿਰ ਵਿਚ ਆਉਂਦਾ ਹੈ ਜਿਸ ਨੇ ਸਤਿਗੁਰੂ ਜੀ ਦੇ ਪਾਵਨ ਸਰੀਰ ਨਾਲ ਛੂਹਣ ਦਾ ਸੁਭਾਗ ਪ੍ਰਾਪਤ ਕਰਨਾ ਹੈ ਤੇ ਧੰਨ ਉਹ ਧਰਤੀ ਹੋਵੇਗੀ ਜਿਸ ਨੂੰ ਇਹ ਸੱਚੇ ਪਾਤਸ਼ਾਹ ਜੀ ਦੀ ਚਰਨ ਛੋਹ ਪ੍ਰਾਪਤ ਕੀਤੇ ਹੋਏ ਜਲ ਨੇ ਸਿੰਜਣਾ ਹੈ ਤੇ ਫੇਰ ਧੰਨ ਉਹ ਫਸਲ ਹੋਵੇਗੀ ਜੋ ਇਸ ਜਲ ਨਾਲ ਪੈਦਾ ਹੋਵੇ ਗੀ ਤੇ ਉਹ ਲੋਕ ਧੰਨ ਹੋਣਗੇ ਜੋ ਇਸ ਅਨਾਜ ਨੂੰ ਛਕਣਗੇ?

ਮੇਰੀ ਸੋਚ ਅਜੇ ਵਧਦੀ ਜਾਂਦੀ ਜੇ ਸਤਿਗੁਰੂ ਜੀ ਨਹਿਰ ਵਿਚੋਂ ਨਿਕਲਕੇ ਮੇਰੇ ਵੱਲ ਆਉਂਦੇ ਨਾ ਦਿਸਦੇ। ਹਜ਼ੂਰ ਅਡੋਲ ਮੇਰੇ ਪਾਸ ਆ ਕੇ ਬੈਠ ਗਏ। ਪੁਛਿਓ ਨੇ, "ਅਮਰੀਕ ਸਿੰਘ ਤੂੰ ਬਾਹਰ ਬੈਠਾ ਹੈਂ, ਤਰਨਾ ਨਹੀਂ ਜਾਣਦਾ।"?

"ਮੈਂ ਤਾਂ ਸੱਚੇ ਪਾਤਸ਼ਾਹ ਡੁੱਬਣਾ ਹੀ ਜਾਣਦਾ ਹਾਂ, ਤਰਨਾ ਤਾਰਨਾ ਤਾਂ ਆਪ ਜੀ ਜਾਣਦੇ ਹੋ, ਮੈਂ ਹੱਥ ਜੋੜ ਕੇ ਬੇਨਤੀ ਕੀਤੀ।

"ਤੈਨੂੰ ਭਲਾ ਮੈਂ ਡੁੱਬਣ ਦਿਆਂਗਾ ਮੇਰੇ ਹੁੰਦਿਆਂ ਤੂੰ ਕਦੀ ਵੀ ਡੁੱਬ ਨਹੀਂ ਸਕੇਂਗਾ।" ਸਤਿਗੁਰੂ ਜੀ ਨੇ ਸਹਿਜ ਸੁਭਾ ਹੀ ਇਹ ਵਰ ਦੇ ਦਿੱਤਾ।

"ਅੱਛਾ! ਪੱਕੀ ਗੱਲ ਏ? ਮੈਂ ਗਦ ਗਦ ਹੁੰਦਿਆਂ ਅਰਜ਼ ਕੀਤੀ, "ਸੱਚੇ ਪਾਤਸ਼ਾਹੋ! ਮੈਨੂੰ ਭਵਜਲੋਂ ਪਾਰ ਕਰਨ ਦਾ ਵੀ ਜ਼ੁੰਮਾ ਚੁੱਕੋ।"

"ਹਾਲੇ ਤੈਨੂੰ ਸ਼ੱਕ ਹੀ ਹੈ" ਸੱਚੇ ਪਾਤਸ਼ਾਹ ਮੇਰੇ ਅੱਗੇ ਪਿੱਛੇ ਦੇ ਸਾਰੇ ਫਿਕਰ ਲਾਹ ਦਿੱਤੇ। ਮੈਂ ਖੁਸ਼ੀ ਵਿਚ ਫੁੱਲਿਆ ਨਹੀਂ ਸਮਾ ਰਿਹਾ ਸਾਂ। ਹਜ਼ੂਰ ਨੇ ਮੇਰੀ ਕੰਡ ਪਿਛੇ ਆਉਂਦੇ ਗੁਰਭਜਨ ਸਿੰਘ ਨਾਮਧਾਰੀ ਨੂੰ ਇਸ਼ਾਰਾ ਕੀਤਾ ਤੇ ਉਸ ਮੈਨੂੰ ਚੁੱਕ ਕੇ ਸਣੇ ਕਪੜਿਆਂ ਨਹਿਰ ਵਿਚ ਵਗਾਹ ਮਾਰਿਆ ਨਾਲ ਹੀ ਸਤਿਗੁਰੂ ਜੀ ਨੇ ਵੀ ਛਾਲ ਮਾਰ ਦਿੱਤੀ। ਪਾਠਕ ਮੇਰੀ ਹਾਲਤ ਜੋ ਉਸ ਵੇਲੇ ਹੋਈ, ਦਾ ਅੰਦਾਜ਼ਾ ਲਾ ਸਕਦੇ ਹਨ। ਮੇਰੀ ਪੱਗ ਲਹਿ ਕੇ ਤਰਦੀ ਜਾ ਰਹੀ ਸੀ। ਬੱਝੀ ਬਝਾਈ, ਤੇ ਮੈਂ ਡੁੱਬਣੋਂ ਬੱਚਣ ਲਈ ਅੰਨ੍ਹੇ ਵਾਹ ਹੱਥ ਮਾਰ ਰਿਹਾ ਸਾਂ। ਸੋਚ ਰਿਹਾ ਸਾਂ ਕਿ ਸਤਿਗੁਰੂ ਜੀ ਨੇ ਮੇਰਾ ਯਕੀਨ ਪੱਕਾ ਕਰਨ ਲਈ ਇਹ ਕੌਤਕ ਰਚਿਆ ਹੈ। ਏਨੀ ਦੇਰ ਨੂੰ ਸਤਿਗੁਰੂ ਜੀ ਤਰਦੇ ਹੋਏ ਮੇਰੇ ਪਾਸੇ ਵਲ ਆ ਗਏ ਤੇ ਮੈਨੂੰ ਬਾਂਹ ਵਿਚ ਲੈ ਕੇ ਕੰਢੇ ਲਾਇਆ। ਮੈਨੂੰ ਭਾਵੇਂ ਦੋ ਚਾਰ ਗੋਤੇ ਆ ਹੀ ਗਏ ਪਰ ਅੰਦਰ ਯਕੀਨ ਸੀ ਕਿ ਮੈਨੂੰ ਡੁੱਬਣ ਨਹੀਂ ਦਿੱਤਾ ਜਾਵੇਗਾ, ਸੋ ਘਬਰਾਇਆ ਬਿਲੁਕਲ ਨਹੀਂ।

ਭਿੱਜੇ ਹੋਏ ਕਪੜਿਆਂ ਨਾਲ ਗੁੱਛਾ ਮੁੱਛਾ ਹੋਇਆ ਬੈਠਾ ਸੋਚ ਰਿਹਾ ਸਾਂ, " ਅਮਰੀਕ ਸਿੰਘ ਫਿਕਰ ਨਾ ਕਰ ਇਸ ਤਰ੍ਹਾਂ ਹੀ ਤੈਨੂੰ ਤਾਰਨਹਾਰ ਸਤਿਗੁਰੂ ਭਵਜਲੋਂ ਵੀ ਪਾਰ ਕਰ ਦੇਣਗੇ।" ਸਾਰੇ ਨਹਾਉਣ ਵਾਲੇ ਸੱਜਣ ਮੇਰੇ ਖੜ੍ਹੇ ਦੁਆਲੇ ਹੱਸ ਰਹੇ ਸਨ, ਸਤਿਗੁਰੂ ਜੀ ਮੈਨੂੰ ਕਹਿ ਰਹੇ ਸਨ "ਹੁਣ ਵੀ ਯਕੀਨ ਆਇਆ ਕਿ ਨਹੀਂ, ਉਠ ਚੱਲੀਏ ਸ੍ਰੀ ਭੈਣੀ ਸਾਹਿਬ ਹੀ ਜਾ ਕੇ ਤੇਰੇ ਕੱਪੜੇ ਬਦਲਾਂਗੇ।"

ਸ੍ਰੀ ਭੈਣੀ ਸਾਹਿਬ ਆਕੇ ਮੇਰੇ ਕੱਪੜੇ ਤਾਂ ਬਦਲ ਲਏ ਪਰ ਪੱਗ ਨਹਿਰ ਵਿਚ ਰਹਿ ਗਈ ਸੀ। ਪੱਗ ਮੈਨੂੰ ਉਸੇ ਤਰ੍ਹਾਂ ਨਹਿਰ ਵਿਚ ਤਰਦਿਆਂ ਹੋਇਆਂ ਦਿਸ ਰਹੀ ਸੀ ਤੇ ਇੰਜ ਭਾਸ ਰਿਹਾ ਸੀ ਕਿ ਮੈਂ ਉਸ ਪੱਗੜੀ ਥੱਲੇ ਰੁੜ੍ਹਦਾ ਜਾ ਰਿਹਾ ਹਾਂ ਪਰ ਮੈਂ ਤਾਂ ਠੀਕ ਠਾਕ ਸ੍ਰੀ ਭੈਣੀ ਸਾਹਿਬ ਵਿਚ ਬੈਠਾ ਸਾਂ। ਸੋਚ ਰਿਹਾ ਸਾਂ ਕਿ ਹੁਣ ਮੈਨੂੰ ਕੋਈ ਨਹਿਰ ਦਰਿਆ ਸਾਗਰ ਨੇ ਕੀ ਡੋਬਣਾ ਹੈ ਹੁਣ ਤਾਂ ਭਵਜਲੋਂ ਪਾਰ ਉਤਾਰਨਹਾਰ ਦਾ ਵਰ ਵੀ ਮੇਰੇ ਨਾਲ ਹੈ।

# ਇਤਿਹਾਸ ਦੀ ਖੋਜ ਅਤੇ ਸਤਿਗੁਰੂ ਜਗਜੀਤ ਸਿੰਘ ਜੀ

*ਜਸਵਿੰਦਰ ਸਿੰਘ ਹਿਸਟੋਰੀਅਨ*

***ਸ. ਜਸਵਿੰਦਰ ਸਿੰਘ ਹਿਸਟੋਰੀਅਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਥਾਪਿਆ ਕੁੱਲ ਵਕਤੀ ਖੋਜੀ ਵਿਦਵਾਨ ਹੈ। ਉਸ ਨੇ ਨੈਸ਼ਨਲ ਆਰਕਾਈਵਜ਼ ਦਿੱਲੀ ਵਿੱਚ ਪਈ ਸਮਗਰੀ ਵੀ ਫੋਲੀ ਹੈ, ਪੁਰਾਣੇ ਖਰੜਿਆਂ ਨੂੰ ਗੌਰ ਨਾਲ ਵਿਚਾਰਿਆ ਹੈ ਅਤੇ ਵਿਦੇਸ਼ ਯਾਤਰਾਵਾਂ ਵੀ ਕੀਤੀਆਂ ਹਨ ਤਾਂਕਿ ਜਿਥੋਂ ਵੀ ਮਿਲੇ, ਨਾਮਧਾਰੀ ਇਤਿਹਾਸ ਸਮਗਰੀ ਨੂੰ ਸਹੀ ਤੇ ਪ੍ਰਮਾਣਿਕ ਢੰਗ ਨਾਲ ਪੇਸ਼ ਕੀਤਾ ਜਾ ਸਕੇ। ਉਹ ਵਾਰਤਕ ਲੇਖਕ ਹੈ। ਖੋਜ ਕਾਰਜ ਤਾਂ ਵਾਰਤਕ ਵਿਚ ਹੀ ਸਹੀ ਪੇਸ਼ ਕੀਤਾ ਜਾ ਸਕਦਾ ਹੈ। ਉਹ ਯੂਨੀਵਰਸਿਟੀ ਪੱਧਰ ਤੱਕ ਦੇ ਵੱਖ ਵੱਖ ਸੈਮੀਨਾਰਾਂ ਵਿਚ ਆਪਣੇ ਖੋਜ ਪੱਤਰ ਪੇਸ਼ ਕਰਦਾ ਹੈ। ਇਹ ਲੇਖ ਸਤਿਗੁਰੂ ਜੀ ਦੀ ਇਤਿਹਾਸਕ ਖੋਜ ਲਈ ਦਿਤੇ ਉਤਸ਼ਾਹ ਤੇ ਹਰ ਤਰ੍ਹਾਂ ਦੀ ਸਹਾਇਤਾ ਨੂੰ ਪੇਸ਼ ਕਰਦਾ ਹੈ। –ਸੰਪਾਦਕ***

ਇਤਿਹਾਸ ਪਹਿਲਾਂ ਸਿਰਜੇ ਜਾਂਦੇ ਹਨ ਅਤੇ ਬਾਅਦ ਵਿਚ ਹੌਲੀ-ਹੌਲੀ ਇਕੱਠੇ ਕੀਤੇ ਅਤੇ ਲਿਖੇ ਜਾਂਦੇ ਹਨ। ਇਹ ਗੱਲ ਹਰ ਕੌਮ, ਹਰ ਦੇਸ਼, ਹਰ ਲਹਿਰ ਅਤੇ ਮਜ਼ਹਬ ਉਤੇ ਲਾਗੂ ਹੁੰਦੀ ਹੈ। ਜਿਹੜੀਆਂ ਕੌਮਾਂ ਠੀਕ ਤਰੀਕੇ ਨਾਲ ਆਪਣਾ ਇਤਿਹਾਸ ਨਹੀਂ ਸੰਭਾਲਦੀਆਂ ਉਹ ਆਪਣੇ ਵਿਰਸੇ ਪੱਖੋਂ ਕਮਜ਼ੋਰ ਹੁੰਦੀਆਂ ਜਾਂਦੀਆਂ ਹਨ ਅਤੇ ਸਮਾਂ ਪਾ ਕੇ ਆਪਣੀ ਚਮਕ ਗੁਆ ਬੈਠਦੀਆਂ ਹਨ। ਇਤਿਹਾਸ ਵਿਚ ਇਸੇ ਤਰ੍ਹਾਂ ਦੇ ਕਈ ਪ੍ਰਮਾਣ ਮਿਲਦੇ ਹਨ ਅਤੇ ਇਹ ਵੀ ਹੁੰਦਾ ਹੈ ਕਿ ਸ਼ਕਤੀਸ਼ਾਲੀ ਕੌਮਾਂ ਧਰਮ, ਲਹਿਰ, ਵਿਰਸੇ ਅਤੇ ਇਤਿਹਾਸ ਬਾਰੇ ਜਾਣਕਾਰੀ ਦੀ ਘਾਟ ਕਰਕੇ ਗਲਤ ਰਾਹੇ ਪੈ ਜਾਂਦੀਆਂ ਹਨ ਆਪਣੇ ਮੁੱਢ ਮੂਲ ਤੋਂ ਦੂਰ ਚਲੀਆਂ ਜਾਂਦੀਆਂ ਹਨ। ਇਸ ਲਈ ਇਤਿਹਾਸ ਦੀ ਪੁਖਤਾ ਜਾਣਕਾਰੀ ਹੋਣੀ ਅਤੇ ਲਿਖੀ ਜਾਣੀ ਬਹੁਤ ਜ਼ਰੂਰੀ ਹੁੰਦੀ ਹੈ।

ਅੰਗਰੇਜ਼ਾਂ ਦੇ ਹਿੰਦੁਸਤਾਨ ਵਿਚ ਆਉਣ ਤੋਂ ਪਹਿਲਾਂ ਸਾਹਿਤ ਛੰਦਾ-ਬੰਦੀ ਵਿਚ ਹੀ ਲਿਖਿਆ ਜਾਂਦਾ ਸੀ, ਭਾਵੇਂ ਧਾਰਮਿਕ ਸੀ ਜਾਂ ਰਾਜਨੀਤਕ। ਕਿਤੇ ਕਿਤੇ ਅਲਪ ਰੂਪ ਵਿਚ ਅਪਵਾਦ ਵੀ ਮਿਲਦੇ ਹਨ ਜਿਵੇਂ ਜਨਮ ਸਾਖੀਆਂ ਜਾਂ ਰਹਿਤਨਾਮਿਆਂ ਦੇ ਕੁਝ ਹਿੱਸੇ। ਛੰਦਾ-ਬੰਦੀ ਵਿਚ ਜਦੋਂ ਰਚਨਾ ਦੀ ਸਿਰਜਣਾ ਕੀਤੀ ਜਾਂਦੀ ਹੈ ਤਾਂ ਉਸ ਨੂੰ ਵਧਾ ਚੜ੍ਹਾ ਕੇ ਪੇਸ਼ ਕੀਤਾ ਜਾਂਦਾ ਹੈ, ਸ਼ਿੰਗਾਰ ਕੇ ਪੇਸ਼ ਕੀਤਾ ਜਾਂਦਾ ਹੈ ਜੋ ਜ਼ਰੂਰੀ ਹੁੰਦਾ ਹੈ। ਇਸ ਪ੍ਰਕਿਰਿਆ ਵਿਚ ਉਪਮਾ ਅਲੰਕਾਰ ਅਤੇ ਹੋਰ ਅਲੰਕਾਰ ਤੇ ਰਸ ਪਾਏ ਜਾਂਦੇ ਹਨ। ਪਰ ਜਦੋਂ ਦਾ ਵਾਰਤਕ ਵਿਚ ਸਾਹਿਤ ਤੇ ਇਤਿਹਾਸ ਲਿਖਿਆ ਜਾਣਾ ਹਿੰਦੁਸਤਾਨ ਵਿਚ ਸ਼ੁਰੂ ਹੋਇਆ, ਹਾਲਾਤ ਹੌਲੀ-ਹੌਲੀ ਕਾਫੀ ਬਦਲ ਗਏ ਹਨ। ਆਪਣੇ ਇਸ ਲੇਖ ਵਿਚ ਮੈਂ ਆਪਣੇ ਆਪ ਨੂੰ ਨਾਮਧਾਰੀ ਲਹਿਰ ਦੇ ਇਤਿਹਾਸ ਅਤੇ ਸਾਹਿਤ ਤੱਕ ਹੀ ਸੀਮਿਤ ਰੱਖਣ ਦਾ ਜਤਨ ਕਰਾਂਗਾ। ਵੈਸੇ ਨਾਮਧਾਰੀ ਇਤਿਹਾਸ ਅਤੇ ਸਾਹਿਤ ਕੋਈ ਵੱਖਰੇ ਨਹੀਂ ਹਨ।

ਨਾਮਧਾਰੀ ਅਥਵਾ ਕੂਕਾ ਪੰਥ ਦਾ ਇਤਿਹਾਸ ਜ਼ਿਆਦਾ ਪੁਰਾਣਾ ਨਹੀਂ ਹੈ। ਡੇਢ-ਦੋ ਸੌ ਸਾਲ ਇਤਿਹਾਸ ਕਾਲ ਵਿਚ ਕੋਈ ਜ਼ਿਆਦਾ ਨਹੀਂ ਹੁੰਦੇ ਹਨ। ਥੋੜ੍ਹੇ ਸਮੇਂ ਅਰਥਾਤ ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਤੋਂ ਬਾਅਦ ਇਸ ਭਾਈਚਾਰੇ

ਦਾ, ਲਹਿਰ ਦਾ, ਸ਼ਾਨਦਾਰ ਕੁਰਬਾਨੀਆਂ ਅਤੇ ਹੌਸਲੇ ਤੇ ਦਲੇਰੀ ਭਰਿਆ ਇਤਿਹਾਸ ਰਿਹਾ ਹੈ, ਜਿਸਨੂੰ ਸਿਰਜਣ ਵਾਲੇ ਨਾਇਕ ਸਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ। ਸਤਿਗੁਰੂ ਜੀ ਲਾਹੌਰ ਦਰਬਾਰ ਦੀ ਫ਼ੌਜ ਵਿਚ ਰਹਿ ਚੁੱਕੇ ਸਨ ਅਤੇ ਖਾਲਸੇ ਦੀ ਚੜ੍ਹਦੀ ਕਲਾ, ਦਰਬਾਰ ਦੀਆਂ ਸਾਜਸ਼ਾਂ ਅਤੇ ਮਾਰਕਾਟ ਦਾ ਸਮਾਂ ਅੰਤਮ ਨਤੀਜੇ ਵਜੋਂ 'ਸਰਕਾਰ ਖਾਲਸਾ' ਦਾ ਪਤਨ ਅੱਖੀਂ ਡਿੱਠਾ ਸੀ। ਇਹ ਵੀ ਦੇਖ ਲਿਆ ਕਿ ਕਿਵੇਂ ਸਿੱਖ ਸਰਦਾਰ, ਜਗੀਰਦਾਰ ਅਤੇ ਪੁਜਾਰੀ ਨਵੇਂ ਮਾਲਕ ਅੰਗਰੇਜ਼ਾਂ ਦੀ ਭਗਤੀ ਅਤੇ ਵਫਾਦਰੀ ਵਿਚ ਜੁਟ ਗਏ ਹੋਏ ਸਨ। ਪਰ ਇਸ ਸਾਰੇ ਹਾਲਾਤ ਵਿਚ ਪੰਜਾਬ ਦੀ ਆਮ ਜਨਤਾ ਸ਼ਾਮਿਲ ਨਹੀਂ ਸੀ, ਸਗੋਂ ਸਾਰੇ ਹਾਲਾਤ ਦੇਖ ਕੇ ਦੁਖੀ ਸੀ, ਪਰ ਕੁਝ ਨਹੀਂ ਸੀ ਕਰ ਸਕਦੀ।

ਪੰਜਾਬ ਵਿਚ ਮੁੜ ਤੋਂ ਖਾਲਸਾਈ ਸ਼ਾਨ ਕਾਇਮ ਕਰਨ ਅਤੇ ਖਾਲਸਾ ਰਾਜ ਨੂੰ ਪੁਨਰ ਸਥਾਪਿਤ ਕਰਨ ਲਈ ਜੋ ਜਾਗਰਣ ਲਹਿਰ ਸਤਿਗੁਰੂ ਰਾਮ ਸਿੰਘ ਜੀ ਨੇ ਚਲਾਈ ਸੀ, ਇਤਿਹਾਸ ਵਿਚ ਉਸਨੂੰ 'ਕੂਕਾ ਲਹਿਰ' ਅਥਵਾ ਕੂਕਾ ਅੰਦੋਲਨ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਸਿੱਖ ਲੀਡਰ ਭਾਈਚਾਰਾ (ਆਮ ਸਿੱਖ ਨਹੀਂ) ਤਾਂ ਸਰਕਾਰ ਦੀ ਵਫਾਦਾਰੀ ਵਿਚ ਤਾਂ ਲੱਗਿਆ ਹੋਇਆ ਸੀ, ਪੰਜਾਬ ਵਿਚ ਚਲਦੇ ਹਰ ਅੰਗਰੇਜ਼ ਵਿਰੋਧੀ ਲਹਿਰ ਦੇ ਵਿਰੁੱਧ ਕੰਮ ਕਰ ਰਿਹਾ ਸੀ, ਉਹ ਭਾਵੇਂ ਕੂਕੇ ਸਨ ਅਥਵਾ ਮਹਾਰਾਜਾ ਦਲੀਪ ਸਿੰਘ ਬਾਰੇ ਜਤਨ ਸਨ। ਅੰਗਰੇਜ਼ਾਂ ਦੇ ਅਤੇ ਆਪਣੇ ਸਿਖ ਲੀਡਰ ਭਾਈਚਾਰੇ ਦੇ ਵਿਰੋਧ ਦੇ ਬਾਵਜੂਦ ਪੰਜਾਬ ਦੀ ਆਮ ਜਨਤਾ ਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ ਆ ਕੇ ਅਤੇ ਨਵ ਜਾਗ੍ਰਿਤੀ ਦਾ ਅਸਰ ਕਬੂਲਦਿਆਂ ਹੋਇਆਂ ਵੱਡੀ ਗਿਣਤੀ ਵਿਚ ਅੰਗਰੇਜ਼ੀ ਸਾਮਰਾਜ ਵਿਰੁੱਧ ਉੱਠ ਖਲੋਣ ਨੂੰ ਤਿਆਰ ਸੀ। ਪਰ ਅਫਸੋਸ ਆਪਣਿਆਂ ਦੀ ਗੈਰ ਵਫਾਦਾਰੀ ਅਤੇ ਗਦਾਰੀ ਕਰਕੇ ਅੰਗਰੇਜ਼ਾਂ ਵਿਰੁੱਧ ਗੁਰੂ ਰਾਮ ਸਿੰਘ ਜੀ ਦੀ ਵਿਓਂਤੀ ਗਈ ਬਗਾਵਤ ਨਾ ਹੋ ਸਕੀ। ਦੇਸ਼ ਭਗਤ ਕੂਕਿਆਂ ਨੂੰ ਫਾਂਸੀਆਂ ਹੋਈਆਂ, ਕਾਲੇ ਪਾਣੀ ਅਤੇ ਜੇਲ੍ਹਾਂ ਵਿਚ ਭੇਜੇ ਗਏ, ਤੋਪਾਂ ਨਾਲ ਉਡਾਏ ਗਏ ਅਤੇ ਕੂਕਾ ਅੰਦੋਲਨ ਦੇ ਨਾਇਕ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਸਹਾਇਕਾਂ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਭੇਜ ਦਿੱਤਾ, ਆਪਣੇ ਭਾਈਚਾਰੇ ਸਿਖਾਂ ਵਲੋਂ ਗੁਪਤ ਖਬਰਾਂ ਸਰਕਾਰ ਨੂੰ ਦੇਣ ਕਰਕੇ। ਅੰਗਰੇਜ਼ ਦਾ ਇਕ ਵੱਡਾ ਵਫਾਦਾਰ ਸਰਦਾਰ ਅਤਰ ਸਿੰਘ ਲਿਖਦਾ ਹੈ – "ਮੈਂ ਉਹਨਾਂ ਪ੍ਰਤੀ ਕੋਈ ਲਿਹਾਜ਼ ਨਹੀਂ ਰਖਿਆ ਜਿਨ੍ਹਾਂ ਨੂੰ ਮੈਂ ਸਰਕਾਰ ਪ੍ਰਤੀ ਖਤਰਨਾਕ ਸਮਝਿਆ, ਭਾਵੇਂ ਉਹ ਮੇਰੇ ਆਪਣੇ ਭਾਈਚਾਰੇ ਦੇ ਕੂਕੇ ਹੀ ਕਿਓਂ ਨ ਹੋਣ।" (I have been impartial in my vigilance of people whom I considered dangerous to the state, If any thing, I have been most unceasing against the Kukas, people of my own race;.")

ਇਹ ਭਦੌੜ ਦਾ ਸਰਦਾਰ ਇਕ ਗੱਲ ਦਾ ਦਆਵਾ ਕਰਦਾ ਹੈ ਕਿ ਜੋ ਬਗਾਵਤ (ਜਨਵਰੀ 1872 ਈ.) ਹੋਈ ਉਸ ਦੀ ਉਸਨੇ ਦੋ ਮਹੀਨੇ ਅਗਾਊਂ ਹੀ ਸਰਕਾਰ ਨੂੰ ਖਬਰ ਦੇ ਦਿੱਤੀ ਸੀ। (I may be pardoned for clarning that the intelligence furnished was of the most valuable kind, as well as most timely, a striking instance being the warning as to the Kuka out break, which occurred wihin two months of the Government being imformed by me. - "Loyal Services by Sardar Atar Singh - cd Jaswinder Singh)

ਐਸੇ ਅੰਗਰੇਜ਼ ਭਗਤਾਂ ਨੂੰ ਨਾ ਤਾਂ ਮਹਾਰਾਣੀ ਜਿੰਦਾਂ ਨੂੰ ਅਤੇ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਤੋਂ ਬਾਹਰ ਕੱਢ ਦਿੱਤੇ ਜਾਣ ਦਾ ਦੁੱਖ ਸੀ, ਨਾ ਭਾਈ ਮਹਾਰਾਜ ਸਿੰਘ ਅਤੇ ਹੋਰ ਉਘੇ ਸਿੱਖ ਸਰਦਾਰਾਂ ਦੇ ਦੇਸ਼ ਨਿਕਾਲੇ ਦਾ ਦੁੱਖ ਸੀ। ਫੇਰ ਕੂਕਿਆਂ ਨੂੰ ਭਾਵੇਂ ਫਾਂਸੀ ਦਿੱਤੀ ਗਈ ਸੀ ਜਾਂ ਤੋਪਾਂ ਨਾਲ ਉਡਾਇਆ ਗਿਆ ਸੀ ਜਾਂ ਗੁਰੂ ਰਾਮ ਸਿੰਘ ਅਤੇ ਸੂਬਿਆਂ ਨੂੰ ਦੇਸ਼ ਨਿਕਾਲਾ ਦਿੱਤਾ ਗਿਆ ਸੀ, ਕੀਹ ਦੁੱਖ ਹੋ ਸਕਦਾ ਸੀ। ਅੰਗਰੇਜ਼ ਜਨਰਲ ਗਾਰਡਨ ਤਾਂ ਸਿੱਖਾਂ ਦੀ ਵਫਾਦਰੀ ਉਤੇ ਮਾਣ ਕਰਕੇ ਕਹਿੰਦੇ ਸਨ, "ਥੋੜ੍ਹੇ ਹੀ ਸਮੇਂ ਵਿਚ ਜਾਨ ਲਾਰੰਸ ਨੇ ਸਿੱਖਾਂ ਨੂੰ ਮਹਾਰਾਣੀ ਪ੍ਰਤੀ ਵਫਾਦਾਰ ਬਣਾ ਦਿੱਤਾ। ਕੋਈ ਵੀ ਸਾਡੇ ਵਿਰੁੱਧ (ਹਿੰਦੁਸਤਾਨ ਵਿਚ) ਐਨੀ ਬਹਾਦਰੀ ਅਤੇ ਹਿੰਮਤ ਨਾਲ ਨਹੀਂ

ਲੜਿਆ ਜਿਵੇਂ ਕਿ ਸਿੱਖ।"....

ਜਿਸ ਤਰ੍ਹਾਂ ਇਹ (ਸਿੱਖ) ਆਪਣੇ ਗੁਰੂ ਅਤੇ ਮਹਾਰਾਜੇ ਲਈ ਲੜੇ ਸਨ, ਉਸੇ ਤਰ੍ਹਾਂ ਇਹ ਇੰਗਲੈਂਡ ਲਈ ਲੜੇ ਹਨ। ਵਫਾਦਾਰੀ ਇਹਨਾਂ ਦੇ ਖ਼ੂਨ ਵਿਚ ਹੈ। (Johan Lawrence..... had converted them in a few years into subject of the British crown, None have fought more strongly and stubbornly against us, none more loyally and gallantly, for us than the Sikhs..... As they fought for their Guru and Maharaja, so they have fought for Britain. Loyalty in their blood.) ਏਸੇ ਵਫਾਦਾਰੀ ਕਰਕੇ ਹੀ ਮਹਾਰਾਜਿਆਂ, ਜਗੀਰਦਾਰਾਂ ਅਤੇ ਪੁਜਾਰੀਆਂ ਨੇ ਅੰਗਰੇਜ਼ਾਂ ਨੂੰ ਲਿਖਿਆ ਸੀ ਕਿ ਗੁਰੂ ਰਾਮ ਸਿੰਘ ਨੂੰ ਵਾਪਸ ਪੰਜਾਬ ਨਾ ਆਉਣ ਦਿੱਤਾ ਜਾਵੇ। ਜੇ ਆ ਗਿਆ ਤਾਂ ਨਾ ਇਹ ਤੁਹਾਨੂੰ ਛੱਡੇ ਨਾ ਸਾਨੂੰ ਛੱਡੇ। ਅੰਗਰੇਜ਼ਾਂ ਨੇ ਇਹਨਾਂ ਵਫਾਦਾਰਾਂ ਦੀ ਸਲਾਹ ਉਤੇ ਪੂਰਾ ਅਮਲ ਕੀਤਾ ਅਤੇ 1889 ਵਿਚ ਲਿਖ ਦਿਤਾ ਸੀ ਕਿ ਇਹ ਮੁਮਕਿਨ ਨਹੀਂ ਹੈ ਕਿ ਕੂਕਾ ਅੰਗਰੇਜ਼ਾਂ ਦਾ ਵਫਾਦਾਰ ਹੋਵੇ। ਕਿੰਨ੍ਹਾਂ ਵਧੀਆ ਸਰਟੀਫਿਕੇਟ ਦੇਸ਼ ਭਗਤੀ ਦਾ ਮਿਲਿਆ ਸੀ ਨਾਮਧਾਰੀ ਪੰਥ ਨੂੰ।

ਇਤਿਹਾਸ ਸਿਰਜਣ ਵਾਲੇ ਇਤਿਹਾਸ ਸਿਰਜ ਗਏ, ਪੈੜਾਂ ਪਾ ਗਏ। ਅਗਲਾ ਸਮਾਂ ਸੀ ਐਸੇ ਸ਼ਾਨਦਾਰ ਇਤਿਹਾਸ ਨੂੰ ਸਾਂਭਿਆ ਜਾਵੇ ਅਤੇ ਲੋਕਾਂ ਅੱਗੇ ਪੇਸ਼ ਕੀਤਾ ਜਾਵੇ ਠੀਕ ਤਰੀਕੇ ਨਾਲ। ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਅਜੇ ਸਖਤੀਆਂ ਦਾ ਅਤੇ ਪਾਬੰਦੀਆਂ ਦਾ ਦੌਰ ਚਲ ਰਿਹਾ ਸੀ, ਫਿਰ ਵੀ ਕੁਝ ਸਾਮਗਰੀ ਸੰਤ ਸੰਤੋਖ ਸਿੰਘ ਰਾਹੀਂ ਇਕਤਰ ਕਰਵਾਈ ਜੋ ਉਸ ਸਮੇਂ ਦੇ ਉਘੇ ਕੂਕਿਆਂ ਨੂੰ ਪਤਾ ਸੀ ਯਾਦ ਸੀ। ਇਤਿਹਾਸ ਵਿਚ ਇਸਨੂੰ Oral history ਅਰਥਾਤ ਮੌਖਿਕ ਇਤਿਹਾਸ ਕਿਹਾ ਜਾਂਦਾ ਹੈ ਅਤੇ ਇਤਿਹਾਸ ਇਸ ਜਤਨ ਨੂੰ ਪ੍ਰਵਾਨ ਵੀ ਕਰਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੱਦੀ ਨਸ਼ੀਨ ਹੁੰਦਿਆਂ ਹੀ ਸੰਤ ਸੰਤੋਖ ਸਿੰਘ ਬਾਹੋਵਾਲ ਦੇ ਗ੍ਰੰਥ 'ਸਤਿਗੁਰੂ ਬਿਲਾਸ' ਨੂੰ ਤਰਤੀਬ ਵਾਰ ਕਰਨਾ ਸ਼ੁਰੂ ਕੀਤਾ ਪਰ ਕੋਈ ਪ੍ਰਮਾਣਿਕ ਇਤਿਹਾਸ ਦਾ ਜਾਣਕਾਰ ਨਾ ਉਸ ਸਮੇਂ ਹੋਣ ਕਰਕੇ ਸਿਰੇ ਨਾ ਚੜ੍ਹਿਆ। ਨਾਲੇ ਉਸ ਕਾਲ ਵਿਚ ਦੇਸ ਦੀ ਆਜ਼ਾਦੀ ਦੇ ਕਾਰਜਾਂ ਵਿਚ ਵੀ ਹਿੱਸਾ ਲੈਣਾ ਜ਼ਰੂਰੀ ਹੁੰਦਾ ਸੀ। 1920-25 ਤੱਕ ਗੁਰਦੁਆਰਾ ਅਤੇ ਬਾਅਦ ਵਿਚ ਕੰਪਨੀ ਨਾਲ ਤਾਲਮੇਲ ਕਰਨ ਵਿਚ ਕਾਫੀ ਸਮਾਂ ਲੱਗਣ ਲੱਗ ਪਿਆ। ਦੋਨਾਂ ਧਿਰਾਂ ਦਾ ਸਤਿਗੁਰੂ ਜੀ ਸਮੇਂ ਆਪਸੀ ਵਿਸ਼ਵਾਸ ਵਧਿਆ। ਇਹਨਾਂ ਦਿਨਾਂ ਵਿਚ ਹੀ ਅੰਗਰੇਜ਼ਾਂ ਨੇ ਅਸੈਂਬਲੀ ਰੋਲ ਦਾ ਚੋਗਾ ਪਾ ਕੇ ਹਿੰਦੁਸਤਾਨੀਆਂ ਦੇ ਸੰਘਰਸ਼ ਨੂੰ ਕਮਜ਼ੋਰ ਕਰਨਾ ਚਾਹਿਆ, ਪਰ ਇਹਨਾਂ ਸਾਰਿਆਂ ਮਸਲਿਆਂ ਵਿਚ ਸ਼ਿਰਕਤ ਕਰਦਿਆਂ ਵੀ ਉਘੇ ਲੀਡਰਾਂ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਾਲਮੇਲ ਬਣਾਈ ਰੱਖਿਆ, ਪਰ ਇਤਿਹਾਸ ਲਈ ਪੁਖਤਾ ਰੂਪ ਵਿਚ ਕੰਮ ਨਾ ਹੋ ਸਕਿਆ। ਸਤਿਜੁਗ ਅਖਬਾਰ ਚਾਲੂ ਕੀਤਾ ਅਤੇ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਕੂਕਾ ਆਊਟ ਬ੍ਰੇਕ ਪੇਪਰ ਪ੍ਰਾਪਤ ਕਰਨ ਦੇ ਜਤਨ ਕੀਤੇ। ਉਮਰ ਨੇ ਉਹਨਾਂ ਨੂੰ ਜ਼ਿਆਦਾ ਸਮਾਂ ਨਾ ਦਿੱਤਾ।

ਸੁਤੰਤਰਤਾ ਤੋਂ ਬਾਅਦ ਦੇਸ਼ ਦੀ ਵੰਡ ਹੋਣ ਕਰਕੇ ਮੁੜ ਵਸੇਬੇ ਦੇ ਜਤਨਾਂ ਨੇ ਸਾਰਾ ਧਿਆਨ ਖਿੱਚੀ ਰਖਿਆ ਪਰ ਫੇਰ ਵੀ ਨਿਧਾਨ ਸਿੰਘ ਆਲਮ ਪਾਸੋਂ 'ਜੁਗ ਪਲਟਾਊ ਸਤਿਗੁਰੂ' ਲਿਖਵਾ ਕੇ ਉੱਘਾ ਜਤਨ ਕੀਤਾ। ਇਹ ਪੁਸਤਕ ਅੱਜ ਵੀ ਸਿਰਮੌਰ ਪੁਸਤਕ ਹੈ। ਸ. ਨਾਹਰ ਸਿੰਘ ਨੂੰ ਸਰਕਾਰੀ ਤੌਰ ਤੇ ਕੂਕਾ ਫਾਈਲਾਂ ਦੀਆਂ ਮਾਈਕਰੋਫਿਲਮਾਂ ਪਟਿਆਲੇ ਰਹਿੰਦੀਆਂ ਮਿਲੀਆਂ ਸਨ। ਸਤਿਗੁਰੂ ਜੀ ਉਸ ਨੂੰ ਮਦਦ ਦੇ ਕੇ ਦਸਤਾਵੇਜ ਟਾਈਪ ਕਰਾਉਣ ਦਾ ਕੰਮ ਕੀਤਾ ਜੋ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ "Goroo Ram Singh and Kookas Siks" ਦੇ ਨਾਂ ਹੇਠ ਤਿੰਨ ਹਿੱਸਿਆ ਵਿਚ ਛਪੇ। ਭਾਈ ਨਾਹਰ ਸਿੰਘ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਉਸ ਸਮੇਂ ਹੋਰ ਮਾਇਆ ਤੋਂ ਇਲਾਵਾ 200 ਰੁਪਏ ਮਹੀਨੇ ਦਿੰਦੇ ਰਹੇ ਜਦੋਂ ਕਿ ਸਰਕਾਰੀ ਕਲਰਕ ਨੂੰ ਇਸ ਤੋਂ ਅੱਧੇ ਹੀ ਉਦੋਂ ਮਿਲਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਭਾਈ ਨਾਹਰ ਸਿੰਘ ਨੂੰ ਮਹੀਨੇ ਦੀ ਰਕਮ ਹਜ਼ਾਰਾਂ ਵਿਚ ਤਾਂ ਕੀਤੀ ਹੀ, ਹੋਰ ਵੀ ਲੱਖਾਂ ਰੁਪਏ ਦਿੰਦੇ ਰਹੇ ਅਤੇ ਫਲਾਂ ਦੇ ਟੋਕਰੇ ਭੇਜਦੇ ਰਹੇ। ਗੁਰਬਚਨ ਸਿੰਘ ਚੰਡੀਗੜ੍ਹ ਵਾਲੇ ਨੂੰ ਸ੍ਰੀ

ਸਤਿਗੁਰੂ ਜੀ ਦੀ ਇਸ ਮਦਦ ਬਾਰੇ ਕਾਫੀ ਜਾਣਕਾਰੀ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਮੇਂ ਵਿਚ ਪੁਖਤਾ ਕੰਮ ਕਰਵਾਉਣਾ ਚਾਹੁੰਦੇ ਸਨ। ਭਾਈ ਨਾਹਰ ਸਿੰਘ ਹੋਰ ਕੰਮਾਂ ਵਿਚ ਰੁਝ ਗਿਆ ਸੀ। ਇਕ ਸਮਾਂ ਆਇਆ, ਇਤਿਹਾਸ ਦੀ ਖੋਜ ਲਈ ਮੈਨੂੰ ਸਰਕਾਰੀ ਨੌਕਰੀ ਛੱਡ ਕੇ ਕੰਮ ਕਰਨ ਨੂੰ ਕਿਹਾ ਗਿਆ। ਭਾਵੇਂ ਮੈਂ ਸਤਿਗੁਰੂ ਜੀ ਦੇ ਹੁਕਮਾਂ ਨਾਲ 1975 ਤੋਂ ਕਈ ਕੰਮ ਕਰਦਾ ਆ ਰਿਹਾ ਸਾਂ। ਇਕ ਤੋਂ ਵੱਧ ਵਾਰੀ ਨਾਂਦੇੜ ਅਤੇ ਜਨਵਾੜੇ ਭੇਜਿਆ, ਪਟਨਾ ਸਾਹਿਬ ਭੇਜਿਆ, ਅੰਮ੍ਰਿਤਸਰ ਕਈ ਗੋਸ਼ਟੀਆਂ ਵਿਚ ਭੇਜਿਆ, ਕਸੌਲੀ ਅਤੇ ਭਦੌੜ ਆਦਿ ਥਾਵਾਂ ਤੇ ਜਾ ਕੇ ਕੰਮ ਕੀਤੇ, ਪਰ ਸ੍ਰੀ ਬੇਅੰਤ ਪਾਤਸ਼ਾਹ ਚਾਹੁੰਦੇ ਸਨ, ਅਤੇ ਸਤਿਗੁਰੂ ਜੀ ਦੀ ਕਿਰਪਾ ਨਾਲ ਬਿਨਾਂ ਕਿਸੇ ਦੀ ਸਿਫਾਰਸ਼ ਦੇ ਰੱਖਿਆ ਮੰਤਰਾਲੇ ਵਿੱਚ ਨੌਕਰੀ ਮਿਲ ਗਈ ਸੀ। ਜੋ ਮਿਲਦਾ ਵਿਉਂਤ ਨਾਲ ਗੁਜ਼ਾਰਾ ਕਰਦੇ।

ਸਰਕਾਰੀ ਵੱਡੀ ਲਾਇਬ੍ਰੇਰੀ ਮੇਰੇ ਦਫਤਰ ਦੇ ਨੇੜੇ ਸੀ। ਦਫਤਰੋਂ ਮੈਂ ਆਗਿਆ ਲਈ ਹੋਈ ਸੀ) ਮੈਨੂੰ ਇਤਿਹਾਸ ਦੀ ਚੇਟਕ ਮੇਰੇ ਪਿਤਾ ਸ. ਕਿਰਪਾਲ ਸਿੰਘ ਨੇ ਪਾਈ ਸੀ। ਮੈਨੂੰ ਭਾਰਤ ਤੋਂ ਇਲਾਵਾ ਇੰਗਲੈਂਡ ਯੂਰਪ, ਰੂਸ ਅਤੇ ਅਮਰੀਕਾ ਦੇ ਇਤਿਹਾਸ ਦੀ ਵੀ ਜਾਣਕਾਰੀ ਹੈ ਸੀ। ਇਤਿਹਾਸ ਬਾਰੇ ਮੇਰੀ ਜਾਣਕਾਰੀ ਦੇਖਕੇ ਸਤਿਗੁਰੂ ਜੀ ਨੇ ਇਕ ਦਿਨ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਹੁਕਮ ਕਰ ਦਿੱਤਾ ਕਿ ਮੈਂ ਨੌਕਰੀ ਛੱਡ ਕੇ ਨਾਮਧਾਰੀ ਇਤਿਹਾਸ ਦੀ ਖੋਜ ਦਾ ਕੰਮ ਕਰਾਂ। ਇਸ ਤੋਂ ਪਹਿਲਾਂ ਜਦੋਂ ਤਰਸੇਮ ਸਿੰਘ ਨਿਜੀ ਸਕੱਤਰ ਨੇ ਇਹ ਗੱਲ ਮੈਨੂੰ ਕਈ ਵਾਰੀ ਕਹੀ ਸੀ ਤਾਂ ਮੈਂ ਨੌਕਰੀ ਨਹੀਂ ਸਾਂ ਛੱਡਣਾ ਚਾਹੁੰਦਾ। ਇਕ ਤਾਂ ਸਰਕਾਰੀ ਪੈਨਸ਼ਨ ਵਾਲੀ ਨੌਕਰੀ ਸੀ ਅਤੇ ਕਈ ਹੋਰ ਸਰਕਾਰੀ ਸਹੂਲਤਾਂ ਵੀ ਸਨ ਜਿਵੇਂ ਲੋੜ ਪੈਣ ਤੇ ਇਲਾਜ, ਬਾਹਰ ਜਾਣ ਲਈ ਪਰਿਵਾਰ ਸਮੇਤ ਖਰਚੇ ਆਦਿ। ਮਾਸਟਰ ਨਿਹਾਲ ਸਿੰਘ, ਕਵੀ ਜੀ, ਅਮਰ ਭਾਰਤੀ ਸਭ ਨੇ ਕਿਹਾ ਸੀ ਕਿ ਨੌਕਰੀ ਨਾ ਛੱਡੀਂ, ਇਹ ਬਾਅਦ ਵਿਚ ਧਿਆਨ ਨਹੀਂ ਰੱਖਦੇ। ਪਰ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਹੁਕਮ ਕੀਤਾ ਸੀ ਨੌਕਰੀ ਛੱਡ ਦੇ। ਮੈਂ ਆਪਣਾ ਤੌਖਲਾ ਅਰਜ਼ ਕਰ ਦਿੱਤਾ। ਹੁਕਮ ਹੋਇਆ ਤੈਨੂੰ ਕਦੇ ਔਖਿਆਂ ਨਹੀਂ ਹੋਣ ਦਿੰਦੇ। ਬਸ ਫੇਰ ਕੀ ਸੀ ਸਭ ਦੇ ਵਿਰੋਧ ਦੇ ਬਾਵਜੂਦ ਮੈਂ ਨੌਕਰੀ ਛੱਡ ਦਿੱਤੀ ਅਤੇ ਨਾਮਧਾਰੀ ਇਤਿਹਾਸ ਦੇ ਕੰਮ ਵਿਚ ਲੱਗ ਗਿਆ।

ਏਥੇ ਮੈਂ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਸਤਿਗੁਰੂ ਜੀ ਨੇ ਨਾਮਧਾਰੀ ਇਤਿਹਾਸ ਦਾ ਚੋਖਾ ਕੰਮ ਕਰਵਾਇਆ ਹੈ, ਉਹ ਭਾਵੇਂ ਕਿਸੇ ਪਾਸੋਂ ਵੀ ਕਰਵਾਉਂਦੇ ਰਹੇ। ਸਹਿਤ ਸਿਰਜਣਾ ਵੀ ਕਰਵਾਈ। ਉਸ ਸਮੇਂ ਸਿਦਕੀ ਅਤੇ ਸਿਰੜੀ ਵਿਦਵਾਨ ਵੀ ਸਨ ਸਤਿਗੁਰੂ ਜੀ ਪਾਸ। ਪ੍ਰੀਤਮ ਸਿੰਘ ਕਵੀ ਜੀ, ਮਾਸਟਰ ਨਿਹਾਲ ਸਿੰਘ ਜੀ, ਪ੍ਰੀਤਮ ਸਿੰਘ ਪੰਛੀ, ਡਾ. ਅਮਰ ਭਾਰਤੀ, ਬੀਬੀ ਬੇਅੰਤ ਕੌਰ ਆਦਿ। ਸਤਿਗੁਰੂ ਤਾਂ ਕਿਸੇ ਪਾਸੋਂ ਵੀ ਕੰਮ ਲੈ ਸਕਦਾ ਹੈ। ਆਪਣੀ ਕਿਰਪਾ ਨਾਲ ਉਹਨਾਂ ਨੇ ਮੈਨੂੰ ਲੰਮੇ ਸਮੇਂ ਤੋਂ ਅਣ-ਛਪਿਆ ਗ੍ਰੰਥ 'ਸਤਿਗੁਰੂ ਬਿਲਾਸ' ਛਾਪਣ ਯੋਗ ਕਰਨ ਦਾ ਹੁਕਮ ਕੀਤਾ ਅਤੇ ਫੇਰ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਵੀ ਛਪਵਾਏ। ਦਸਤਾਵੇਜਾਂ ਦੀਆਂ ਪੁਸਤਕਾਂ Kukas of Note in the Punjab ਅਤੇ Kuka Movement Freedom Struggle Punjab ਛਪਵਾਈਆਂ। ਤਾਰੀਖਾਂ ਅਤੇ ਘਟਨਾਵਾਂ ਨੂੰ ਠੀਕ ਤਰਤੀਬ ਦਿੱਤੀ। ਕੁਝ ਕਾਰਨਾਂ ਕਰਕੇ ਮੈਂ ਆਗਿਆ ਲੈਣੀ ਚਾਹੁੰਦਾ ਸਾਂ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਸੀ - ਮੈਂ ਕੰਮ ਕਰਨ ਵਾਲਿਆਂ ਨੂੰ ਲੈ ਕੇ ਆਉਂਦਾ ਹਾਂ, ਪਰ ਇਹ ਲੋਕ ਭਜਾਉਂਦੇ ਹਨ। ਪਰ ਤੂੰ ਨਹੀਂ ਭੱਜਣਾ, ਨਹੀਂ ਜਾਣਾ। ਕੁਝ ਬਚਨ ਮੇਰੇ ਲਈ ਕੀਤੇ ਸਨ। ਇਕ ਸਿੱਧੇ ਮੇਰੇ ਨਾਲ ਅਤੇ ਇਕ ਪਰਮਜੀਤ ਕੌਰ, ਹਰਪਾਲ ਸਿੰਘ ਦੀ ਭੈਣ ਨਾਲ ਜੋ ਅਜੇ ਵੀ ਅਪੂਰਨ ਹਨ, ਪਰ ਮੈਂ ਸਤਿਗੁਰੂ ਜੀ ਦਾ ਹੁਕਮ ਮੰਨਿਆ। ਬੜੀਆਂ ਔਖਿਆਈਆਂ ਆਈਆਂ, ਪਰ ਮੈਂ ਸਤਿਗੁਰੂ ਜੀ ਦੇ ਹੁਕਮਨੁਸਾਰ ਖੋਜ ਵਿਚ ਅੱਜ ਤੱਕ ਲੱਗਾ ਹੋਇਆ ਹਾਂ। ਬੇਅੰਤ ਪਾਤਸ਼ਾਹ ਜੀ ਸਦਾ ਹੌਂਸਲਾ ਦਿੰਦੇ ਰਹੇ ਅਤੇ ਲਿਖਣ ਪੜ੍ਹਨ ਦੇ ਕੰਮ ਦੀ ਆਪ ਅਗਵਾਈ ਕਰਦੇ। ਜਸ ਜੀਵਨ ਛਪਵਾਏ, ਸਮਾਂ ਪੜ੍ਹਨ ਲਈ ਦਿੰਦੇ ਰਹੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਲਈ ਜਦੋਂ ਪੜ੍ਹਤ ਕਰਨੀ ਹੁੰਦੀ ਸੀ

ਮੰਡੀ ਸਵੇਰੇ 7 ਵਜੇ ਤੋਂ 12 ਵਜੇ ਤਕ ਬੈਠਕਾਂ ਨੂੰ ਸਤਿਗੁਰੂ ਜੀ ਸਮਾਂ ਵੀ ਦਿੰਦੇ ਸਨ ਅਤੇ ਸਾਡੀ ਸਹੂਲਤ ਦਾ ਧਿਆਨ ਵੀ ਰਖਦੇ ਸਨ। ਇਸ ਤਰ੍ਹਾਂ ਕੰਮ ਬੇਅੰਤ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਕਰਵਾ ਸਕਦੇ ਸਨ।

'ਸਤਿਗੁਰ ਬਿਲਾਸ' ਭਾਗ ਦੂਸਰੇ ਨੂੰ ਠੀਕ ਕਰਦਿਆਂ ਹੋਇਆਂ ਰੰਗੂਨ ਦੇ ਹਾਲਾਤ ਅਤੇ ਸਿਖਾਂ ਦੇ ਆਉਣ ਜਾਣ ਬਾਰੇ ਠੀਕ ਜਾਣਕਾਰੀ ਅਨੁਸਾਰ ਕੰਮ ਨਹੀਂ ਸੀ ਹੋ ਰਿਹਾ। ਅਰਜ਼ ਕੀਤੀ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਕਈ ਵਾਰੀ ਰੰਗੂਨ, ਮਰਗੋਈ ਅਤੇ ਮੌਲਮੀਨ ਭੇਜਿਆ। ਕੰਮ ਦੇ ਬਾਰੇ ਸੁਣਕੇ ਸਤਿਗੁਰੂ ਜੀ ਬੜੀਆਂ ਖੁਸ਼ੀਆਂ ਬਖਸ਼ਦੇ ਸਨ।

ਏਸੇ ਕੜੀ ਵਿਚ ਬਨਾਰਸ ਅਤੇ ਅੰਮ੍ਰਿਤਸਰ ਨਾਮਧਾਰੀ ਇਤਿਹਾਸ ਦੀ ਖੋਜ ਲਈ ਚੇਅਰਾਂ ਸਥਾਪਿਤ ਕਰਵਾਈਆਂ। ਸ਼ਹੀਦਾਂ ਦੀਆਂ ਯਾਦਗਾਰਾਂ ਕਾਇਮ ਕਰਵਾਈਆਂ ਅਤੇ ਨਾਮਧਾਰੀ ਸਮਾਜ ਦੇ ਇਤਿਹਾਸ ਅਤੇ ਸਾਹਿਤਕ ਵਿਰਸੇ ਨੂੰ ਉਚਾ ਚੁਕਿਆ, ਗੌਰਵਮਈ ਬਣਾਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੋਰ ਵੀ ਖੋਜ ਦੇ ਕੰਮ ਕਰਵਾਉਣਾ ਚਾਹੁੰਦੇ ਸਨ। ਕਈ ਸਪੀਡ ਬ੍ਰੇਕਰਾਂ ਕਾਰਨਾਂ ਕਰਕੇ ਕੰਮ ਹੌਲੀ ਹੋ ਗਿਆ ਅਤੇ ਅੱਗੇ ਨਹੀਂ ਵੱਧ ਸਕਿਆ। ਸਤਿਗੁਰੂ ਜੀ ਫਿਰ ਵੀ ਕਮਲ ਦੇ ਫੁੱਲ ਵਾਂਗੂੰ ਅਭਿੱਜ ਰਹੇ ਐਸੇ ਹਾਲਾਤਾਂ ਤੋਂ, ਬੇਅੰਤ ਪਾਤਸ਼ਾਹ ਜੂ ਸਨ, ਆਪਣੇ ਪਿਆਰ ਨਾਲ ਕੰਮ ਕਰਵਾਉਂਦੇ ਹੀ ਰਹੇ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਕੰਮ ਮੈਂ ਪੂਰੇ ਨਹੀਂ ਕਰ ਸਕਿਆ ਇਸਦਾ ਮੈਨੂੰ ਮਲਾਲ ਹੈ। ਪਹਿਲਾਂ ਰੰਗੂਨ ਦੀ ਥਾਂ ਪ੍ਰਾਪਤ ਕਰਨ ਬਾਰੇ ਅਤੇ ਦੂਸਰਾ ਉਹ ਥਾਂ ਸਤਿਗੁਰੂ ਜੀ ਲਭਾਉਣਾ ਚਾਹੁੰਦੇ ਸਨ ਜਿਥੇ ਭਾਈ ਰਾਏ ਸਿੰਘ ਨੂੰ ਸ਼ੇਰ ਮਿਲਿਆ ਸੀ। ਜਦੋਂ ਸਤਿਗੁਰੂ ਜੀ ਦੇਹ ਕਰਕੇ ਢਿਲੋ ਹੋਏ ਠਾਕੁਰ (ਹੁਣ ਸਤਿਗੁਰੂ ਜੀ) ਉਦੈ ਸਿੰਘ ਜੀ ਨੇ ਕਈ ਵਾਰੀ ਰੰਗੂਨ ਦੀ ਥਾਂ ਬਾਰੇ ਜ਼ਿਕਰ ਕੀਤਾ ਮੇਰੇ ਨਾਲ। ਜਦੋਂ ਸ੍ਰੀ ਭੈਣੀ ਸਾਹਿਬ ਦਾ ਪ੍ਰਬੰਧ ਸੰਤ ਜਗਤਾਰ ਸਿੰਘ ਕਰਦੇ ਸਨ ਇਲਾਹਾਬਾਦ, ਚੁਨਾਰ ਅਤੇ ਅਸੀਰਗੜ ਦੇ ਕੰਮ ਸੰਤਾਂ ਦੇ ਸਹਿਯੋਗ ਕਰਕੇ ਸੰਪੂਰਨ ਹੋ ਸਕੇ, ਨਹੀਂ ਤਾਂ ਸਮੇਂ ਦੇ ਨਾਲ ਨਾਲ ਸਾਰੀਆਂ ਨਿਸ਼ਾਨੀਆਂ ਮਿਟ ਰਹੀਆਂ ਹਨ।

ਅਸੀਰਗੜ੍ਹ ਵਿਚ ਉਹਨਾਂ ਥਾਵਾਂ ਦੀ ਕਿਸੇ ਨੂੰ ਜਾਣਕਾਰੀ ਨਹੀਂ ਸੀ ਜਿਥੇ ਕੂਕੇ ਸੂਬੇ ਰਖੇ ਗਏ ਸਨ ਅਤੇ ਕਿਲ੍ਹਾ ਖੰਡਹਰ ਹੋ ਗਿਆ ਸੀ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਅਤੇ ਸੰਤ ਜਗਤਾਰ ਸਿੰਘ ਜੀ ਦੇ ਸਹਿਯੋਗ ਨਾਲ ਕਿਲੇ ਦੀ ਨਿਸ਼ਾਨੀ ਵੀ ਪੱਕੀ ਹੋ ਗਈ ਹੈ ਅਤੇ ਬੋਰਡ ਵੀ ਲੱਗ ਗਏ ਹਨ। ਇਹ ਸਾਰੇ ਕੰਮ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਅਤੇ ਅਸ਼ੀਰਵਾਦ ਨਾਲ ਪੂਰੇ ਹੋਏ ਹਨ। ਰੰਗੂਨ ਬਾਰੇ ਸਤਿਗੁਰੂ ਉਦੈ ਸਿੰਘ ਜੀ ਵੀ ਚਾਹੁੰਦੇ ਹਨ ਉਥੇ ਕੁਝ ਨਾ ਕੁਝ ਗੱਲ ਬਣ ਜਾਵੇ। ਉਦਮ ਜਾਰੀ ਹਨ, ਕਿਰਪਾ ਹੋਈ ਤਾਂ ਛੇਤੀ ਹੀ ਕੁਝ ਉਦਮ ਬਣਨਗੇ।

ਇਕ ਵਾਰੀ ਪਠਾਨਕੋਟ ਦੀ ਗੱਲ ਚਲੀ, ਸਤਿਗੁਰੂ ਜੀ ਨੇ ਤੁਰੰਤ ਮੈਨੂੰ ਉਥੇ ਭੇਜਿਆ ਤਾਂ ਜੋ ਠੀਕ ਗੱਲ ਦਾ ਪਤਾ ਲਗ ਸਕੇ। 13-14 ਸਾਲ ਪਹਿਲਾਂ ਮੈਨੂੰ ਕਿਸੇ ਨੇ ਗੁਰਦਾਸਪੁਰ ਇਲਾਕੇ ਵਿਚ ਕੂਕਿਆਂ ਦੇ ਡਾਕ ਖੂਹਾਂ ਬਾਰੇ ਦੱਸਿਆ। ਜਦੋਂ ਮੈਂ ਸਤਿਗੁਰੂ ਜੀ ਨੂੰ ਅਰਜ਼ ਕੀਤੀ, ਸਤਿਗੁਰੂ ਜੀ ਨੇ ਮੈਨੂੰ ਤੁਰੰਤ ਇਹਨਾਂ ਥਾਵਾਂ ਤੇ ਪਤਾ ਕਰਨ ਲਈ ਭੇਜ ਦਿੱਤਾ। ਇਹਨਾਂ ਥਾਵਾਂ ਦੀਆਂ ਮੇਰੇ ਕੋਲ ਫੋਟੂਆਂ ਹੈਨ, ਪਰ ਅਜੇ ਹੋਰ ਵਿਸਥਾਰ ਜਾਣਕਾਰੀ ਦੀ ਲੋੜ ਹੈ। ਵਕਤ ਤੇਜੀ ਨਾਲ ਬਦਲ ਰਿਹਾ ਹੈ। ਯਾਦਗਾਰੀ ਫਾਈਲਾਂ ਪਾਟ ਰਹੀਆਂ ਹਨ, ਪੁਰਾਣੇ ਥਾਂ ਤੋੜੇ ਜਾ ਰਹੇ ਹਨ, ਪੁਰਾਣੇ ਲੋਕ ਜਿਹਨਾਂ ਨੂੰ ਕੂਕਿਆਂ ਬਾਰੇ ਕੁਝ ਪਤਾ ਹੈ ਚਲਾਣੇ ਕਰ ਗਏ ਹਨ, ਨਿਸ਼ਾਨੀਆਂ ਮਿਟ ਰਹੀਆਂ ਹਨ ਜਿਨ੍ਹਾਂ ਦੀ ਘਾਟ ਕਰਕੇ ਕਈ ਪ੍ਰਮਾਣਿਕਤਾਵਾਂ ਗੁਆਚ ਰਹੀਆਂ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਇਤਿਹਾਸ ਦੀ ਖੋਜ ਅਤੇ ਸਾਹਿਤ ਸਿਰਜਣਾ ਦਾ ਬਹੁਤ ਕੰਮ ਕਰਵਾਇਆ ਹੈ, ਕਈਆਂ ਨੂੰ ਲਿਆ ਕੇ ਇਸ ਪਾਸੇ ਵੱਲ ਲਾਇਆ ਹੈ, ਵਰਿਆਮ ਮੈਗਜ਼ੀਨ ਜਾਰੀ ਰਖਵਾਇਆ ਹੈ। ਪਰ ਅਜੇ ਇਤਿਹਾਸ ਦੇ ਬਹੁਤ ਕੰਮ ਕਰਵਾਏ ਜਾਣ ਦੀ ਲੋੜ ਹੈ। ਇਸ ਪਾਸੇ ਤਵੱਜੋ ਦੇਣ ਦੀ ਲੋੜ ਹੈ ਸਤਿਗੁਰੂ ਉਦੈ ਸਿੰਘ ਜੀ ਉਸ ਗੁਰਗੱਦੀ ਤੇ ਸੁਭਾਏਮਾਨ ਹੋਏ ਹਨ। ਸਤਿਗੁਰੂ ਜੀ ਜ਼ਰੂਰ ਇਸ ਪਾਸੇ ਵੱਲ ਵੀ ਲੋੜੀਂਦਾ ਧਿਆਨ ਦੇਣ ਦੀ ਕਿਰਪਾ ਕਰਨਗੇ।

# ਯੂ. ਕੇ. 'ਚ ਮਨਾਇਆ ਹੋਲਾ ਸਿੰਘਾਂ ਨਾਮਧਾਰੀਆਂ

*ਦੇਵਿੰਦਰ ਸਿੰਘ ਗਿੱਲ ਜੀਆ ਨੱਥਾ*

***ਸ਼੍ਰੀ ਦਵਿੰਦਰ ਸਿੰਘ ਗਿੱਲ ਜੀਆਂ ਨੱਥਾ ਖੋਜੀ ਬਿਰਤੀ ਵਾਲੇ ਸਿਰੜੀ ਲੇਖਕ ਹਨ। ਇਹ ਹਰ ਗੱਲ ਦੀ ਤੈਹ ਤੱਕ ਜਾਣ ਲਈ ਬੜੀ ਮਿਹਨਤ ਕਰਦੇ ਹਨ। ਹਥਲਾ ਲੇਖ ਯੂ. ਕੇ. ਵਿਚ ਮਨਾਏ ਹੋਲੇ ਦਾ ਸਜੀਵ ਸ਼ਬਦ ਚਿੱਤਰ ਪੇਸ਼ ਕਰਦਾ ਹੈ। ਉਹ ਨਾਲ ਹੀ ਹੋਲੇ ਦੇ ਪਿਛੋਕੜ ਤੇ ਇਤਿਹਾਸ ਵੀ ਸੀਮਿਤ ਸ਼ਬਦਾਂ ਵਿਚ ਪਾਠਕਾਂ ਨਾਲ ਸਾਂਝਾ ਕਰਦਾ ਹੈ। ਉਸ ਦੀ ਲਿਖਤ ਦੀ ਆਪਣੀ ਵਿਸ਼ੇਸ਼ਤਾ ਹੈ। -ਸੰਪਾਦਕ***

ਹੋਲਾ ਪੁਰਬ, ਸਿੱਖੀ ਦਾ ਤਰਜਮਾਨ ਹੈ। ਇਹ ਪੁਰਬ ਗੁਰਸਿਖ ਨੂੰ ਆਪਣਾ ਹਲੂਲ ਕਰਨ ਦਾ ਪਾਠ ਪੜ੍ਹਾਉਂਦਾ ਹੈ, ਆਪਣਾ ਆਪ ਚੀਨਣ ਦੀ ਜਾਚ ਸਿਖਾਉਂਦਾ ਹੈ। ਇਹ ਤਬਦੀਲੀ ਦਾ ਪ੍ਰਤੀਕ ਹੈ, ਉਸ ਪੁਰਬ ਦੇ ਆਗਮਨ ਨਾਲ ਸਮੁਚੀ ਬਨਸਪਤੀ ਲਹਿਲਹਾ ਉਠਦੀ ਹੈ ਅਤੇ ਭਰ ਜੋਬਨ ਵਿਚ ਆ ਜਾਂਦੀ ਹੈ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂ ਮਿਥਹਾਸਕ ਕਥਾ ਹੋਲਿਕਾ ਦਹਿਨ ਤੋਂ ਚਲੀ ਪ੍ਰੰਪਰਾ ਹੋਲੀ ਨੂੰ ਹੋਲੇ ਮਹੱਲੇ ਦਾ ਨਵਾਂ ਰੂਪ ਦੇ ਕੇ ਸਿੱਖ ਜਗਤ ਵਿਚ ਬੀਰਤਾ ਦਾ ਸੰਚਾਰ ਕੀਤਾ ਸੀ ਅਤੇ ਧਰਮ ਦੀ ਖਾਤਰ ਮਰ ਮਿੱਟਣ ਦੀ ਜਾਚ ਸਿਖਾਈ ਸੀ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਸਿੱਖਾਂ ਨੂੰ ਆਪਣੀ ਹੋਂਦ ਕਾਇਮ ਰੱਖਣ ਲਈ ਤਕੜਾ ਸੰਘਰਸ਼ ਕਰਨਾ ਪਿਆ ਅਤੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ ਤੋਂ ਬਾਅਦ ਪੰਜਾਬ ਅੰਗਰੇਜ਼ ਦੀ ਝੋਲੀ ਪੈ ਗਿਆ ਸੀ ਅਤੇ ਸਿੱਖ ਆਲਸੀ ਤੇ ਵਿਲਾਸੀ ਹੋ ਗਏ ਸਨ। ਉਹ ਸਿੱਖਾਂ ਵਾਲੇ ਧਰਮ ਕਰਮ ਭੁੱਲ ਗਏ ਅਤੇ ਅੰਗਰੇਜ਼ ਦੀ ਗੁਲਾਮੀ ਨੂੰ ਵਰਦਾਨ ਸਮਝਣ ਲੱਗੇ, ਠੀਕ ਉਸ ਸਮੇਂ ਜਦੋਂ ਹਿੰਦੁਸਤਾਨ ਵਿਚ 1857 ਦਾ ਗਦ ਅਸਫਲ ਹੋ ਗਿਆ ਸੀ ਤਾਂ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਦੇ ਇਕ ਗੁਮਨਾਮ ਪਿੰਡ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦੀ ਆਵਾਜ਼ ਬੁਲੰਦ ਹੋਈ ਜਿਸਨੇ ਸਮੁੱਚੇ ਪੰਜਾਬੀਆਂ ਨੂੰ ਝਿੰਜੋੜ ਕੇ ਰੱਖ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਨੇ 1857 ਈ. ਦੀ ਇਤਿਹਾਸਕ ਵਿਸਾਖੀ ਨੂੰ ਸੰਤ ਖਾਲਸੇ ਦੀ ਸਾਜਨਾ ਕਰਕੇ ਸਿੱਖ ਜਗਤ ਦੀ ਕਾਇਆ ਕਲਪ ਕਰ ਦਿੱਤੀ। ਸਿੱਖਾਂ ਨੂੰ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੀਆਂ ਸਿਖਿਆਵਾਂ ਮੁੜ ਦ੍ਰਿੜ੍ਹ ਕਰਵਾਈਆਂ ਅਤੇ ਉਹਨਾਂ ਦੇ ਪ੍ਰਚਾਰ ਸਦਕਾ ਪਿੰਡ ਪਿੰਡ ਅਤੇ ਘਰ ਘਰ ਵਿਚ ਮੁੜ ਗੁਰਬਾਣੀ ਦੀਆਂ ਗੂੰਜਾਰਾਂ ਪੈਣ ਲੱਗੀਆਂ। ਸਤਿਗੁਰੂ ਰਾਮ ਸਿੰਘ ਜੀ ਨੇ ਧਰਮ ਪ੍ਰਚਾਰ ਦੇ ਦੌਰੇ ਸ਼ੁਰੂ ਕੀਤੇ ਅਤੇ ਇਸਦੇ ਨਾਲ ਹੀ ਦਸਮ ਪਾਤਸ਼ਾਹ ਜੀ ਵਲੋਂ ਪ੍ਰਚਲਤ ਹੋਲਾ ਪੁਰਬ ਨੂੰ ਮੁੜ ਨਵੇਂ ਸਿਰੇ ਮਨਾਉਣਾ ਸ਼ੁਰੂ ਕੀਤਾ।

ਸਤਿਗੁਰੂ ਰਾਮ ਸਿੰਘ ਜੀ ਨੇ ਜਨਵਰੀ 1872 ਈਸਵੀ ਤਕ ਪੰਜਾਬ ਵਿਚ ਛੇ ਹੋਲਾ ਪੁਰਬ ਮਨਾਏ ਸਨ, ਪਹਿਲਾ ਹੋਲਾ 1922 ਬਿਕਰਮੀ (1866 ਈਸਵੀ) ਵਿਚ ਖੋਟੇ ਪਿੰਡ ਵਿਚ ਮਨਾਇਆ ਸੀ ਅਤੇ ਆਖਰੀ ਹੋਲਾ 1927 ਬਿਕਰਮੀ (1871 ਈਸਵੀ) ਨੂੰ ਸ੍ਰੀ ਆਨੰਦਪੁਰ ਸਾਹਿਬ ਮਨਾ ਕੇ ਸਿੱਖ ਜਗਤ ਨੂੰ ਨਵੀਂ ਸੇਧ ਬਖਸ਼ੀ ਸੀ। 1872 ਈਸਵੀ ਵਿਚ ਸਤਿਗੁਰੂ

ਹਰੀ ਸਿੰਘ ਜੀ ਨੇ ਬਿਖੜੇ ਸਮੇਂ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲੀ ਅਤੇ ਆਪਣੇ ਗੁਰੂ ਕਾਲ ਵਿੱਚ ਸੱਤ ਹੋਲੇ ਪੁਰਬ ਮਨਾਏ ਸਨ। ਪਹਿਲਾ ਹੋਲਾ ਪੁਰਬ ਗੁਰੂ ਚੱਕ 1899 ਈ. ਨੂੰ ਜ਼ਿਲਾ ਸਿਆਲਕੋਟ ਮਨਾਇਆ ਸੀ ਅਤੇ ਆਖ਼ਰੀ ਹੋਲਾ 1905 ਈ. ਨੂੰ ਸ੍ਰੀ ਭੈਣੀ ਸਾਹਿਬ ਤੇ ਨੁਸ਼ਹਿਰੇ ਵਿਚ ਮਨਾਇਆ ਸੀ।

ਸਮੁੱਚੇ ਜਗਤ ਦੇ ਭਲੇ ਲਈ ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 53 ਹੋਲੇ ਮਨਾਏ ਸਨ। ਉਹਨਾਂ ਨੇ ਪਹਿਲਾ ਹੋਲਾ 1963 ਬਿਕਰਮੀ (1907 ਈਸਵੀ) ਨੂੰ ਨੁਸ਼ਹਿਰਾ ਜ਼ਿਲ੍ਹਾ ਗੁਜਰਾਤ ਵਿਚ ਮਨਾਇਆ ਅਤੇ ਆਖਰੀ ਹੋਲਾ 2015 ਬਿਕਰਮੀ (1959 ਈਸਵੀ) ਨੂੰ ਸ੍ਰੀ ਜੀਵਨ ਨਗਰ ਵਿਚ ਮਨਾਇਆ ਸੀ।

ਇਸ ਤੋਂ ਬਿਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿੱਖ ਜਗਤ ਵਿਚ ਇਕ ਹੋਰ ਨਵੀਂ ਪਿਰਤ ਹੋਲਾ ਪੁਰਬ ਵਿਦੇਸ਼ਾਂ ਵਿਚ ਮਨਾਉਣ ਦੀ ਸ਼ੁਰੂ ਕੀਤੀ ਅਤੇ ਇਸ ਪ੍ਰਕਾਰ ਵਿਦੇਸ਼ ਦੀ ਧਰਤੀ ਨੂੰ ਚਰਨ ਛੋਹ ਦੀ ਬਖਸ਼ਿਸ਼ ਕੀਤੀ ਸੀ। ਉਹਨਾਂ ਨੇ 2006 ਬਿਕਰਮੀ ਨੂੰ ਬੈਂਕੋਕ (ਥਾਈਲੈਂਡ) ਅਤੇ 2014 ਬਿਕਰਮੀ ਨੂੰ ਕੰਪਾਲਾ (ਯੂਗਾਂਡਾ) ਵਿਚ ਹੋਲਾ ਪੁਰਬ ਮਨਾ ਕੇ ਉਥੋਂ ਦੀ ਧਰਤੀ ਨੂੰ ਚਰਨ ਛੋਹ ਬਖਸ਼ੀ ਸੀ।

ਉਸੇ ਪੰਪਰਾ ਦੀ ਪਾਲਣਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਰਦੇ ਹੋਇਆਂ 59 ਹੋਲੇ 2012 ਤਕ ਮਨਾਏ ਸਨ। ਸਭ ਤੋਂ ਪਹਿਲਾ ਹੋਲਾ ਪੁਰਬ ਉਹਨਾਂ ਨੇ 1960 ਈਸਵੀ ਵਿਚ ਆਰ ਬੀ (ਰੰਗਾ ਨਗਰ) ਵਿਖੇ ਮਨਾਇਆ ਸੀ ਅਤੇ ਆਖ਼ਰੀ ਹੋਲਾ 2012 ਈਸਵੀ ਵਿਚ ਸ੍ਰੀ ਭੈਣੀ ਸਾਹਿਬ ਮਨਾਇਆ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਵਿਦੇਸ਼ਾਂ ਵਿਚ ਹੋਲੇ ਪੁਰਬ ਮਨਾਉਣ ਦੀ ਪੰਪਰਾ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਪਾਲਿਆ ਸੀ। ਉਹਨਾਂ ਨੇ 1972 ਈਸਵੀ ਵਿਚ ਬੈਂਕਾਕ (ਥਾਈਲੈਂਡ), 1984 ਈਸਵੀ ਵਿਚ ਬਰਮਿੰਘਮ (ਇੰਗਲੈਂਡ), 1986 ਈਸਵੀ ਵਿਚ ਦਾਰਾਸਲਾਮ (ਤਨਜ਼ਾਨੀਆ), 1993 ਈਸਵੀ ਵਿਚ ਬੈਂਕਾਕ ਤੇ ਚੰਗਮਈ (ਥਾਈਲੈਂਡ) ਵਿਚ ਹੋਲਾ ਪੁਰਬ ਮਨਾ ਕੇ ਗੁਰਸਿੱਖੀ ਦੀ ਮਹਿਕ ਵਿਦੇਸ਼ਾਂ ਵਿਚ ਫੈਲਾਈ ਸੀ ਅਤੇ ਗੁਰੂ ਨਾਨਕ - ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦਾ ਪ੍ਰਚਾਰ ਕੀਤਾ। ਹਰ ਹੋਲਾ ਪੁਰਬ ਦੀ ਆਪਣੀ ਸ਼ਾਨ ਅਤੇ ਇਤਿਹਾਸ ਹੈ ਅਤੇ ਗੁਰਸਿਖਾਂ ਨੇ ਪੁਰਬ ਨੂੰ ਮਨਾਉਣ ਲਈ ਅੱਡੀ ਚੋਟੀ ਦਾ ਤਾਣ ਲਗਾਇਆ ਪ੍ਰੰਤੂ 1984 ਦੇ ਇੰਗਲੈਂਡ ਦੇ ਹੋਲੇ ਦੀ ਆਪਣੀ ਨਿਵੇਕਲੀ ਹੀ ਨੁਹਾਰ ਸੀ ਜਿਸ ਦੀਆਂ ਝਲਕੀਆਂ ਨੂੰ ਜਿਹਨਾਂ ਨੇ ਉਹ ਪੁਰਬ ਬਰਮਿੰਘਮ (ਇੰਗਲੈਂਡ) ਵਿਚ ਦੇਖਿਆ ਸੀ, ਉਸ ਦੀਆਂ ਯਾਦਾਂ ਅਜੇ ਵੀ ਤਾਜ਼ੀਆ ਹਨ।

ਨਾਮਧਾਰੀ ਸੰਗਤ ਬਰਮਿੰਘਮ ਦੇ ਪ੍ਰਧਾਨ ਸੰਤ ਏਕਮ ਸਿੰਘ ਸੌਂਧ ਦੀ ਚਿਰੋਕਣੀ ਰੀਝ ਸੀ ਕਿ ਪੰਜਾਬ ਵਿਚ ਮਨਾਏ ਜਾਂਦੇ ਹੋਲਾ ਪੁਰਬਾਂ ਵਾਂਗ ਇੰਗਲੈਂਡ ਵਿਚ ਵੀ ਹੋਲਾ ਮਨਾਇਆ ਜਾਵੇ ਜਿਸਦਾ ਵੱਖਰਾ ਹੀ ਇਤਿਹਾਸ ਰਚਿਆ ਜਾਵੇ। ਜੋ ਆਪਣੀ ਮਿਸਾਲ ਆਪ ਹੋਵੇ। ਇਹ ਰੀਝ ਲੈ ਕੇ ਸੰਤ ਏਕਮ ਸਿੰਘ ਸੌਂਧ ਇੰਡੀਆ ਆਏ ਅਤੇ ਸੰਤ ਫੁੰਮਣ ਸਿੰਘ ਕੰਵਲ ਨਾਲ ਮਿਲਕੇ ਫਰਵਰੀ 1963 ਈਸਵੀ ਵਿੱਚ ਪੂਸਾ ਰੋਡ ਦਿੱਲੀ ਕੋਠੀ ਦੀ ਛੱਤ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇੰਗਲੈਂਡ ਵਿਚ ਹੋਲਾ ਪੁਰਬ ਮਨਾਉਣ ਲਈ ਅਰਜ਼ ਕੀਤੀ ਜੋ ਸਤਿਗੁਰਾਂ ਨੇ ਪ੍ਰਵਾਨਗੀ ਦੇ ਦਿੱਤੀ। ਇਸ ਤੋਂ ਬਿਨਾਂ 1983 ਈਸਵੀ ਦੇ ਅਮਰਾਸਰ ਕਲਾਂ ਦੇ ਹੋਲੇ ਤੇ ਰਸਮੀ ਐਲਾਨ ਕਰ ਦਿੱਤਾ ਗਿਆ ਕਿ ਅਗਲਾ ਹੋਲਾ 1984 ਈਸਵੀ ਵਿਚ ਬਰਮਿੰਘਮ ਇੰਗਲੈਂਡ ਵਿਖੇ ਹੋਵੇਗਾ। 1984 ਦਾ ਹਿੰਦੋਸਤਾਨ ਵਿਖੇ ਹੋਲਾ ਪੁਰਬ ਸ੍ਰੀ ਜੀਵਨ ਨਗਰ ਵਿਖੇ ਮਨਾਇਆ ਗਿਆ, ਜਿਥੇ ਸੰਗਤ ਦੇ ਸਾਹਮਣੇ ਮਹਾਰਾਜ ਜੀ ਨੇ ਸੰਤ ਏਕਮ ਸਿੰਘ ਦਾ ਸੰਗਤ ਨੂੰ ਤੁਆਰਫ ਕਰਵਾਇਆ। ਇਸ ਪ੍ਰਕਾਰ ਹੋਲਾ ਪੁਰਬ ਦੀ ਇੰਗਲੈਂਡ ਵਿਚ ਪ੍ਰਵਾਨਗੀ ਦੀਆਂ ਖਬਰਾਂ ਪਹੁੰਚ ਗਈਆਂ ਅਤੇ ਗੁਰਸਿੱਖਾਂ ਨੇ ਖੁਸ਼ੀਆਂ ਮਨਾਈਆਂ। ਪ੍ਰਸਿੱਧ ਲੇਖਕ ਸਾਹਿਤਕਾਰ ਸੰਤ ਹਰਜਿੰਦਰ ਸਿੰਘ ਕੰਵਲ ਜੋ ਹੋਲਾ ਪੁਰਬ ਤੇ ਸਟੇਜ ਸਕੱਤਰ ਸਨ ਉਸ ਅਵਸਰ ਤੇ ਇਕ ਵਿਸ਼ੇਸ਼ ਕਵਿਤਾ ਰਚੀ ਸੀ ਜੋ ਇਸ ਪ੍ਰਕਾਰ ਹੈ :

**ਸਿੰਘਾਂ ਨਾਮਧਾਰੀਆਂ**

*ਸੱਚੇ ਪਾਤਸ਼ਾਹ ਨੇ ਮੇਰੇ ਤੇ ਮਿਹਰ ਕੀਤੀ,*
*ਲਾਈਆਂ ਮਨ ਮੂਰਖ ਨੇ*

*ਸਾਗਰ 'ਚ ਤਾਰੀਆਂ।*
*ਖਿੜੀ ਹੈ ਬਸੰਤ ਤੇ*
*ਮਹਿਕਿਆ ਹੈ ਗੁਲਜ਼ਾਰ ਅੱਜ,*
*ਸਤਿਗੁਰਾਂ ਦੀਆਂ ਇਹੋ*
*ਬਰਕਤਾਂ ਨੇ ਸਾਰੀਆਂ।*
*ਰੋਮ ਰੋਮ ਮੇਰਾ ਅੱਜ*
*ਮੰਗੇ ਹੈ ਅਸੀਸ ਇਹੋ,*
*ਆਪਸ ਵਿੱਚ ਲਗਣ ਸਿੱਖ*
*ਪੰਥ ਦੀਆਂ ਯਾਰੀਆਂ।*
*ਇਹੋ ਉਪਰਲਾ ਅਜ ਕੀਤਾ ਸਿਖ ਪੰਥ ਨੇ,*
*ਯੂ. ਕੇ. 'ਚ ਮਨਾਇਆ*
*ਹੋਲਾ ਸਿੰਘਾਂ ਨਾਮਧਾਰੀਆਂ।*

ਸਤਿਗੁਰੂ ਜੀ ਦੀ ਕਿਰਪਾ ਸਦਕਾ ਇੰਗਲੈਂਡ ਵਿਚ ਹੋਲਾ ਮਨਾਉਣ ਦੀਆਂ ਤਾਰੀਖਾਂ 20-21-22 ਅਤੇ 23 ਅਪ੍ਰੈਲ 1984 ਈ. ਰੱਖੀਆਂ ਗਈਆਂ। ਭਾਰਤ ਵਿਚ ਹੋਲਾ ਮਾਰਚ 1984 ਈ. ਨੂੰ ਜੀਵਨ ਨਗਰ ਦੇ ਇਲਾਕੇ ਵਿਚ ਅਮਰਾਸਰ ਵਿਖੇ ਕਰਵਾਇਆ ਗਿਆ ਸੀ ਜਿਸ ਵਿਚ ਮਹਾਰਾਜ ਬੀਰ ਸਿੰਘ ਜੀ ਨੇ ਸੰਤ ਏਕਮ ਸਿੰਘ ਸੋਂਧ ਬਾਰੇ ਸੰਗਤ ਨੂੰ ਦੱਸਿਆ ਗਿਆ। ਹੋਲਾ ਮਨਾਉਣ ਲਈ ਭਾਰਤ ਅਤੇ ਇੰਗਲੈਂਡ ਵਿਚ ਕਮੇਟੀਆਂ ਬਣਾਈਆਂ ਗਈਆਂ। ਭਾਰਤ ਵਿਚ ਹੰਸਪਾਲ ਜੀ, ਮਨਚੰਦਾ ਅਤੇ ਸ਼ੇਰ ਸਿੰਘ ਕੁਇਕ ਟਰੈਵਲਜ਼ ਵਾਲੇ ਵਿਸ਼ੇਸ਼ ਵਿਅਕਤੀਆਂ ਨੂੰ ਇੰਗਲੈਂਡ ਲਿਜਾਣ ਵਾਲਿਆਂ ਦਾ ਪ੍ਰਬੰਧ ਕਰ ਰਹੇ ਸਨ।

16 ਅਪ੍ਰੈਲ ਦੀ ਸਵੇਰ ਨੂੰ ਯੂ. ਕੇ. ਜਾਣ ਵਾਲਾ ਸੰਗਤ ਦਾ ਵਿਸ਼ੇਸ਼ ਜਥਾ ਦਿੱਲੀ ਏਅਰਪੋਰਟ ਪਹੁੰਚ ਗਿਆ ਅਤੇ ਜਹਾਜ ਵਿਚ ਸਵਾਰ ਹੋਇਆ। ਉਹ ਵਿਸ਼ੇਸ਼ ਵਿਅਕਤੀ ਜੋ ਜਥੇ ਵਿਚ ਸ਼ਾਮਿਲ ਸਨ, ਉਹ ਇਸ ਪ੍ਰਕਾਰ ਸਨ-

1. ਪੰਡਤ ਗੋਪਾਲ ਸਿੰਘ, 2. ਜਥੇਦਾਰ ਗਿਆਨ ਸਿੰਘ ਵੀਰੋਕੇ, 3. ਜਥੇਦਾਰ ਦਾਨ ਸਿੰਘ, 4. ਸੰਤ ਹਰਭਜਨ ਸਿੰਘ ਹਜ਼ੂਰੀ ਰਾਗੀ, 5. ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾਸਟਰ ਨਿਹਾਲ ਸਿੰਘ, 6. ਪ੍ਰੀਤਮ ਸਿੰਘ ਕਵੀ, 7. ਮਹੰਤ ਆਤਮਾ ਸਿੰਘ ਸਨਖਤ੍ਰਵੀ, 8. ਸਾਬਕਾ ਸਕੱਤਰ ਗੁਰਭਜਨ ਸਿੰਘ ਨਾਮਧਾਰੀ, 9. ਸਤਿਗੁਰੂ ਜੀ ਦੇ ਸੇਵਕ ਕਾਰ ਚਾਲਕ ਗੁਰਮੁਖ ਸਿੰਘ, 10. ਤਾਰ ਸ਼ਹਿਨਾਈ ਵਾਦਕ ਬਲਜੀਤ ਸਿੰਘ, 11. ਪੰਜਾਬੀ ਸਾਹਿਤ ਜਗਤ ਦੇ ਕਵੀ ਤੇ ਆਚੋਲਕ ਡਾ. ਹਰਭਜਨ ਸਿੰਘ ਦਿੱਲੀ, 12. ਹਾਸਰਸ ਕਵੀ ਸ. ਚੰਨਣ ਸਿੰਘ ਚਮਨ ਹਰਿਗੋਬਿੰਦਪੁਰੀ, 13. ਸਮਾਗਮਾਂ ਦੇ ਪ੍ਰਬੰਧਕ ਸੰਤ ਦਿਆਲ ਸਿੰਘ ਫਗਵਾੜਾ, 14. ਸੰਤ ਮਹਿੰਦਰ ਸਿੰਘ ਬਾਲੀ ਨਗਰ ਦਿੱਲੀ, 15. ਬੀਬੀ ਹਰਭਜਨ ਕੌਰ ਪਤਨੀ ਮਹਿੰਦਰ ਸਿੰਘ, 16-17. ਸਾਹਿਬ ਸਿੰਘ ਤੇ ਸੋਨੂੰ, ਸੰਤ ਮਹਿੰਦਰ ਸਿੰਘ ਦੇ ਕਾਕੇ, 18. ਸੰਤ ਸਵਰਣ ਸਿੰਘ ਖੁਰਸ਼ੈਦਪੁਰ, 19. ਗੁਰਨਾਮ ਸਿੰਘ ਸੰਤ ਨਗਰ, 20. ਬੀਬੀ ਅਮਰ ਕੌਰ ਸੰਤ ਨਗਰ, 21. ਸੰਤ ਮਹਿੰਦਰ ਸਿੰਘ ਵੀਡੀਓ ਕੈਮਰਾਮੈਨ ਡੁਬਈ ਵਾਲੇ, 22. ਸੰਤ ਜਸਵਿੰਦਰ ਸਿੰਘ ਹਿਸਟੋਰੀਅਨ, 23. ਬੀਬੀ ਕਸ਼ਮੀਰ ਕੌਰ ਪਤਨੀ ਸੰਤ ਮਹਿੰਦਰ ਸਿੰਘ। ਇਹਨਾਂ ਤੋਂ ਇਲਾਵਾ ਕਨੇਡਾ ਤੋਂ 15 ਕੁ ਸਿੰਘਾਂ ਸਿੰਘਣੀਆਂ ਦਾ ਜਥਾ ਹੋਲਾ ਪੁਰਬ ਦੇਖਣ ਲਈ ਇੰਗਲੈਂਡ ਆਇਆ ਸੀ ਜੋ ਇਸ ਪ੍ਰਕਾਰ ਸੀ- ਸੂਬਾ ਰੇਸ਼ਮ ਸਿੰਘ, ਬੀਬੀ ਹਰਜਿੰਦਰ ਕੌਰ ਧਰਮ ਪਤਨੀ ਸੂਬਾ ਰੇਸ਼ਮ ਸਿੰਘ, ਗੁਰਸੇਵ ਸਿੰਘ ਸੰਧੂ ਵੈਨਕੂਵਰ, ਬੀਬੀ ਬਲਬੀਰ ਕੌਰ ਧਰਮ ਪਤਨੀ ਸ. ਗੁਰਸੇਵਕ ਸਿੰਘ, ਸੰਤ ਰੇਸ਼ਮ ਸਿੰਘ ਮਸਤਾਨਾ, ਪਤਨੀ ਰੇਸ਼ਮ ਸਿੰਘ ਮਸਤਾਨਾ ਜੀ, ਕਾਕਾ ਗੁਰਮੁਖ ਸਿੰਘ ਪੁਤਰ ਮਸਤਾਨਾ ਜੀ, ਸ਼ਰਨਜੀਤ ਸਿੰਘ, ਰਮਣੀਕ ਸਿੰਘ, ਜਸਵੀਰ ਸਿੰਘ, ਬੀਬੀ ਗਿਆਨ ਕੌਰ, ਬੀਬੀ ਕੁਲਦੀਪ ਕੌਰ, ਪੁਤਰ ਬੀਬੀ ਕੁਲਦੀਪ ਕੌਰ, ਦਵਿੰਦਰ ਸਿੰਘ, ਸੰਤ ਪ੍ਰੀਤਮ ਸਿੰਘ ਅਤੇ ਬੀਬੀ ਰਾਮ ਪਿਆਰੀ ਆਦਿਕ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਆਪਣੇ ਹਜ਼ੂਰੀ ਸੇਵਕਾਂ ਅਤੇ ਸਕੱਤਰ ਆਦਿਕ ਨਾਲ 18 ਅਪ੍ਰੈਲ ਨੂੰ ਇੰਗਲੈਂਡ ਦੇ ਹੀਥਰੋ ਹਵਾਈ ਅੱਡੇ ਪਹੁੰਚੇ ਸਨ ਅਤੇ ਫਿਰ ਰੇਲ ਰਾਹੀਂ 19 ਅਪ੍ਰੈਲ ਨੂੰ ਬਰਮਿੰਘਮ ਪਹੁੰਚ ਗਏ ਜਿਥੇ ਹੋਲਾ ਪੁਰਬ ਮਨਾਇਆ ਜਾਣਾ ਸੀ। ਸਤਿਗੁਰੂ ਜੀ ਦੇ ਇੰਗਲੈਂਡ ਦੀ ਧਰਤੀ ਤੇ ਚਰਨ ਪਾਉਣ ਨਾਲ ਹੀ ਉਸ ਧਰਤੀ ਦੀ ਕਾਇਆ ਕਲਪ ਹੋ ਗਈ। ਸਿੱਖ ਸੇਵਕਾਂ ਦੇ ਮਨ ਹੁਲਾਸ, ਖੁਸ਼ੀਆਂ, ਖੇੜਿਆਂ ਤੇ ਸਤਿਗੁਰਾਂ ਦੇ ਪਿਆਰ ਨਾਲ ਖਿੜ ਗਏ। ਸਤਿਗੁਰਾਂ ਦੇ ਦਰਸ਼ਨ ਕਰਨ ਲਈ ਹਰ ਸਿੱਖ ਨੇ ਆਪਣੇ ਨਿਤ ਦੇ ਕਾਰ ਵਿਹਾਰ ਸੰਤੋਖ

ਦਿੱਤੇ ਸਨ। ਸਤਿਗੁਰੂ ਜੀ ਨੇ ਆਉਂਦਿਆਂ ਹੀ ਗੁਰਸਿੱਖਾਂ ਦੇ ਘਰ ਵਿਚ ਚਰਨ ਪਾਉਣੇ ਸ਼ੁਰੂ ਕਰ ਦਿੱਤੇ ਅਤੇ ਇਸ ਪ੍ਰਕਾਰ ਸਤਿਗੁਰਾਂ ਦੇ ਆਗਮਨ ਦੀ ਖ਼ਬਰ ਇੰਗਲੈਂਡ ਦੀਆਂ ਚਹੁੰ ਕੁੰਟਾਂ ਵਿਚ ਫੈਲ ਗਈ ਸੀ।

20 ਅਪ੍ਰੈਲ ਨੂੰ ਹੋਲੇ ਮਹੱਲੇ ਦੇ ਪ੍ਰੋਗਰਾਮਾਂ ਦੀ ਆਰੰਭਤਾ ਹੋਈ ਜੋ ਬਰਮਿੰਘਮ ਵਿਖੇ ਹੋਲੀ ਹੈਡ ਰੋਡ ਤੇ ਹੋਲੀ ਹੈਡ ਸਕੂਲ ਵਿਚ ਸਨ। ਸੰਤ ਏਕਮ ਸਿੰਘ ਨੇ ਵਿਸ਼ੇਸ਼ ਤੌਰ ਤੇ ਸਤਿਗੁਰੂ ਜੀ ਦਾ ਆਸਣ ਤਿਆਰ ਕਰਵਾਇਆ ਸੀ ਅਤੇ ਚੰਦੋਏ ਵਜੋਂ ਇਕ ਘੁੰਮਣ ਵਾਲੀ ਗੋਲ ਚਾਂਦਨੀ ਤਿਆਰ ਕਰਵਾਈ ਸੀ। ਸਤਿਗੁਰੂ ਜੀ ਸਿੱਖ ਸੇਵਕਾਂ ਵਿਚ ਬੈਠੇ ਇਉਂ ਪ੍ਰਤੀਤ ਹੁੰਦੇ ਸਨ ਜਿਵੇਂ ਤਾਰਿਆਂ ਵਿਚ ਚੰਦ੍ਰਮਾ ਸੁਭਾਇਮਾਨ ਹੋਵੇ ਸਭ ਪਾਸੇ ਦਿਵਾਨਾਂ ਵਿਚ ਨੂਰ ਹੀ ਨੂਰ ਪਸਰ ਰਿਹਾ ਸੀ, ਸਤਿਗੁਰੂ ਜੀ ਦੀ ਜੈ ਜੈਕਾਰ ਹੋ ਰਹੀ ਸੀ। ਸਟੇਜ ਦੇ ਸੰਚਾਲਕ ਪ੍ਰਸਿੱਧ ਲੇਖਕ ਹਰਜਿੰਦਰ ਸਿੰਘ ਕੰਵਲ ਕਵੈਂਟਰੀ ਵਾਲੇ ਸਨ। ਚਾਰ ਦਿਨ ਪੰਡਿਤ ਗੋਪਾਲ ਸਿੰਘ, ਜਥੇਦਾਰ ਗਿਆਨ ਸਿੰਘ ਤੇ ਜਥੇਦਾਰ ਦਾਨ ਸਿੰਘ ਸੰਗਤਾਂ ਨੂੰ ਗੁਰ ਇਤਿਹਾਸ ਸੁਣਾਉਂਦੇ ਰਹੇ ਅਤੇ ਅਨੇਕ ਪ੍ਰਾਣੀਆਂ ਨੂੰ ਸਤਿਗੁਰੂ ਜੀ ਦੇ ਚਰਨਾਂ ਨਾਲ ਜੋੜਿਆ। ਇਸ ਤੋਂ ਬਿਨਾਂ ਅੰਮ੍ਰਿਤ ਵੇਲੇ ਆਸਾ ਦੀ ਵਾਰ ਅਤੇ ਦੁਪਹਿਰ ਦੇ ਨਿਤਨੇਮ ਸਮੇਂ ਸੰਤ ਹਰਬੰਸ ਸਿੰਘ, ਸੰਤ ਹਰਭਜਨ ਸਿੰਘ, ਸੰਤ ਬਲਜੀਤ ਸਿੰਘ, ਕਮਲਜੀਤ ਸਿੰਘ, ਸੁਖਵਿੰਦਰ ਸਿੰਘ ਪਿੰਕੀ ਆਦਿਕ ਤੰਤੀ ਸਾਜਾਂ ਨਾਲ ਕੀਰਤਨ ਕਰਕੇ ਗੁਰੂ ਸਾਹਿਬਾਨ ਦੀਆਂ ਪ੍ਰਚਲਤ ਕੀਤੀਆਂ ਗਾਇਨ ਸ਼ੈਲੀਆਂ ਸੰਗਤ ਨੂੰ ਸ੍ਰਵਣ ਕਰਾਉਂਦੇ ਰਹੇ।

ਇਸ ਤੋਂ ਬਿਨਾਂ ਉਚੇਚੇ ਤੌਰ ਤੇ ਕਵੀ ਦਰਬਾਰ ਹੋਇਆ, ਜਿਸ ਵਿਚ ਕਵੀਆਂ ਨੇ ਕਵਿਤਾਵਾਂ ਰਾਹੀਂ ਗੁਰੂ ਜੱਸ ਸੰਗਤਾਂ ਤਕ ਪਹੁੰਚਾਇਆ। ਫਿਰ ਉਚੇਚੇ ਤੌਰ ਤੇ ਕੀਰਤਨ ਦਰਬਾਰ ਹੋਇਆ ਜਿਸ ਦੇ ਸਟੇਜ ਸੰਚਾਲਕ ਸੰਤ ਜਗਦੀਸ਼ ਸਿੰਘ ਵਰਿਆਮ ਨਿਯੁਕਤ ਹੋਏ ਜਿਹਨਾਂ ਨੇ ਕੀਰਤਨ ਸ਼ੁਰੂ ਹੋਣ ਤੋਂ ਪਹਿਲਾਂ ਗੁਰਮਿਤ ਸੰਗੀਤ ਦੇ ਇਤਿਹਾਸ ਬਾਰੇ ਸੰਖੇਪ ਵਿਚ ਦੱਸਿਆ ਸੀ ਅਤੇ ਫਿਰ ਇਤਿਹਾਸ ਦਾ ਵੇਰਵਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਣ ਬਾਰੇ ਸੰਗਤ ਦੇ ਵਿਸ਼ਾਲ ਇਕੱਠ ਨੂੰ ਦੱਸਿਆ ਗਿਆ ਸੀ। ਇਹ ਸ਼ਾਇਦ ਨਾਮਧਾਰੀ ਇਤਿਹਾਸ ਵਿਚ ਪਹਿਲਾ ਮੌਕਾ ਸੀ, ਇੱਗਲੈਂਡ ਵਿਚ ਹੋਲਾ ਪੁਰਬ ਤੇ ਭਾਰਤ ਅਤੇ ਇੰਗਲੈਂਡ ਤੋਂ ਬਿਨਾਂ ਕੈਨੇਡਾ, ਤਨਜਾਨੀਆਂ, ਯੂਗੰਡਾ, ਅਮਰੀਕਾ, ਥਾਈਲੈਂਡ ਆਦਿਕ ਦੇਸ਼ਾਂ ਤੋਂ ਵਿਦੇਸ਼ੀ ਧਰਤੀ ਤੇ ਸੰਗਤ ਇਕੱਤਰ ਹੋਈ ਸੀ।

ਇਸ ਹੋਲਾ ਪੁਰਬ ਦਾ ਇਕ ਹੋਰ ਆਕਰਸ਼ਨ ਦਾ ਕਾਰਨ ਸੀ ਸਿੱਖ ਵਿਰਸਾ ਪ੍ਰਦਰਸ਼ਨੀ ਦਾ ਲਗਾਉਣਾ ਜੋ ਹਰਜਿੰਦਰ ਸਿੰਘ ਕੰਵਲ ਦੀ ਪ੍ਰੇਰਨਾ ਨਾਲ ਡਾਕਟਰ ਚੰਨਣ ਸਿੰਘ ਚੰਨ ਨੇ ਲਗਾਈ ਸੀ ਕਿਉਂਕਿ ਡਾਕਟਰ ਚੰਨਣ ਸਿੰਘ ਦੇ ਕੋਲ ਸਿੱਖ ਵਿਰਸੇ ਦਾ ਦੁਰਲਭ ਖਜ਼ਾਨਾ ਹੈ। ਉਸਦੇ ਪਹਿਲੇ ਸੈਕਸ਼ਨ ਵਿਚ ਨਾਮਧਾਰੀ ਇਤਿਹਾਸ ਦੇ ਚਿਤਰ ਰਖੇ ਗਏ ਸਨ ਜਿਸ ਵਿਚ ਰੂਸ ਤੋਂ ਲਿਆਂਦੇ ਗਏ ਨਾਮਧਾਰੀ ਚਿੱਤਰ ਵੀ ਸ਼ਾਮਿਲ ਸਨ। ਇਸ ਤੋਂ ਬਿਨਾਂ ਸਾਨਫਰਾਂਸਿਸਕੋ ਤੋਂ ਪ੍ਰਕਾਸ਼ਿਤ ਹੁੰਦੇ ਗਦਰ ਦੀ ਗੂੰਜ ਦੇ ਪਰਚੇ ਵੀ ਪਹਿਲੇ ਇਸ਼ੂ ਸ਼ਾਮਲ ਸਨ ਜਿਹਨਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਭਲੀਭਾਂਤ ਜ਼ਿਕਰ ਕੀਤਾ ਗਿਆ ਹੈ। ਸਤਿਗੁਰੂ ਜੀ ਨੇ ਹਰ ਆਈਟਮ ਨੂੰ ਭਲੀਭਾਂਤ ਦੇਖਿਆ ਅਤੇ ਪਟਿਆਲੇ ਵਾਲੇ ਚਿੱਤਰਕਾਰ ਤ੍ਰਿਲੋਕ ਸਿੰਘ ਦੇ ਚਿੱਤਰ 'ਅੰਮ੍ਰਿਤ ਬਾਣੀ' ਵਿਚ ਖਾਸ ਦਿਲਚਸਪੀ ਦਿਖਾਈ ਸੀ।

ਇਸ ਤੋਂ ਬਿਨਾਂ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਛੋਟੀ ਬੀੜ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਿਲਾਸਪੁਰ ਤੋਂ ਪ੍ਰਾਪਤ ਕੀਤੀ ਗਈ ਦੁਰਲਭ ਤਸਵੀਰ ਅਤੇ ਸ਼ੇਖ ਫਰੀਦ ਜੀ ਦਾ ਪਾਕਪਟਨ ਵਿਖੇ ਬਿਰਾਜਮਾਨ ਹੋਇਆਂ ਦੀ ਤਸਵੀਰ ਖਾਸ ਖਿਚ ਦਾ ਕਾਰਨ ਬਣੇ ਹੋਏ ਸਨ। ਸੰਤ ਫੁੰਮਣ ਸਿੰਘ ਕੰਵਲ ਦੇ ਜਾਤੀ ਸੰਗ੍ਰਹਿ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਿੱਤਰ ਅਤੇ ਉਸ ਸਮੇਂ ਦੇ ਹੋਰ ਸਿੱਖਾਂ ਦੇ ਚਿੱਤਰ ਵੀ ਖਾਸ ਦਿਲਚਸਪੀ ਦਾ ਕਾਰਨ ਬਣੇ ਹੋਏ ਸਨ। ਸ੍ਰੀ ਹਰਿਮੰਦਰ ਸਾਹਿਬ ਬਾਰੇ ਚਿੱਤਰ ਲੰਡਨ ਤੋਂ ਪ੍ਰਾਪਤ ਕਰਕੇ ਇਥੇ ਰੱਖਿਆ ਗਿਆ ਸੀ, ਇਸ ਤੋਂ ਬਿਨਾਂ ਸਿੰਘਾਂ ਦੇ ਨਿਸ਼ਾਨ ਸਾਹਿਬ ਵੀ ਪੁਰਾਣੇ ਸੰਗ੍ਰਹਿ ਕਰਕੇ ਰੱਖੇ ਹੋਏ ਸਨ। ਇਹ ਚਿੱਤਰ ਪ੍ਰਦਰਸ਼ਨੀ ਹਰ ਕਿਸੇ ਨੇ ਪਸੰਦ ਕੀਤੀ, ਉਸ ਵਿਚ ਹੋਰ ਵੀ ਦੁਰਲਭ ਸਮਗਰੀ ਰਖੀ ਹੋਈ ਸੀ।

ਸਤਿਗੁਰੂ ਜੀ ਨੇ ਗੁਰਸਿੱਖਾਂ ਨੂੰ ਸਦ ਉਪਦੇਸ਼ ਵੀ ਸਮੇਂ ਅਨੁਸਾਰ ਦਿਤੇ ਜਿਸਦੀ ਸਿਖ ਸਦਾ ਲੋਚਾ ਰਖਦਾ ਹੈ। ਲੀਡਜ਼ ਵਿਖੇ ਦਿਵਾਨ ਵਿਚ ਸਤਿਗੁਰੂ ਜੀ ਨੇ ਇਸ ਪ੍ਰਕਾਰ ਸੰਗਤ ਨੂੰ ਉਪਦੇਸ਼ ਕੀਤਾ ਸੀ :

"ਸਤਿਗੁਰੂ ਸੱਚੇ ਪਾਤਸ਼ਾਹ ਜੀ ਸਾਡੇ ਤੇ ਕਿਰਪਾ ਕਰਨ ਅਸੀਂ ਜੋ ਆਖਦੇ ਸੁਣਦੇ ਹਾਂ ਸਾਡੇ ਮਨ ਤੇ ਵਸੇ। ਜੇ ਬਾਣੀ ਪੜ੍ਹਦੇ ਰਹੀਏ 'ਮੰਨੇ ਕੀ ਗਤਿ ਕਹੀ ਨਾ ਜਾਇ' ਪਰ ਮੰਨੀਏ ਨਾ ਤਾਂ ਕੀ ਲਾਭ ਹੋਇਆ? ਅੱਜ ਕਲ ਗੁਰਦੁਆਰਿਆਂ ਵਿਚ ਲਾਊਡ ਸਪੀਕਰਾਂ ਰਾਹੀਂ ਗੁਰਬਾਣੀ ਪੜ੍ਹਨ ਦਾ ਬਹੁਤ ਰਿਵਾਜ਼ ਹੋ ਗਿਆ ਹੈ ਅਤੇ ਇਕ ਇਕ ਮਹੱਲੇ ਵਿਚ ਕਈ ਥਾਈਂ ਚਾਰ ਚਾਰ ਗੁਰਦੁਆਰਿਆਂ ਚੋਂ ਇਕ ਸਮੇਂ ਸਪੀਕਰ ਵਜ ਰਹੇ ਹੁੰਦੇ ਹਨ। ਪਰ ਮੰਨਣ ਦੀ ਗਲ ਘੱਟ ਹੁੰਦੀ ਹੈ। ਬਾਣੀ ਵਿਚ ਲਿਖਿਆ ਹੈ 'ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ' ਇਹ ਗਲ ਨੂੰ ਕਿੰਨੇ ਕੁ ਲੋਗ ਮੰਨਦੇ ਹਨ। ਬਾਣੀ ਨੂੰ ਗਲਤ ਪੜ੍ਹਨ ਦਾ ਰਿਵਾਜ਼ ਵੀ ਵਧ ਗਿਆ ਹੈ ਅਤੇ ਰਿਕਾਰਡਾਂ ਵਿਚ ਗਲਤ ਤੁਕਾਂ ਪੜ੍ਹੀਆਂ ਜਾਂਦੀਆਂ ਹਨ। ਸਾਡੇ ਇਤਿਹਾਸ ਵਿਚ ਇਹ ਗਲ ਹੈ ਕਿ 'ਕੈ ਜਾਣੇ' ਦੀ ਥਾਂ 'ਕੇ ਜਾਣੇ' ਪੜ੍ਹਨ ਵਾਲੇ ਨੂੰ ਚਪੇੜਾਂ ਮਾਰੀਆਂ ਪਰ ਰਿਕਾਰਡਾਂ ਨੇ ਨਿਤ ਗਲਤ ਤੁਕਾਂ ਪੜ੍ਹੀਆਂ ਜਾਂਦੀਆਂ ਹਨ।

ਜੇ ਕੋਈ ਗਲ ਸੋਹਣੇ ਅਤੇ ਸੋਨੇ ਉਤੇ ਉਕਰੇ ਸ਼ਬਦਾਂ ਵਿਚ ਲਿਖ ਕੇ ਲਾ ਦਿਤੀ ਜਾਵੇ ਪਰ ਉਹ ਕੰਮ ਕੀਤਾ ਨਾ ਜਾਵੇ ਤਾਂ ਲਿਖਣ ਦਾ ਕੋਈ ਮਤਲਬ ਨਹੀਂ ਰਹਿ ਜਾਂਦਾ। ਜਿਵੇਂ ਬਾਹਰ ਇਮਾਰਤੀ ਲਕੜੀ ਦਾ ਬੋਰਡ ਲਾਇਆ ਹੋਵੇ ਅਤੇ ਅੰਦਰ ਮੋਟਰ ਪਾਰਟਸ ਦੀ ਦੁਕਾਨ ਹੋਵੇ।

ਅਸੀਂ ਸਰਬੱਤ ਦੇ ਭਲੇ ਦੀ ਗੱਲ ਕਹਿੰਦੇ ਹਾਂ ਪਰ ਸਮਾਂ ਭਿਆਨਕ ਹੈ। ਇਕੱਠ ਦੀਆਂ ਤਾਕਤਾਂ ਟੁੱਟਦੀਆਂ ਹਨ ਅਤੇ ਵੱਖਵਾਦ ਦੀਆਂ ਤਕੜੀਆਂ ਹੋ ਰਹੀਆਂ ਹਨ। ਫਿਰਕਿਆਂ ਦੀ ਦੂਸਰੇ ਫਿਰਕਿਆਂ ਨਾਲ ਲੜਾਈ ਫਿਰ ਫਿਰਕਿਆਂ ਦੀ ਆਪਸ ਵਿਚ। ਨਾਮਧਾਰੀ-ਨਾਮਧਾਰੀ, ਅਕਾਲੀ-ਅਕਾਲੀ ਅਤੇ ਇਹ ਸਾਰੇ ਆਪਸ ਵਿਚ ਲੜਦੇ ਹਨ। ਖਹਿ ਖਹਿ ਜਲ ਜਲਹਿ ਬਾਸ ਅੰਗਿਆਰਾ ਵਾਲੀ ਗੱਲ ਹੋ ਗਈ ਹੈ।

ਅਸੀਂ ਇਥੇ ਬੁਰਾਈਆਂ ਛੱਡ ਕੇ ਜਾਈਏ। ਕਬੀਰ ਜੀ ਨੇ ਕਿਹਾ ਹੈ 'ਕਬੀਰ ਸਭਿ ਤੇ ਹਮ ਬੁਰੇ।' ਅਸੀਂ ਸਭੈ ਸਾਂਝੀਵਾਲ ਦੀ ਗੱਲ ਮੰਨੀਏ। ਜੇ 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ' ਦਾ ਅਸੂਲ ਅਪਣਾਈਏ ਤਾਂ ਸਾਰੀ ਗਲ ਮੁਕ ਜਾਂਦੀ ਹੈ।

ਪ੍ਰੰਪਰਾ ਅਨੁਸਾਰ ਜਿਵੇਂ ਭਾਰਤ ਵਿਚ ਹੋਲਾ ਪੁਰਬ ਸਮੇਂ ਨਵਾਂ ਸਾਹਿਤ ਪ੍ਰਕਾਸ਼ਿਤ ਹੋ ਕੇ ਆਉਂਦਾ ਹੈ ਤਿਵੇਂ ਹੀ ਇਸ ਪ੍ਰੰਪਰਾ ਨੂੰ ਇੰਗਲੈਂਡ ਵਿਚ ਨਿਭਾਇਆ ਗਿਆ। ਮਹੰਤ ਆਤਮਾ ਸਿੰਘ ਸਨਖਤ੍ਰਵੀ ਦੇ ਇਕ ਹੋਲਾ ਪੁਰਬ ਨਾਲ ਸੰਬੰਧਤ ਲੇਖ ਨੂੰ ਪੈਂਫਲੈਟ ਦੇ ਰੂਪ ਵਿਚ ਛਾਪਿਆ ਗਿਆ ਸੀ। ਇੰਗਲੈਂਡ ਤੋਂ ਪ੍ਰਕਾਸ਼ਿਤ ਹੋਣ ਵਾਲੇ 'ਸੰਦੇਸ਼' (ਸਪਤਾਹਿਕ) ਅਖਬਾਰ ਦਾ ਸਤਿਗੁਰੂ ਰਾਮ ਸਿੰਘ ਬਸੰਤ ਅੰਕ ਪ੍ਰਕਾਸ਼ਤ ਕਰਵਾਇਆ ਗਿਆ ਸੀ। ਇਸ ਤੋਂ ਬਿਨਾਂ ਹਰਜਿੰਦਰ ਸਿੰਘ ਕੰਵਲ ਦੀ ਸੰਪਾਦਨਾ ਹੇਠ ਪੁਸਤਕ 'ਨਾਮਧਾਰੀ ਸੰਗ੍ਰਾਮ ਪ੍ਰਦੀਪਕਾ' 176 ਸਫਿਆਂ ਦੀ ਤਿਆਰ ਹੋ ਕੇ ਪਾਠਕਾਂ ਦੇ ਹੱਥਾਂ ਵਿਚ ਆਈ ਸੀ। ਜਿਸ ਵਿਚ ਦੁਰਲਭ ਲੇਖ ਜੋ ਸਤਿਜੁਗ ਅਖਬਾਰ ਦੇ ਪੁਰਾਤਨ ਦੁਰਲਭ ਬਸੰਤ ਅੰਕਾਂ ਵਿਚ ਛਪੇ ਸਨ, ਉਹ ਦੁਬਾਰਾ ਛਾਪੇ ਗਏ। ਇਸ ਤੋਂ ਬਿਨਾਂ ਵਰਿਆਮ ਅਤੇ ਸ਼ਤਾਬਦੀ ਨਿਊਜ਼ ਮੈਗਜ਼ੀਨ ਦੇ ਅੰਕਾਂ ਵਿਚੋਂ ਵੀ ਲੇਖ ਲੈ ਕੇ ਉਸ ਪੁਸਤਕ ਵਿਚ ਛਾਪੇ ਗਏ ਸਨ। ਮਹਾਰਾਜ ਬੀਰ ਸਿੰਘ ਜੀ ਦੇ ਵਿਦਵਤਾ ਭਰਪੂਰ ਲੇਖ ਵੀ ਉਸ ਪੁਸਤਕ ਦਾ ਸ਼ਿੰਗਾਰ ਬਣੇ। ਉਸ ਪੁਸਤਕ ਨੂੰ ਪਾਠਕਾਂ ਨੇ ਬਹੁਤ ਪਸੰਦ ਕੀਤਾ ਸੀ।

ਇਸ ਪ੍ਰਕਾਰ ਇੰਗਲੈਂਡ ਦਾ ਉਹ ਹੋਲਾ ਪੁਰਬ ਨਾਮਧਾਰੀ ਇਤਿਹਾਸ ਤੇ ਸਾਹਿਤ ਵਿਚ ਵਖਰੀ ਪਛਾਣ ਬਣਾ ਗਿਆ ਸੀ। ਉਸ ਪੁਰਬ ਦੀ ਯਾਦ ਸੰਗਤਾਂ ਵਿਚ ਹਮੇਸ਼ਾਂ ਬਣੀ ਰਹੇਗੀ। ਵਿਦੇਸ਼ਾਂ ਵਿਚ ਐਸੇ ਪੁਰਬ ਕਦੇ ਕਦਾਈਂ ਹੀ ਮਨਾਏ ਜਾਂਦੇ ਹਨ। ਲੋੜ ਹੈ ਕਿ ਵਿਦੇਸ਼ਾਂ ਵਿਚ ਜੋ ਹੋਰ ਵੀ ਹੋਲਾ ਪੁਰਬ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਬੀਤੇ ਸਾਲਾਂ ਵਿਚ ਮਨਾਏ ਗਏ ਹਨ ਉਹਨਾਂ ਬਾਰੇ ਵੀ ਕੋਈ ਵਿਦਵਾਨ ਲੇਖਕ ਸੰਖੇਪ ਵਿਚ ਜਾਂ ਵਿਸਥਾਰ ਵਿਚ ਖੋਜ ਭਰਪੂਰ ਲੇਖ ਤਿਆਰ ਕਰੇ।

# ਸਤਿਗੁਰੂ ਜੀ ਦੀ ਕਿਰਪਾ
# ਬੰਗਲੌਰ ਫਾਰਮ ਦਾ ਵਿਕਾਸ

*ਬੂਟਾ ਸਿੰਘ - ਸੂਬਾ ਅਮਰੀਕ ਸਿੰਘ*

*ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਜਾਬ ਤੋਂ ਦੂਰ ਕਰਨਾਟਕ ਦੇ ਇਕ ਛੋਟੇ ਜਿਹੇ ਪਿੰਡ ਵਿਚ ਇਕ ਬੀਜ ਫਾਰਮ ਵਿਕਸਿਤ ਕੀਤਾ। ਇਸ ਲਈ ਆਪ ਜੀ ਨੇ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦੀ ਪਿੱਠ ਤੇ ਹੱਥ ਰੱਖਿਆ ਅਤੇ ਉਹਨਾਂ ਨੂੰ ਇਸ ਦੀ ਜ਼ਿੰਮੇਵਾਰੀ ਸੰਭਾਲਣ ਦੀ ਬਖਸ਼ਿਸ਼ ਕੀਤੀ। ਸੰਤ ਬੂਟਾ ਸਿੰਘ ਕੰਵਲ ਸੂਬਾ ਅਮਰੀਕ ਸਿੰਘ ਨੇ ਇਸ ਕਾਰਜ ਨੂੰ ਖਿੜੇ ਮਥੇ ਕਰਨ ਲਈ ਉਹਨਾਂ ਨੂੰ ਪੂਰਨ ਸਹਿਯੋਗ ਦਿੱਤਾ। ਕਿਵੇਂ ਇਹ ਬੰਗਲੌਰ ਦੇ ਨੇੜੇ ਦਾ ਪਥਰੀਲਾ ਇਲਾਕਾ ਲਹਿਰਾਉਣ ਲੱਗ ਪਿਆ ਇਸ ਦੀ ਪੇਸ਼ਕਾਰੀ ਇਸ ਰਚਨਾ ਵਿਚ ਜਿਵੇਂ ਕਮਲ ਜੀ ਅਤੇ ਸੂਬਾ ਜੀ ਨੇ ਕੀਤੀ ਹੈ ਇਸ ਨਾਲ ਪਾਠਕਾਂ ਦੇ ਸਾਹਮਣੇ ਇਕ ਸਜੀਵ ਚਿੱਤਰ ਉਭਰ ਕੇ ਸਾਹਮਣੇ ਆਉਂਦਾ ਹੈ। -ਸੰਪਾਦਕ*

ਖ਼ਿਮਾ ਧੀਰਜ ਅਤੇ ਨਿਮਰਤਾ ਦੇ ਧਾਰਨੀ ਗਹਿਰ ਗੰਭੀਰ ਅਤੇ ਗੁਣੀ ਨਿਧਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਹੜੇ ਅਧਿਆਤਮਕ ਰਹਿਨੁਮਾ ਸਨ ਅਤੇ ਆਤਮਾ ਦੀ ਖ਼ੁਰਾਕ ਪ੍ਰਦਾਨ ਕਰਦੇ ਸਨ। ਆਪ ਜੀ ਨੇ ਵਿਕਾਸ ਦੇ ਖੇਤਰ ਵਿਚ ਕੇਵਲ ਨਾਮਧਾਰੀ ਸਿੱਖਾਂ ਨੂੰ ਹੀ ਸਹਿਯੋਗ ਨਹੀਂ ਦਿੱਤਾ ਸਗੋਂ ਕਿਸੇ ਵੀ ਖੇਤਰ ਵਿਚ ਕੁਝ ਵਿਸ਼ੇਸ਼ ਕਰ ਸਕਣ ਦੀ ਯੋਗਤਾ ਰੱਖਣ ਵਾਲੇ ਵਿਅਕਤੀਆਂ ਨੂੰ ਹਰ ਤਰ੍ਹਾਂ ਸਹਿਯੋਗ ਵੀ ਦਿੱਤਾ ਤੇ ਮਾਰਗ ਦਰਸ਼ਨ ਵੀ ਕੀਤਾ। ਬਲਕਿ ਮੰਜਿਲ ਦੇ ਸਿਖਰ ਤੇ ਪਹੁੰਚਾਇਆ ਚਾਹੇ ਉਹ ਸੰਗੀਤਕਾਰ, ਵਿਦਵਾਨ, ਲੇਖਕ, ਕਵੀ, ਅਥਲੀਟ, ਖਿਡਾਰੀ, ਜਾਂ ਕਿਸਾਨ ਹੈ।

ਭਾਰਤ ਰਿਸ਼ੀਆਂ ਮੁਨੀਆਂ, ਪੀਰਾਂ ਪੈਗੰਬਰਾਂ ਦੀ ਧਰਤੀ ਹੈ। ਇਸ ਧਰਤੀ ਤੇ ਸ੍ਰੀ ਕ੍ਰਿਸ਼ਨ ਜੀ, ਸਿੱਖ ਗੁਰੂ ਸਾਹਿਬਾਨ, ਸ੍ਰੀ ਰਾਮ ਚੰਦਰ ਜੀ ਨੇ ਅਵਤਾਰ ਧਾਰਿਆ। ਦੱਖਣ ਦੇ ਲੋਕਾਂ ਦੇ ਅਨੁਸਾਰ ਸ੍ਰੀ ਰਾਮ ਚੰਦਰ ਜੀ ਇਸ ਬੰਗਲੌਰ ਦੀ ਧਰਤੀ ਤੇ ਚਰਨ ਪਾਏ। ਇਥੋਂ ਫਾਰਮ ਤੋਂ ਕਰੀਬ 16 ਕਿਲੋਮੀਟਰ ਦੂਰ ਰਾਮ ਨਗਰ ਸ਼ਹਿਰ ਵਿਚ ਉੱਚੇ ਉੱਚੇ ਪਹਾੜਾਂ ਦੇ ਵਿਚਕਾਰ ਕਰੀਬ 350 ਪੌੜੀਆਂ ਚੜ੍ਹ ਸ੍ਰੀ ਰਾਮ ਚੰਦਰ ਜੀ ਦਾ ਪੁਰਾਣਾ ਮੰਦਰ ਹੈ। ਨਾਲ ਹੀ ਇਕ ਪਵਿੱਤਰ ਜਲ ਦਾ ਸਰੋਵਰ ਹੈ। ਦੱਖਣੀ ਲੋਕਾਂ ਦੇ ਮਤ ਅਨੁਸਾਰ ਸ੍ਰੀ ਰਾਮ ਚੰਦਰ ਜੀ ਨੇ ਇਸ ਧਰਤੀ ਤੇ ਭਾਗ ਲਾਏ। ਦਸਮੇਂ ਜਾਮੇ ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਪਟਨੇ ਦੀ ਧਰਤੀ ਤੇ ਡੇਰਾ ਲਾਇਆ ਈਰਖਾ ਵਾਦੀ ਲੋਕਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਰੁੱਧ ਮੁਗਲ ਸਮਰਾਟ ਦੀ ਕਚਹਿਰੀ ਵਿਚ ਕੇਸ ਦਰਜ ਕੀਤਾ ਅਤੇ ਕਿਹਾ ਕਿ ਸਾਡੀ ਧਰਤੀ ਤੇ ਇਸ ਪ੍ਰਦੇਸੀ ਨੇ ਆ ਕੇ ਕਬਜ਼ਾ ਕੀਤਾ ਹੈ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਇਸ ਧਰਤੀ ਨਾਲ ਮੇਰਾ ਪੁਰਾਣਾ ਸਬੰਧ ਹੈ। ਇਸ ਤਰ੍ਹਾਂ ਬਾਰ੍ਹਵੇਂ ਜਾਮੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਦੀ ਧਰਤੀ ਤੇ ਡੇਰਾ ਲਾਇਆ। ਇਹਨਾਂ ਵਿਰੁੱਧ ਵੀ ਉਹੀ ਹੋਇਆ ਜੋ ਦਸਮੇ ਜਾਮੇ ਵਿਚ ਹੋਇਆ। ਸਤਿਗੁਰੂ ਜੀ ਨੇ ਬਚਨ ਕੀਤਾ ਇਸ ਧਰਤੀ ਨਾਲ ਸਾਡਾ ਪੁਰਾਣਾ ਸੰਬੰਧ ਹੈ। ਤ੍ਰੇਤੇ ਯੁੱਗ ਵਿਚ ਅਸੀਂ ਇਥੇ ਦੋਵਾਂ ਨੇ ਹਵਨ ਕੀਤੇ।

ਇਸੇ ਤਰ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ

ਜੀ ਦਾ ਵੀ ਬੰਗਲੌਰ ਫਾਰਮ ਦੀ ਧਰਤੀ ਨਾਲ ਕੋਈ ਨਾ ਕੋਈ ਪੁਰਾਣਾ ਸੰਬੰਧ ਸੀ। ਸਤਿਗੁਰੂ ਜਾਂਦੇ ਉਥੇ ਹਨ ਜਿਥੇ ਕੋਈ ਇਸ ਤਰ੍ਹਾਂ ਦਾ ਸੰਬੰਧ ਹੋਵੇ। ਇਸ ਫਾਰਮ ਨੂੰ ਖਰੀਦਣ ਵਾਸਤੇ ਸਤਿਗੁਰੂ ਜੀ ਅਤੇ ਇਕ ਸੇਵਕ ਕਈ ਵਾਰੀ ਬੰਗਲੌਰ ਆਏ। ਪਹਿਲਾਂ ਪਹਿਲ ਸ੍ਰੀ ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ ਜੀ ਨੂੰ ਹੁਕਮ ਕੀਤਾ ਫਾਰਮ ਵੇਖੋ, ਮਹਾਰਾਜ ਜੀ ਨੇ ਬਿੜਦੀ ਤੋਂ ਵੀਹ ਕਿਲੋਮੀਟਰ ਬੰਗਲੌਰ ਵਾਲੇ ਪਾਸੇ ਮੇਨ ਰੋਡ ਤੋਂ ਕਰੀਬ 30 ਕੁ ਏਕੜ ਦਾ ਅਤੇ ਦੂਸਰਾ ਬਿੜਦੀ ਮੇਨ ਰੋਡ ਤੋਂ ਅੰਦਰ 6-7 ਕਿਲੋਮੀਟਰ ਉਰਗਾਹਲੀ ਪਿੰਡ ਵਿਚ ਕਰੀਬ 175 ਏਕੜ ਦਾ ਏਰੀਆ ਵੇਖਿਆ। ਰਜ਼ਾ ਦੇ ਅਨੁਸਾਰ ਸ੍ਰੀ ਸਤਿਗੁਰੂ ਜੀ ਦਿੱਲੀ ਤੋਂ ਬੰਗਲੋਰ ਏਅਰ ਪੋਰਟ ਪਹੁੰਚੇ। ਸੇਵਕ ਦੇ ਦੱਸਣ ਅਨੁਸਾਰ ਪਹਿਲਾਂ ਸਾਨੂੰ ਲੈਣ ਜੋਗਿੰਦਰ ਸਿੰਘ ਆਪਣੀ ਕਾਰ ਲੈ ਕੇ ਏਅਰ ਪੋਰਟ ਆਉਂਦਾ ਸੀ। ਪਰ ਅੱਜ ਕੋਈ ਨਹੀਂ ਆਇਆ। ਸੇਵਕ ਨੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਪਾਤਸ਼ਾਹ ਫੋਨ ਕਰੋ ਪੁਛ ਲਵੋ। ਗਰੀਬ ਨਿਵਾਜ ਅੱਗੋਂ ਹੁਕਮ ਕੀਤਾ ਅੱਜ ਫੋਨ ਨੰਬਰ ਹੈ ਹੀ ਨਹੀਂ। ਪਾਤਸ਼ਾਹ ਜੀ ਨੇ ਬਚਨ ਕੀਤਾ ਘਰ ਦਾ ਪਤਾ ਹੈ ਕਿਥੇ ਕੁ? ਪਾਤਸ਼ਾਹ ਕੁਝ ਪਤਾ ਹੈ ਬਾਕੀ ਸੜਕਾਂ ਵੇਖ ਪਹੁੰਚ ਜਾਵਾਂਗੇ। ਅੱਗੋਂ ਸਤਿਗੁਰੂ ਜੀ ਹੁਕਮ ਕੀਤਾ ਜਾਣਾ ਕਿਸ ਤਰ੍ਹਾਂ ? ਸੰਤਾਂ ਅਰਜ਼ ਕੀਤੀ ਮੈਨੂੰ ਤਾਂ ਅੰਗਰੇਜ਼ੀ ਨਹੀਂ ਆਉਂਦੀ ਪੜ੍ਹਿਆ ਨਹੀਂ, ਪਾਤਸ਼ਾਹ ਜੀ ਆਪ ਜੀ ਟੈਕਸੀ ਲੈ ਕੇ ਆਓ। ਸਤਿਗੁਰੂ ਜੀ ਕੁਝ ਹੀ ਪਲਾਂ ਵਿਚ ਟੈਕਸੀ ਲੈ ਕੇ ਆਏ। ਸਤਿਗੁਰੂ ਜੀ ਟੈਕਸੀ ਵਿਚ ਸੋਸ਼ੋਭਿਤ ਹੋਏ ਉਸ ਮੁਹੱਲੇ ਪਹੁੰਚੇ। ਪਰ ਘਰ ਦਾ ਪੂਰਾ ਅਤੇ ਪੱਕਾ ਐਡਰੈਸ ਨਹੀਂ ਸੀ। ਟੈਕਸੀ ਰੋਕਣ ਵਾਸਤੇ ਕਿਹਾ, ਗੱਡੀ ਰੋਕੀ ਅਰਜ਼ ਕੀਤੀ, ਪਾਤਸ਼ਾਹ ਜੀ ਇਥੋਂ ਪੈਦਲ ਜਾ ਸਕਦੇ ਹਾਂ। ਸਤਿਗੁਰੂ ਜੀ ਸਮੇਤ ਸੇਵਕ ਪੈਦਲ ਸ. ਜੁਗਿੰਦਰ ਸਿੰਘ ਦੇ ਘਰ ਪਹੁੰਚੇ। ਘਰ ਵਾਲੇ ਸਾਰੇ ਹੈਰਾਨ, ਦਰਸ਼ਨ ਕਰ ਸਭ ਨਿਹਾਲ ਹੋਏ। ਇਸਨਾਨ ਕਰ ਸੰਤ ਬਲਕਾਰ ਸਿੰਘ ਨੇ ਪਾਤਸ਼ਾਹ ਜੀ ਵਾਸਤੇ ਪ੍ਰਸ਼ਾਦ ਤਿਆਰ ਕਰ ਸਤਿਗੁਰੂ ਜੀ ਨੂੰ ਛਕਾਇਆ ਅਤੇ ਪਾਤਸ਼ਾਹ ਪੁੱਛਿਆ ਤੈਨੂੰ ਇਹਨਾਂ ਸੜਕਾਂ ਦਾ ਕਿਸ ਤਰ੍ਹਾਂ ਪਤਾ ਸੀ? ਸੰਤਾਂ ਕਿਹਾ ਜਦੋਂ ਆਪ ਜੀ ਦੁਨਿਆਵੀ ਤੌਰ ਤੇ ਬਿਰਾਜ ਜਾਂਦੇ ਸੀ ਤਾਂ ਮੈਂ ਇਹਨਾਂ ਸੜਕਾਂ ਵਲ ਆ ਜਾਂਦਾ ਸੀ, ਇਸ ਤਰ੍ਹਾਂ ਇਹਨਾਂ ਰਸਤਿਆਂ ਦਾ ਵਾਕਫ ਸੀ।

ਰਜ਼ਾ ਦੇ ਅਨੁਸਾਰ ਸਤਿਗੁਰੂ ਜੀ ਆਰਾਮ ਕੀਤਾ, ਹੁਕਮ ਹੋਇਆ ਫਾਰਮ ਵੇਖਣ ਵਾਸਤੇ ਚੱਲੀਏ। ਸਤਿਗੁਰੂ ਜੀ ਆਪਣੇ ਨਿੱਜੀ ਸੇਵਕ ਨੂੰ ਨਾਲ ਲੈ ਕੇ ਬਿੜਦੀ ਵੱਲ ਰਵਾਨਾ ਹੋਏ। ਦੋਵੇਂ ਫਾਰਮ ਵੇਖ ਸਤਿਗੁਰੂ ਜੀ ਉਰਗਾਹਾਲੀ ਜੋ 175 ਏਕੜ ਦਾ ਏਰੀਆ ਜਿਥੇ ਜੰਗਲ ਹੀ ਜੰਗਲ ਘਾਹ ਫੂਸ ਆਦਿ ਸੀ ਪਸੰਦ ਕੀਤਾ। ਪਰ ਮਹਾਰਾਜ ਜੀ ਨੇ 30 ਏਕੜ ਵਾਲਾ ਪਸੰਦ ਕੀਤਾ ਕਿਉਂਕਿ ਉਹ ਪੂਰਾ ਖੇਤੀਬਾੜੀ ਦੇ ਮੁਤਾਬਿਕ ਸਾਫ ਕੀਤਾ ਹੋਇਆ ਸੀ।। ਸ੍ਰੀ ਸਤਿਗੁਰੂ ਜੀ ਦੀ ਰਜ਼ਾ ਦੇ ਅਨੁਸਾਰ ਇਹ 175 ਏਕੜ ਦਾ ਏਰੀਆ 1974-76 ਵਿਚ ਖਰੀਦਿਆ।

ਰਜ਼ਾ ਦੇ ਸ਼ਹਿਨਸ਼ਾਹ ਫਰਵਰੀ 1978 ਬੰਗਲੌਰ ਦੀ ਧਰਤੀ ਨੂੰ ਜਾ ਭਾਗ ਲਾਏ। ਸਤਿਗੁਰੂ ਜੀ ਜੀਪ ਰਾਹੀਂ ਖੇਤਾਂ ਵਿਚ ਫੇਰਾ ਪਾਇਆ। ਸਤਿਗੁਰੂ ਜੀ ਗੰਨੇ ਦਾ ਉਗਾਅ ਵੇਖਣ ਲੱਗੇ। ਸੰਤ ਹਰਬੰਸ ਸਿੰਘ ਦੱਸਿਆ 33 ਏਕੜ ਗੰਨਾ ਨਵੇਂ ਸਿਰਿਓਂ ਲਾਇਆ ਹੈ। 17 ਏਕੜ ਪਹਿਲਾਂ ਦਾ ਲੱਗਾ ਹੀ ਰੱਖ ਲਿਆ। ਸਤਿਗੁਰੂ ਜੀ ਨੇ ਜੀਵਨ ਨਗਰੋਂ ਇਥੇ ਕੁਝ ਮੱਝਾਂ ਮੰਗਵਾਈਆਂ ਸਨ ਅਤੇ ਕੁਝ ਕੁ ਇਸ ਇਲਾਕੇ ਦੇ ਨਾਮਧਾਰੀਆਂ ਨੂੰ ਭੇਟ ਕਰ ਦਿੱਤੀਆਂ। ਸਤਿਗੁਰੂ ਜੀ ਦੇ ਪੁੱਛਣ ਤੇ ਦੱਸਿਆ ਗਿਆ ਕਿ ਅੱਜਕਲ੍ਹ ਫਾਰਮ ਤੇ 40 ਕਿਲੋ ਦੁਧ ਰੋਜ਼ਾਨਾ ਹੁੰਦਾ ਹੈ।

**ਨਾਮਧਾਰੀ ਫਾਰਮ ਦੀ ਖਰੀਦ ਬਾਰੇ-**

ਮਹਾਰਾਜ ਬੀਰ ਸਿੰਘ ਜੀ ਅਤੇ ਬੇਬੇ ਜੀ ਇਸ ਫਾਰਮ ਵਿਚ ਆਏ ਸਨ । ਸਤਿਗੁਰੂ ਬਹੁਤੀ ਗਲਬਾਤ ਉਹਨਾਂ ਨੂੰ ਸੰਬੋਧਨ ਕਰਕੇ ਦੱਸ ਰਹੇ ਸਨ। ਸਤਿਗੁਰੂ ਜੀ ਦੱਸਿਆ ਜ਼ਮੀਨ ਦੇ ਮਾਲਕਾਂ ਤੋਂ ਸਾਡੇ ਸਿੰਘਾਂ ਨੇ 30 ਏਕੜ ਜ਼ਮੀਨ ਰਕਮ ਤਾਰਨੋ ਪਹਿਲਾਂ ਹੀ ਕਬਜੇ ਵਿਚ ਲੈ ਲਈ ਉਹਨਾਂ ਲੋਕਾਂ ਸਾਡੇ ਸਿੰਘਾਂ ਤੇ ਏਨਾ ਵਿਸ਼ਵਾਸ ਕੀਤਾ। ਗੰਨੇ ਦੇ ਉਗਾਅ ਬਾਰੇ ਸਤਿਗੁਰੂ ਜੀ ਸੰਤ ਜਸਵੰਤ ਸਿੰਘ ਨੂੰ ਇਸ਼ਾਰਾ

ਕੀਤਾ। ਇਥੋਂ ਗੰਨਾ ਕੱਢ ਕੇ ਵੇਖੋ। ਜਦੋਂ ਮਿੱਟੀ ਪੁੱਟ ਕੇ ਗੰਨਾ ਵੇਖਿਆ ਤਾਂ ਇਕ ਥਾਂ ਤਿੰਨ ਟੋਟੇ ਪਏ ਸਨ। ਜੜ੍ਹਾਂ ਤਾਂ ਫੁਟੀਆਂ ਹੋਈਆਂ ਸਨ ਪਰ ਅੱਖ ਨਹੀਂ ਸੀ ਫੁੱਟੀ। ਸ੍ਰੀ ਸਤਿਗੁਰੂ ਜੀ ਨੇ ਕਿਸੇ ਸਿਆਣੇ ਅਤੇ ਅਨੁਭਵੀ ਕਿਸਾਨ ਦਾ ਨਾਂਮ ਲੈ ਕੇ ਮਹਾਰਾਜ ਜੀ ਨੂੰ ਦੱਸਿਆ ਕਿ ਉਹ ਕਹਿੰਦਾ ਸੀ ਕੱਟਣ ਲੱਗਿਆਂ ਡੇਢ ਟੁਕੜਾ ਕਰ ਕੇ ਬੀਜਿਆ ਜਾਵੇ। ਅਰਥਾਤ ਗੰਨੇ ਦੇ ਇਕ ਸਾਬਤ ਟੁਕੜੇ ਨਾਲ ਅੱਧਾ ਦੂਜਾ ਟੁੱਕੜਾ ਰੱਖਿਆ ਜਾਵੇ। ਇੰਝ ਕਮਾਦ ਦਾ ਜੰਮ ਇਕਸਾਰ ਅਤੇ ਸੰਘਣਾ ਹੁੰਦਾ ਹੈ। ਹਰਨੇਕ ਸਿੰਘ ਕਿਹਾ, "ਦੁਆਬੇ ਦੇ ਕਿਸਾਨ ਗੰਨੇ ਦੇ ਉਪਰਲੇ ਅੱਧ ਨੂੰ ਬੀਜ ਲਈ ਟੁਕੜੇ ਕਰਦੇ ਹਨ। ਉਹਨਾਂ ਦੀਆਂ ਅੱਖਾਂ ਤਾਜ਼ੀਆਂ ਹੁੰਦੀਆਂ ਹੈਨ। ਸਤਿਗੁਰੂ ਜੀ ਬਚਨ ਕੀਤਾ। "ਗੰਨੇ ਦੇ ਜਾੜ ਏਨੇ ਫਸਵੇਂ ਤੇ ਭਾਰੀ ਹੋਣੇ ਚਾਹੀਦੇ ਹਨ ਕਿ ਮਨੁੱਖ ਲਾਈਨ ਨਾ ਕ੍ਰਾਸ ਕਰ ਸਕੇ।

ਰਜ਼ਾ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨੌਜਵਾਨ ਹਰਿਆਣੇ ਚੋਂ ਲੈ ਕੇ ਜਾ ਇਥੇ ਜੰਗਲ ਅਤੇ ਜੰਗਲੀ ਕੁਝ ਵੀ ਰਹਿਣ ਹੀ ਨਹੀਂ ਦੇਣਾ ਇਹ ਸਤਿਗੁਰੂ ਜੀ ਦਾ ਫੈਸਲਾ ਸੀ। ਇਥੇ ਪਾਣੀ ਦੀ ਬਹੁਤ ਵੱਡੀ ਸਮੱਸਿਆ ਸੀ। ਭਾਵੇਂ ਪਹਿਲੇ ਮਾਲਕ ਨੇ ਇਸ ਫਾਰਮ ਵਿਚ 5-6 ਡਿੱਗੀਆਂ ਅਤੇ ਇਕ ਬੋਰਵੈਲ ਬਣਾ ਕੇ ਪਾਣੀ ਲਈ ਮੋਟਰਾਂ ਫਿਟ ਕੀਤੀਆਂ ਹੋਈਆਂ ਸਨ। ਪਰ ਰੱਬ ਤਰਸੀ ਬਾਰਸ਼ ਤੇ ਜ਼ਿਆਦਾ ਨਿਰਭਰ ਕਰਦਾ ਸੀ। ਇਸ ਤਰ੍ਹਾਂ ਦੀ ਹਾਲਤ ਵਿਚ ਅੱਗੇ ਨਹੀਂ ਵਧਿਆ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕੀਤੀ ਹੈ ਇਥੇ 3 ਬੋਰ ਕੀਤੇ ਗਏ। ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ ਤਿੰਨਾਂ ਵਿਚ ਪਾਣੀ ਮਿਲ ਗਿਆ। ਕਰੀਬ 35-40 ਹਜ਼ਾਰ ਤਿੰਨ ਟਿਊਬੈਲਾਂ ਬੋਰਾਂ ਦਾ ਖਰਚ ਆਇਆ ਹੈ। ਇਸ ਤਰ੍ਹਾਂ ਤਾਂ ਇਨਵੈਸਟਮੈਂਟ ਕਿਉਂਕਿ ਅੱਗੇ ਅਸੀਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕਰੀਬ ਡੇਢ ਕੁ ਏਕੜ ਅਮਰੂਦ ਲਗਾਇਆ ਹੈ। ਅਮਰੂਦ ਦੀ ਕਿਸਮ ਦਾ ਨਾਮ 'ਸਰਦਾਰ' ਹੈ। ਉਸ ਵਕਤ ਬਾਗਬਾਨੀ ਦੀ ਦੇਖ ਰੇਖ ਕਰ ਰਹੇ ਸਨ ਸੰਤ ਦਿਆਲ ਸਿੰਘ ਮੁਠੱਡਾ ਅਤੇ ਅਮਰੂਦਾਂ ਦੀ ਪਹਿਰੇਦਾਰੀ ਵਾਸਤੇ ਸੰਤ ਸੁਖਦੇਵ ਸਿੰਘ ਸਵਾਮੀ ਤਾਂ ਕਿ ਲੇਬਰ ਕੱਚੇ ਜਾਂ ਪੱਕੇ ਅਮਰੂਦ ਨਾ ਤੋੜੇ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਰਜ਼ਾ ਅਨੁਸਾਰ ਇਕ ਏਕੜ ਵਿਚ ਸ਼ਾਨਦਾਰ ਨਿੰਬੂਆਂ ਦਾ ਬਾਗ ਫਲ ਨਾਲ ਭਰਪੂਰ ਝਾੜੀਆਂ ਪੀਲੇ ਪੀਲੇ ਵਡ ਆਕਾਰੀ ਨਿੰਬੂਆਂ ਨਾਲ ਲਹਿ ਲਹਿ ਕਰ ਰਹੀਆਂ ਸਨ। ਫਸਲ ਬਹੁਤ ਚੰਗੀ ਸੀ।

ਦੱਸਣ ਅਨੁਸਾਰ ਇਸ ਦੀ ਮਾਰਕੀਟ ਇਤਨੀ ਨਹੀਂ ਹੈ। ਸਤਿਗੁਰੂ ਜੀ ਆਪਣੀ ਰਜ਼ਾ ਅਨੁਸਾਰ ਕਰੀਬ ਇਕ ਏਕੜ ਵਿਚ ਕੇਲਿਆਂ ਦਾ ਬਾਗ ਲੁਆਇਆ। ਸਤਿਗੁਰੂ ਜੀ ਗੁਰਨੇਕ ਸਿੰਘ ਨੂੰ ਕੇਲਿਆਂ ਦਾ ਬਾਗ ਲਗਾਣ ਵਾਸਤੇ ਆਖਿਆ। ਇਕ ਇਕ ਸ਼ਬਦ ਜਾਂ ਇਸ਼ਾਰੇ ਨਾਲ ਸਤਿਗੁਰੂ ਜੀ ਹਰੇਕ ਨੂੰ ਸੰਤੁਸ਼ਟਤਾ ਬਖਸ਼ਦੇ ਰਹੇ। ਗੁਰਨੇਕ ਸਿੰਘ ਜਾ ਨਮਸਕਾਰ ਕੀਤੀ। ਨਮਸਕਾਰ ਪ੍ਰਵਾਨ ਕਰ ਸਤਿਗੁਰੂ ਜੀ ਬਚਨ ਕੀਤਾ। ਗੁਰਨੇਕ ਸਿੰਘ ਤੇਰੇ ਬੰਗਲੌਰ ਵਾਲੇ ਕੇਲੇ ਬੜੇ ਹੀ ਮਿਠੇ ਨੇ।

ਨਿੰਬੂਆਂ ਦੇ ਨਾਲ ਹੀ ਗੰਨੇ ਦਾ ਖੇਤ, ਮੋਟਾ, ਰਸ ਭਰਿਆ ਗੰਨਾ ਜਿਸਨੂੰ ਬਰੂ ਨਿਕਲਦੇ ਹਨ। ਕਰਨਾਟਕ ਵਿਚ ਭਾਵੇਂ ਵੱਡੀਆਂ ਮਿਲਾਂ ਨਹੀਂ ਪਰ ਗੰਨੇ ਦੀ ਮੰਗ ਕਰਨਾਟਕ ਵਿਚ ਕਾਫੀ ਹੈ। ਫੇਰ ਵੀ ਜਿਸ ਤਰ੍ਹਾਂ ਦੀਆਂ ਮਿਲਾਂ ਹਨ ਉਸ ਵਕਤ ਦਾ ਰੇਟ ਕਰੀਬ 21 ਰੁਪਏ ਪ੍ਰਤੀ ਕੁਇੰਟਲ ਸੀ। ਨਾਮਧਾਰੀ ਫਾਰਮ ਦੇ ਪੈਡਮ ਵਾਲੇ ਪਾਸੇ ਪਹਾੜ ਹੋਣ ਕਾਰਨ ਇਥੇ ਰਿੱਛ ਬਹੁਤ ਹੈ। ਇਹ ਕਿਤੇ ਨਾ ਕਿਤੇ ਕਿਸੇ ਖੋਹ ਜਾਂ ਕੰਦਰਾਂ ਵਿਚ ਲੁਕੇ ਰਹਿੰਦੇ ਹਨ। ਰਾਤੀ ਖਾਣ ਪੀਣ ਦਾ ਮਸਲਾ ਹੱਲ ਕਰਨ ਲਈ ਚੜ੍ਹਦੇ ਹਨ। ਜਾਨਵਰ ਮਹਾਂ ਚਲਾਕ ਹੈ। ਸਾਊ ਵੀ ਹੈ, ਸ਼ਾਕਾਹਾਰੀ ਵੀ ਹੈ। ਅਜੇ ਤੀਕ ਕਿਸੇ ਬੰਦੇ ਦੇ ਨੁਕਸਾਨ ਦੀ ਖਬਰ ਨਹੀਂ ਸੁਣੀ। ਪਰ ਗੰਨੇ ਦਾ ਬੜਾ ਹੀ ਉਜਾੜਾ ਕਰਦਾ ਹੈ। ਕੱਦੋਂ ਕਾਠੋਂ ਤਗੜਾ ਹੈ। ਏਨਾ (ਸਹਿਜ) ਅਛੋਪਲਾ ਤੁਰਦਾ ਹੈ ਕੁਝ ਇਸ ਤਰੀਕੇ ਨਾਲ ਕਿ ਕਮਾਦ ਵਿਚੋਂ ਲੰਘਦਿਆਂ ਕਦੇ ਵੀ ਖੜਾਕ ਵੀ ਨਹੀਂ ਕਰਦਾ। ਪਾਸੇ ਮਾਰ ਮਾਰ ਤੁਰਦਿਆਂ ਕਮਾਦ ਕਾਫੀ ਉਜਾੜਦਾ ਹੈ ਲਿਤਾੜਦਾ ਹੈ ਪਰ ਮਜੇ ਦੀ ਗੱਲ ਹੈ ਕਿ ਆਵਾਜ਼ ਨਹੀਂ ਆਉਂਦੀ। ਗੰਨਿਆਂ ਨੂੰ ਵਿਚੋਂ ਚੱਕ ਮਾਰ ਮਾਰ ਕੇ ਚੂਪਦਾ ਹੈ ਤੇ ਹੇਠਲਾ ਸਿਰਾ ਬੇਕਾਰ ਕਰ ਦਿੰਦਾ ਹੈ। ਇਕ ਦੋ ਵਾਰੀ ਵਰਤਮਾਨ

***ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਯੂ.ਪੀ ਫਾਰਮ ਦੀ ਵਿਕਰੀ ਬਾਅਦ ਜਿਓਂ ਹੀ ਵਰਤਮਾਨ ਸਤਿਗੁਰੂ ਜੀ ਉਥੇ ਦੇ ਖੇਤੀ ਸਟਾਫ ਨਾਲ ਏਥੇ ਆਏ ਇਸ ਉਜਾੜੇ ਹੋਏ ਫਾਰਮ ਦੀ ਕਾਇਆ ਪਲਟ ਦਿੱਤੀ। ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਆਉਣਾ ਬਚਨ ਕਰਨਾ ਕਿ ਜੰਗਲ ਨੂੰ ਕਿਸੇ ਹਾਲਤ ਵਿਚ ਨਹੀਂ ਰਹਿਣ ਦੇਣਾ।***

ਸਤਿਗੁਰੂ ਜੀ ਜਥਾ ਲੈ ਕੇ ਮਗਰ ਗਏ, ਕਾਫੀ ਘਬਰਾਇਆ, ਪਰ ਵੇਖਦਿਆਂ ਹੀ ਛਾਈਂ ਮਾਈਂ ਇਧਰ ਉਧਰ ਹੋ ਗਿਆ।

ਅੰਬ, ਮਿੱਠੀ ਇਮਲੀ, ਨਾਰੀਅਲ- ਸ੍ਰੀ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਪਾਤਸ਼ਾਹ ਜੀ ਥਾਈਲੈਂਡ ਗਏ। ਉਥੋਂ ਅੰਬੇ ਕੱਚੇ ਖਾਣ ਵਾਲੇ ਦੀ ਕਿਸਮ ਦਾ ਨਾਮ "ਮੋਮੋਅਨਰਾਈਪ" ਅਤੇ ਦੂਸਰੀ ਥਾਈਲੈਂਡ ਦੀ ਕਿਸਮ 'ਨਾਮਾਡੋਕਮਾਈ', ਵਰਗੀਆਂ ਕਿਸਮਾ ਜਿਥੇ 35 ਏਕੜ ਵਿਚ ਭਾਰਤ ਦੇ ਅੰਬਾਂ ਦੀ ਕਿਸਮਾਂ ਜਿਸ ਤਰ੍ਹਾਂ 17 ਏਕੜ ਵਿਚ ਅਲਫਾਂਸੋ ਨਸਲ ਦੇ ਹਨ। ਇਹ ਮਹਾਂਰਾਸ਼ਟਰ ਦੇ ਨੀਲਗਿਰੀ ਇਲਾਕੇ ਚੋਂ ਲਿਆਏ ਗਏ ਸਨ। ਇਸ ਦਾ ਗੁੱਦਾ ਬਹੁਤ ਹੀ ਸੁਆਦ ਅਤੇ ਫਲੇਵਰ ਖੁਸ਼ਬੋ ਵੀ ਹੁੰਦੀ ਹੈ। ਆਮ ਕਰਕੇ ਇਹ ਅੰਬ ਜ਼ਿਆਦਾਤਰ ਵਿਦੇਸ਼ਾਂ ਨੂੰ ਭੇਜਿਆ ਜਾਂਦਾ ਹੈ। ਮਾਰਕੀਟ ਵੀ ਇਸ ਦੀ ਮਹਿੰਗੀ ਹੈ। ਸੱਚੇ ਪਾਤਸ਼ਾਹ ਸਤਿਗੁਰੂ ਜੀ ਦਾ ਬਚਨ ਸੀ ਕਿ ਅੰਬਾਂ ਵਰਗੀ ਚੀਜ਼ ਉਤਮ ਤੋਂ ਉਤਮ ਕਿਸਮ ਦੀ ਹੀ ਲੱਗੀ ਹੋਵੇ ਤਾਂ ਹੀ ਸੁਆਦ ਹੈ। ਉਸ ਵਕਤ ਸਾਨੂੰ ਪ੍ਰਤੀ ਬੂਟਾ ਕਰੀਬ 23 ਰੁਪਏ ਮਿਲਿਆ ਸੀ। ਬਾਕੀ ਖਰਚੇ ਵੱਖਰੇ ਪਾ ਕੇ ਕਰੀਬ 30-31 ਰੁਪਏ ਬੂਟਾ ਪਿਆ। ਕਰੀਬ ਏਕੜ ਵਿਚ 520 ਕੁ ਬੂਟੇ ਲਗਦੇ ਹਨ। ਇਸ ਤਰ੍ਹਾਂ 35 ਏਕੜ ਦੇ ਏਰੀਏ ਵਿਚ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਲੰਗੜਾ, ਚੌਸਾ, ਦਸਹਿਰੀ, ਤੋਤਾਪਰੀ ਆਦਿ ਲਗਾਇਆ ਗਿਆ। ਫਾਰਮ ਦੀ ਹੱਦ ਦੇ ਚਾਰੇ ਪਾਸੇ ਇਮਲੀਆਂ ਦੇ ਬੂਟੇ ਜਿਹੜੀ ਬੰਗਲੌਰ ਦੀ ਆਮ ਫਸਲ ਹੈ। ਪਰ ਇਸ ਪਵਿੱਤਰ ਬੰਗਲੌਰ (ਬਿੜਦੀ) ਦੀ ਧਰਤੀ ਦੇ ਵਾਸਤੇ ਥਾਈਲੈਂਡ ਤੋਂ 4-5 ਬੂਟੇ ਮਿੱਠੀ ਇਮਲੀ ਦੇ ਮੰਗਵਾ ਕੇ ਲਗਾਏ ਗਏ। ਜਦੋਂ ਵੀ ਸਤਿਗੁਰੂ ਜੀ ਬੰਗਲੌਰ ਆਉਂਦੇ ਬੂਟੇ ਵੇਖਦੇ ਅਤੇ ਇਮਲੀ ਛਕਦੇ ਸਨ। ਜਦੋਂ ਵਰਤਮਾਨ ਸਤਿਗੁਰੂ ਜੀ ਜਾਂ ਬੀਬੀ ਜੀ ਸ੍ਰੀ ਭੈਣੀ ਸਾਹਿਬ ਜਾਂਦੇ ਇਮਲੀ ਲਿਜਾ ਛਕਾਉਂਦੇ ਪਾਤਸ਼ਾਹ ਜੀ ਨੂੰ। ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਹੜਾ ਵੀ ਫਲ ਛਕਿਆ ਚੰਗਾ ਲੱਗਾ ਹੁਕਮ ਕੀਤਾ ਕਿ ਇਹ ਬੰਗਲੌਰ ਲਗਾਇਆ ਜਾਵੇ।

ਫਾਰਮ ਵਿਚਲੀ ਮੁਖ ਸੜਕ ਦੇ ਨਾਲ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਛਾ ਅਨੁਸਾਰ ਲਿਆਂਦੀਆਂ ਅਤੇ ਲੁਆਈਆਂ ਗਈਆਂ ਸੇਓ ਬੇਰੀਆਂ ਦੀ ਪਾਲ ਸੀ। ਸੰਤ ਬਲਦੇਵ ਸਿੰਘ ਹਜ਼ੂਰੀ ਸੇਵਕ ਨੇ ਦੱਸਿਆ ਕਿ ਅੰਬ, ਇਮਲੀ, ਨਾਰੀਅਲ ਦੇ ਬੂਟੇ ਬੰਬਈ ਏਅਰਪੋਰਟ ਵਿਚ ਬਾਅਦ ਵਿਚ ਪਹੁੰਚੇ ਅਸੀਂ ਬੰਗਲੌਰ ਪਹਿਲਾਂ ਪਹੁੰਚ ਗਏ। ਹੁਕਮ ਅਨੁਸਾਰ ਮੈਂ ਬੰਬਈ ਦੋ ਦਿਨ ਰਹਿ ਕੇ ਇਹ ਬੂਟੇ ਲਿਆ ਸਤਿਗੁਰੂ ਜੀ ਦੇ ਚਰਨਾਂ ਵਿਚ ਨਮਸਕਾਰ ਕੀਤੀ। ਸਤਿਗੁਰੂ ਜੀ ਦੀ ਰਜ਼ਾ ਅਤੇ ਸ਼ੌਕ ਨਾਲ ਲਿਆ ਕਾਲੀ ਮਿਰਚ ਦੇ ਬੂਟੇ, ਦਾਲ ਚੀਨੀ ਅਤੇ ਲੌਂਗ ਆਦਿਕ ਕਾਲੀ ਮਿਰਚ ਦੇ ਬੂਟੇ ਅੰਗੂਰਾਂ ਵਾਲੇ ਬਾਗ ਦੇ ਨੇੜਲੇ ਨਾਰੀਅਲ ਦੇ ਇਕ ਇਕ ਬੂਟੇ ਦੇ ਨਾਲ ਲਗਾਏ ਗਏ ਕਿਉਂਕਿ ਇਹ ਬੂਟਾ ਵੇਲ ਦੀ ਤਰ੍ਹਾਂ ਉਪਰ ਜਾਂਦਾ ਹੈ। ਦੂਸਰਾ ਥੋੜ੍ਹਾ ਜਿਹਾ ਠੰਡਾ ਮੌਸਮ ਚਾਹੁੰਦਾ ਹੈ। ਬੂਟੇ ਵੱਡੇ ਹੋਣ ਕਰਕੇ ਫਸਲ ਆਉਣ ਤੀਕ ਸਤਿਗੁਰੂ ਜੀ ਇਹਨਾਂ ਬੂਟਿਆਂ ਨੂੰ ਦਰਸ਼ਨ ਦੇ ਅਤੇ ਇਹਨਾਂ ਦੇ ਨਾਲ ਹੀ ਇਕ ਖੂਹ ਤੇ ਇਸ਼ਨਾਨ ਕਰ ਪ੍ਰਸ਼ਾਦਾ ਛਕਦੇ। ਇਸ ਖੂਹ ਨੂੰ ਅਸੀਂ ਆਮ ਕਰਕੇ 'ਗੋਲ ਡਿਗੀ' ਦੇ ਨਾਮ ਨਾਲ ਯਾਦ ਕਰਦੇ ਸਾਂ। ਸ੍ਰੀ ਸਤਿਗੁਰੂ ਜੀ ਦੀ ਰਜ਼ਾ ਦੇ ਅਨੁਸਾਰ 3 ਏਕੜ ਦੇ ਕਰੀਬ ਚੀਕੂ ਦਾ ਬਾਗ ਲਗਾਇਆ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਯੂ.ਪੀ ਫਾਰਮ ਦੀ ਵਿਕਰੀ ਬਾਅਦ ਜਿਓਂ ਹੀ ਵਰਤਮਾਨ ਸਤਿਗੁਰੂ ਜੀ ਉਥੇ ਦੇ ਖੇਤੀ ਸਟਾਫ ਨਾਲ ਏਥੇ ਆਏ ਇਸ ਉਜਾੜੇ ਹੋਏ

ਫਾਰਮ ਦੀ ਕਾਇਆ ਪਲਟ ਦਿੱਤੀ। ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਆਉਣਾ ਬਚਨ ਕਰਨਾ ਕਿ ਜੰਗਲ ਨੂੰ ਕਿਸੇ ਹਾਲਤ ਵਿਚ ਨਹੀਂ ਰਹਿਣ ਦੇਣਾ। ਪਰ ਹੁਣ ਇਥੇ ਅੰਬਾਂ ਦੀਆਂ ਕਿਸਮਾਂ ਅਤੇ ਰੈਜੀਡੈਂਟ ਬਲਾਕ ਹੈ। 1982 ਵਿਚ ਸਤਿਗੁਰੂ ਜੀ ਹੁਕਮ ਕੀਤਾ (ਕਾਕਾ) ਵਰਤਮਾਨ ਸਤਿਗੁਰੂ ਜੀ ਏਸ ਥਾਂ ਨੂੰ ਅਸਾਂ ਆਬਾਦ ਕਰਨਾ ਹੈ।

ਪਰ ਮਹਾਰਾਜ ਬੀਰ ਸਿੰਘ ਜੀ ਦੀ ਰਾਇ ਸੀ ਫਾਰਮ ਵੇਚ ਦਿੱਤਾ ਜਾਵੇ। ਸਤਿਗੁਰੂ ਜੀ ਹੁਕਮ ਕੀਤਾ, "ਕਾਕਾ (ਵਰਤਮਾਨ ਸਤਿਗੁਰੂ ਜੀ) ਨੂੰ ਤਗੜਾ ਰਹੀਂ ਵੇਚਣਾ ਨਹੀਂ ਪੌਣੇ ਦਸ ਲੱਖ ਵਿਚ ਵੇਚਣ ਦਾ ਸੌਦਾ ਵੀ ਹੋਇਆ ਸੀ। ਏਧਰ ਸਤਿਗੁਰੂ ਜੀ ਦੀ ਵੇਚਣ ਦੀ ਰਜ਼ਾ ਨਹੀਂ ਸੀ। ਉਧਰ ਖਰੀਦਣ ਵਾਲਾ ਬੰਦਾ ਵੀ ਭੱਜ ਗਿਆ। ਉਹ ਵੀ ਸ਼ਾਇਦ ਉਜਾੜ ਜੰਗਲ ਲੈਣ ਤੋਂ ਡਰ ਗਿਆ। ਸਾਡੇ ਸਿੱਖਾਂ ਦੀ ਦਸ਼ਾ ਵੀ ਇਹੋ ਜਿਹੀ ਸੀ ਬੰਗਲੌਰ ਜਾਣ ਤੋਂ ਵੀ ਕੰਨੀ ਕਤਰਾਂਦੇ ਸਨ। ਸਤਿਗੁਰੂ ਜੀ ਬਚਨ ਕੀਤਾ, "ਅੱਜ ਤੁਸੀਂ ਇਥੇ ਰਹਿੰਦੇ ਨਹੀਂ ਤੁਸੀਂ ਤਰਸੋਗੇ ਏਥੇ ਆਉਣ ਨੂੰ ਤੁਹਾਡਾ ਇਥੇ ਰਹਿਣ ਨੂੰ ਜੀਅ ਕਰੇਗਾ।"

**ਪਸ਼ੂ ਪਾਲਣ ਅਤੇ ਹੋਰ ਖਰਚੇ –**

ਫਾਰਮ ਖਰੀਦਣ ਤੇ ਇਸ ਖਰੀਦ ਦੇ ਨਾਲ ਵੱਡੇ ਵੱਡੇ ਸਿੰਗਾਂ ਵਾਲੀਆਂ ਮੱਝਾਂ ਸਨ। ਜਿਹੜੀਆਂ ਬਾਹਰ ਜੰਗਲ ਵਿਚ ਬਣੇ ਫਾਰਮ ਵਿਚ ਚਰਾਉਣ ਹਿੱਤ ਛੱਡ ਦਿੱਤਾ ਜਾਂਦਾ ਸੀ। ਹੋਰ ਪੱਠਾ ਦੱਖਾ ਨਾ ਹੀ ਬੀਜਿਆ ਜਾਂਦਾ ਸੀ ਨਾ ਹੀ ਪਾਇਆ ਜਾਂਦਾ ਸੀ। ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਸ੍ਰੀ ਭੈਣੀ ਸਾਹਿਬ ਤੋਂ 3-4 ਗਊਆਂ ਸ਼ਾਹੀ ਨਸਲ ਦੀਆਂ ਇਥੇ ਭੇਜੀਆਂ ਗਈਆਂ। ਫੇਰ ਏਹ ਲੋਕਲ ਮੱਝਾਂ ਵੇਚ ਦਿੱਤੀਆਂ ਗਈਆਂ। ਇਹਨਾਂ ਨਾਲ ਚਾਰ ਵਿਲਾਇਤੀ ਗਊਆਂ ਵੀ ਸਨ। ਇਹ ਉਸ ਵਕਤ ਦੀ ਗੱਲ ਹੈ ਜਦੋਂ ਇਥੇ ਕਰੀਬ 50-60 ਸਿੰਘ ਸੇਵਾਦਾਰ ਸਨ। ਉਸ ਵਕਤ ਸਾਲ ਦਾ ਕਣਕ ਦਾ ਖਰਚ ਕਰੀਬ 100 ਬੋਰੀ ਸਾਲ ਦਾ ਸੀ। ਇਹ ਸਤਿਗੁਰੂ ਜਗਜੀਤ ਸਿੰਘ ਜੀ ਬਖਸ਼ਸ਼ ਕਰਦੇ ਸਨ। ਕਿਉਂਕਿ ਆਮ ਕਰਕੇ ਸਤਿਗੁਰੂ ਜੀ ਨਾਲ ਹੋਰ ਵੀ ਸੰਗਤਾਂ ਜੋ ਹਫਤਾ ਦਸ ਦਿਨ ਰਹਿਣ ਦਾ ਪ੍ਰੋਗਰਾਮ ਹੁੰਦਾ ਹੀ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਖਰਚੇ ਵਲੋਂ ਅਤੇ ਸੇਵਕ ਕਾਮਿਆਂ ਵਲੋਂ ਹੜ ਵਗਾ ਦਿੱਤੇ।

ਅੰਗੂਰ ਅਤੇ ਅੰਗੂਰਾਂ ਦੇ ਮਾਹਿਰ ਗੋਪਾਲ–

ਸਤਿਗੁਰੂ ਜੀ ਦੀ ਰਜ਼ਾ ਅਨੁਸਾਰ 3 ਏਕੜ ਵਿਚ ਅੰਗੂਰ ਦੇ ਬੂਟੇ ਲਗਾਣ ਵਾਸਤੇ ਹੁਕਮ ਹੋਇਆ। ਇਸ ਵਾਸਤੇ ਪੱਥਰ ਦੇ ਖੰਭੇ ਲਗਾਣੇ, ਬੂਟੇ ਲਗਾਣ ਵਾਸਤੇ ਟੋਏ ਪੁਟਣੇ, ਪੱਥਰ ਦੇ ਖੰਭੇ ਖੜੇ ਕਰ ਉਪਰ ਤਾਰ ਲਗਾਣੀਆਂ, ਇਕ ਪੰਡਾਲ ਤਿਆਰ ਕਰਨਾ। ਕਰੀਬ ਇਕ ਏਕੜ ਦਾ ਖਰਚਾ 50 ਹਜ਼ਾਰ ਰੁਪਏ ਦਾ ਇਹ ਸਾਰਾ ਕੰਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਸਦਕਾ ਹੋਣਾ। ਕਰੀਬ ਇਹ ਸਾਰਾ ਕੁਝ ਕਰਦਿਆਂ ਤਿੰਨ ਮਹੀਨੇ ਨਿਕਲ ਗਏ। ਵਾਪਿਸ ਕਰੀਬ 28 ਫਰਵਰੀ 1984 ਨੂੰ ਸਤਿਗੁਰੂ ਜੀ ਦਰਸ਼ਨ ਦਿਤੇ। ਸੁਰਜੀਤ ਸਿੰਘ ਬਾਈ ਨੇ ਦੱਸਿਆ ਕਿ ਟੋਏ ਕੁਝ ਲੇਟ ਹੋ ਰਹੇ ਸਨ। ਸਤਿਗੁਰੂ ਜੀ ਨੇ ਇਸ ਕੰਮ ਨੂੰ ਲੇਟ ਹੁੰਦਿਆਂ ਵਜਾ ਪੁੱਛੀ ਤਾਂ ਦਸਿਆ ਪਾਤਸ਼ਾਹ ਦਿਹਾੜੀ ਘੱਟ ਹੈ ਉਸ ਵਕਤ 5 ਜਾਂ 7 ਰੁਪਏ ਸੀ। ਪਾਤਸ਼ਾਹ ਦੀਨ ਦਿਆਲ ਜੀ ਨੇ ਬਚਨ ਕੀਤਾ 9 ਰੁਪਏ ਕਰ ਦਿੱਤੇ। ਡਾਕਟਰ ਗੋਪਾਲ ਦੀ ਸਲਾਹ ਅਨੁਸਾਰ ਟੋਇਆਂ ਵਿਚ ਇਕ ਬੂਟੇ ਨੂੰ ਦੋ ਟੋਕਰੀ ਗੋਬਰ ਦੀ ਖਾਦ, ਦੋ ਕਿਲੋ ਸੁਖਚੈਨ ਦੀ ਖਲ, ਅੱਧਾ ਕਿਲੋ ਮਸੂਰੀ ਫਾਸ, ਕਰੀਬ 22 ਪ੍ਰਤੀਸ਼ਤ ਫਾਸਫੋਰਸ, ਜਿੰਕ ਸਲਫੇਟ, ਮੈਗਜ਼ੀਨ ਸਲਫੇਟ ਫੈਰਸ, ਮਾਈਕਰੋ ਨਿਊਟਰੇਜਨ ਆਦਿਕ। ਬੂਟਿਆਂ ਨੂੰ ਸਿੱਧੇ ਖੜੇ ਕਰਨ ਲਈ ਬਾਂਸ ਦੀ ਸਟਿਕ ਲਗਾਈ ਗਈ। ਇਸ ਵੱਡੇ ਤਾਰਾ ਦੇ ਪੰਡਾਲ ਵਿਚ ਭਾਰਤ ਦੀਆਂ ਕਿਸਮਾਂ ਦੇ ਨਾਲ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਅਮਰੀਕਾ ਤੋਂ ਦੋ ਕਿਸਮਾਂ ਲਗਾਈਆਂ ਜਿਹਨਾਂ ਦੇ ਨਾਮ ਇਸ ਤਰ੍ਹਾਂ ਹਨ ਫਲੇਮ ਸੀਡਲੈਸ ਅਤੇ ਰੈਡ ਗਲੋਬ। ਡਾਕਟਰ ਗੋਪਾਲ ਦੇ ਦੱਸਣ ਅਨੁਸਾਰ ਇਸ ਦੀ ਦੇਖ ਰੇਖ ਸ੍ਰੀ ਅਤਰ ਸਿੰਘ ਪੁਤਰ ਬਘੇਲ ਸਿੰਘ ਹਕੀਮ ਕਰਦੇ ਸਨ। ਵੈਸੇ ਕਰਨਾਟਕ ਵਿਚ ਡਾ. ਗੋਪਾਲ ਆਪਣੀ ਮਿਸਾਲ ਆਪ ਹੈ। ਜਿੰਨੇ ਵੀ ਅੰਗੂਰ ਕਰਨਾਟਕਾ ਵਿਚ ਲਗੇ ਹਨ ਉਹਨਾਂ ਦਾ ਬਹੁਤ ਯੋਗਦਾਨ ਉਸੇ ਦਾ ਹੈ।

ਸ੍ਰੀ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਉਸੇ ਦੀ ਪ੍ਰੇਰਨਾ ਦੁਆਰਾ ਹੀ ਅੰਗੂਰਾਂ ਬਾਰੇ ਖਰਚਾ ਕੀਤਾ ਹੈ। ਇਕ ਵਾਰੀ ਦੀ ਗੱਲ ਹੈ ਕਿ ਡਾਕਟਰ ਗੋਪਾਲ ਰਾਏ ਆਪਣੇ ਕਿਸੇ ਦੋਸਤ ਜਾਂ ਰਿਸ਼ਤੇਦਾਰ ਨਾਲ ਫਾਰਮ ਵਿਚ ਆਇਆ ਉਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਥੇ ਹੀ ਸਨ। ਆਪ ਜੀ ਨਾਲ ਉਸ ਅੰਗੂਰਾਂ ਬਾਰੇ ਜ਼ਿਕਰ ਕੀਤਾ ਤਾਂ ਸਤਿਗੁਰੂ ਜੀ ਨੇ ਆਪਣੇ ਅਨੁਭਵ ਅੰਗੂਰਾਂ ਬਾਰੇ ਦੱਸੇ ਸਤਿਗੁਰੂ ਜੀ ਨੇ ਅਨੇਕਾਂ ਹੀ ਅੰਗਰੂਾਂ ਦੀ ਕਿਸਮਾਂ ਦੇ ਨਾਮ ਲਏ ਅਤੇ ਉਹਨਾਂ ਦੇ ਸੁਆਦਾਂ ਦੀ ਭਿੰਨਤਾ ਦੱਸੀ। ਡਾਟਕਰ ਗੋਪਾਲ ਰਾਏ ਆਪਣੇ ਸਾਥੀ ਨੂੰ ਕਹਿਣ ਲੱਗਾ ਸਾਡੇ ਸਵਾਮੀ ਤਾਂ ਕੇਵਲ ਪ੍ਰਸ਼ਾਦ ਵੰਡਣ ਵਾਲੇ ਹੁੰਦੇ ਹਨ। ਇਹ ਵੇਖੋ ਪ੍ਰੈਕਟੀਕਲ ਸਵਾਮੀ ਜੀ ਹਨ। ਸਤਿਗੁਰੂ ਜੀ ਨੇ ਇਹਨੂੰ ਅੰਗੂਰਾਂ ਦੇ ਬੂਟਿਆਂ ਨੂੰ ਆਪਣੀ ਕਰ ਕਮਲਾਂ ਦੀ ਛੂਹ ਦੇ ਨਾਲ ਪਿਆਰ, ਲੰਬੀ ਉਮਰ, ਮਿੱਠਾ ਅਤੇ ਵਧੀਆ ਫਲ ਦੇਣ ਦਾ ਮਾਣ ਦਿੱਤਾ।

ਆਪ ਜੀ ਨੇ ਉਚੇਚਾ ਫਾਰਮ ਜਾ ਕੇ ਰਹਿਣਾ, ਹਰਿਆਣੇ ਚੋਂ, ਪੰਜਾਬ ਚੋਂ ਸੰਗਤਾਂ ਨੂੰ ਨਾਲ ਲੈ ਕੇ ਜੰਗਲ ਪਟਾਉਣਾ। ਕੇਲਿਆਂ ਵਾਲੀ ਡਿੱਗੀ ਪੂਰਬ ਦੇ ਖੱਬੇ ਹੱਥ ਕਾਰਨਰ ਵਿੱਚ ਪੂਰਾ ਜੰਗਲ ਬੰਜਰ ਘਾਹ ਫੂਸ ਇਕ ਪਾਸਿਆਂ ਦੂਸਰਾ ਪਾਸਾ ਨਹੀਂ ਸੀ ਦਿਸਦਾ। ਸ੍ਰੀ ਸਤਿਗੁਰੂ ਜੀ ਨੇ ਆਪਣੇ ਸੇਵਕਾਂ ਸਮੇਤ ਹੋਰ ਸੰਗਤ ਹਰਿਆਣੇ ਦੀ ਜਿੰਨਾਂ ਵਿਚ ਹਰੀ ਸਿੰਘ ਸਰਪੰਚ, ਕਹੀਆ ਵਗੈਰਾ, ਕੁਲਹਾੜੀਆਂ ਨਾਲ ਲੈ ਕੇ ਆਏ। ਸਤਿਗੁਰੂ ਜੀ ਸੇਵਕਾਂ ਸਮੇਤ ਸ਼ਾਮ ਦੇ ਵਕਤ ਕਰੀਬ 4.30 ਦਾ ਸੀ ਸੁਖਦੇਵ ਸਿੰਘ ਸੁਹੇਵਾ ਵਾਲਾ, ਸੁਰਜੀਤ ਸਿੰਘ ਬਾਈ ਨੇ ਦਸਿਆ ਕਿ ਸਤਿਗੁਰੂ ਜੀ ਹੁਕਮ ਕੀਤਾ ਇਹ ਜੰਗਲ ਸਵੇਰੇ ਸਾਰਾ ਪੁਟਣਾ ਹੈ (ਅਸੀਂ)। ਮੈਂ ਸੁਖਦੇਵ ਸਿੰਘ ਨੂੰ ਕਿਹਾ ਕਿ ਪਾਣੀ ਵਾਲੀ ਟਰਾਲੀ ਤਿਆਰ ਕਰੋ, ਅਸੀਂ ਸਾਰੀਆਂ ਤਿਆਰੀਆਂ ਕੀਤੀਆਂ, ਬੇਅੰਤ ਪਾਤਸ਼ਾਹ ਜੀ ਨੇ ਐਸੀ ਖੇਡ ਵਰਤਾਈ ਉਸੇ ਰਾਤ ਇੰਦਰ ਦੇਵਤਾ ਖੁਸ਼ੀ ਵਿਚ ਗਦਗਦ ਹੋ ਗਿਆ। ਸਤਿਗੁਰੂ ਜੀ ਨੇ ਸੁਖਦੇਵ ਸਿੰਘ ਸੁਹੇਵੇ ਨੂੰ ਹੁਕਮ ਕੀਤਾ ਚੇਨ ਵਾਲਾ ਟਰੈਕਟਰ ਲੈ ਕੇ ਆਓ। ਮੈਨੂੰ ਇਕੋ ਇਕ ਚੇਨ ਵਾਲੇ ਟਰੈਕਟਰ ਦੀ ਗੱਲ ਯਾਦ ਆਈ। ਮੇਰੇ ਤਾਇਆ ਜੀ, (ਸੰਤ ਲਛਮਣ ਸਿੰਘ) ਜਿਹਨਾਂ ਨਾਲ ਸਤਿਗੁਰੂ ਜੀ ਬਹੁਤ ਹੀ ਪਿਆਰ ਕਰਦੇ ਸਨ, ਗੱਡੀਆਂ ਕਾਰਾਂ ਦੇ ਅਤੇ ਥਰੈਸਰਾਂ ਦੇ ਬਹੁਤ ਮਾਹਿਰ ਸਨ ਇਸੇ ਚੇਨ ਵਾਲੇ ਟਰੈਕਟਰ ਦੀ ਕਰੈਂਕ ਟੁਟ ਗਈ, ਇਹ ਟਰੈਕਟਰ ਬਾਹਰ ਦੇ ਦੇਸ਼ ਦਾ ਸੀ। ਭਾਰਤ ਵਿਚ ਕਿਧਰੋਂ ਵੀ ਕਰੈਕ ਨਾ ਮਿਲੀ। ਸਤਿਗੁਰੂ ਜੀ ਸੰਤ ਲਛਮਣ ਸਿੰਘ ਨੂੰ ਹੁਕਮ ਕੀਤਾ ਇੰਗਲੈਂਡ ਤੋਂ ਲੈ ਕੇ ਆਵੇ। ਸੰਤ ਇੰਗਲੈਂਡ ਗਏ ਨਵੀਂ ਕਰੈਕ ਲਿਆ ਟਰੈਕਟਰ ਚਾਲੂ ਕਰ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਇਸੇ ਟਰੈਕਟਰ ਵਾਸਤੇ ਸਤਿਗੁਰੂ ਜੀ ਹੁਕਮ ਕੀਤਾ ਚੇਨ ਵਾਲੇ ਟਰੈਕਟਰ ਨਾਲ ਵੱਡੇ ਦਰਖਤ ਪੁਟਣ ਲਈ ਸਾਨੂੰ ਕਾਫੀ ਸਹਾਇਤਾ ਮਿਲੇਗੀ।

ਰਜ਼ਾ ਦੇ ਮਾਲਕ ਸ੍ਰੀ ਸਤਿਗੁਰੂ ਜੀ ਆਪਣੇ ਸੇਵਕਾਂ ਸਮੇਤ ਉਸ ਬੰਜਰ ਧਰਤੀ ਤੇ ਟਰੈਕਟਰ ਰਾਹੀਂ ਕਹੀਆਂ, ਕੁਦਾਲਾਂ, ਕੁਹਾੜੀਆਂ ਨਾਲ ਆਪ ਸੰਗਤ ਨਾਲ ਲੱਗ ਜੰਗਲ ਦਾ ਸਫਾਇਆ ਕਰਨ ਲਈ ਜੁੱਟ ਗਏ। ਸਤਿਗੁਰੂ ਜੀ ਬੈਠ ਸੰਗਤ ਨੂੰ ਦਰਸ਼ਨ ਦੇਂਦੇ, ਸੰਗਤ ਵਾਸਤੇ ਜਲ ਪਾਣੀ, ਨਾਰੀਅਲ ਆਦਿ ਛਕਾਉਂਦੇ ਅਤੇ ਸੰਗਤਾਂ ਵੀ ਆਪਣੇ ਮਹਿਬੂਬ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਵਾਸਤੇ ਨਾ ਹੀ ਧੁਪ, ਛਾਂ ਸਭ ਬਰਾਬਰ ਸਮਝ ਜੰਗਲ ਦਾ ਸਫਾਇਆ ਕੀਤਾ। ਸਤਿਗੁਰੂ ਜੀ ਦੂਰ ਦ੍ਰਿਸ਼ਟੀ ਦੇ ਮਾਲਕ ਹੁਕਮ ਕੀਤਾ ਇਸ ਜਗ੍ਹਾ ਤੇ ਅੰਬਾਂ ਦੇ ਬੂਟੇ ਲਗਾਏ ਜਾਣ, ਕਿਉਂਕਿ ਸਤਿਗੁਰੂ ਜੀ ਨੂੰ ਪਤਾ ਸੀ ਕਿ ਇਥੇ ਪਾਣੀ ਦੀ ਘਾਟ, ਦੂਸਰਾ ਪੱਥਰ ਹੀ ਪੱਥਰ। ਪਰ ਸੁਰਜੀਤ ਸਿੰਘ ਦੇ ਦੱਸਣ ਅਨੁਸਾਰ ਅਸੀਂ ਸਲਾਹ ਕਰਕੇ ਨਾਰੀਅਲ ਦੇ ਬੂਟੇ ਲਵਾ ਦਿੱਤੇ। ਵਕਤ ਲੰਘਦਾ ਲੰਘਦਾ ਲੰਘ ਗਿਆ ਇਹ ਨਾਰੀਅਲ ਦੇ ਬੂਟੇ ਨਾ ਚਲੇ। ਸੋਚ ਵਿਚਾਰ ਤੋਂ ਬਾਅਦ ਸਤਿਗੁਰੂ ਜੀ ਦਾ ਬਚਨ ਯਾਦ ਆਇਆ ਕਿ ਸਤਿਗੁਰੂ ਜੀ ਹੁਕਮ ਕੀਤਾ ਸੀ ਅੰਬ ਲਗਾਣ ਦਾ। ਪਰ ਅਸੀਂ ਹੁਕਮ ਨਹੀਂ ਮੰਨਿਆ। ਫੇਰ ਅੰਬਾਂ ਦੇ ਬੂਟੇ ਲਗਾਏ।

ਬੇਅੰਤ ਪਾਤਸ਼ਾਹ ਜੀ ਨੂੰ ਬਾਗਬਾਨੀ, ਖੇਤੀਬਾੜੀ, ਖਾਸ ਫਲਾਂ ਅਤੇ ਫੁੱਲਾਂ ਨਾਲ ਬਹੁਤ ਜ਼ਿਆਦਾ ਪਿਆਰ ਸੀ। ਆਪ ਜੀ ਦੀ ਇਸ ਪਾਸੇ ਵਲ ਦਿਲਚਸਪੀ ਅਤੇ ਧਿਆਨ ਬੇਮਿਸਾਲ

ਸੀ। ਦੁਨੀਆਂ ਵਿਚ ਕਿਤੇ ਵੀ ਕੋਈ ਵੀ ਫੱਲ ਆਪ ਜੀ ਦੇ ਧਿਆਨ ਵਿਚ ਆਇਆ ਤਾਂ ਹੁਕਮ ਕਰਨਾ ਕਿ ਇਹ ਬੰਗਲੋਰ ਵਿਚ ਇਸ ਦਾ ਬੂਟਾ ਜਾਂ ਬੀਜ ਲਗਾਇਆ ਜਾਵੇ। ਬੜੀ ਵਾਰੀ ਇਸ ਤਰ੍ਹਾਂ ਹੋਇਆ। ਇਕ ਵਾਰੀ ਥਾਈਲੈਂਡ ਵਿਚ ਅਨਾਰ ਛਕ ਇਹ ਹੁਕਮ ਹੋਇਆ (ਕਾਕਾ) ਵਰਤਮਾਨ ਸਤਿਗੁਰੂ ਜੀ ਨੂੰ ਇਹ ਬੰਗਲੋਰ ਬੀਜਿਆ ਜਾਵੇ।

10 ਫਰਵਰੀ 1984 ਨੂੰ ਸ੍ਰੀ ਸਤਿਗੁਰੂ ਜੀ ਆਪਣੇ ਸੇਵਕਾਂ ਸਮੇਤ ਰਾਤ 10 ਵਜੇ ਕਰੀਬ, ਕੋਠੀ ਦਰਸ਼ਨ ਦਿਤੇ। ਸਤਿਗੁਰੂ ਜੀ ਦੀ ਤਾਬਿਆ ਵਿਚ ਆਏ ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਬਲਦੇਵ ਸਿੰਘ ਜੌੜਕੀਆਂ, ਸ. ਸੁਰਿੰਦਰ ਸਿੰਘ ਮਨਚੰਦਾ ਹਵਾਈ ਜਹਾਜ ਦੁਆਰਾ ਆਏ। ਸਤਿਗੁਰੂ ਜੀ ਆਪਣੇ ਨਾਲ 53 ਸਿੰਘਾਂ ਦਾ ਜਥਾ ਜੋ ਰੇਲ ਰਾਹੀਂ ਕਰੀਬ 20 ਕਹੀਆਂ ਵੀ ਨਾਲ ਲੈ ਕੇ ਆਏ। ਜਲ ਪਾਣੀ ਛਕ ਕਰੀਬ ਰਾਤ 11 ਵਜ ਗਏ। ਇਨੇ ਵਿਚ ਰੇਲ ਦੇ 53 ਸਿੰਘਾਂ ਦਾ ਜਥਾ ਆ ਪਹੁੰਚਿਆ। ਸਤਿਗੁਰੂ ਜੀ ਨੇ ਤੁਰੰਤ ਇਹਨਾਂ ਨੂੰ ਦਰਸ਼ਨ ਦਿਤੇ ਅਤੇ ਛਕ ਛਕਾ ਸੌਣ ਵਾਸਤੇ ਹੁਕਮ ਕੀਤਾ। 11 ਫਰਵਰੀ 1984 ਨੂੰ ਅੰਮ੍ਰਿਤ ਵੇਲੇ ਆਸਾ ਦੀ ਵਾਰ ਉਸਤਾਦ ਹਰਭਜਨ ਸਿੰਘ, ਸ਼ੇਰ ਸਿੰਘ (ਤਬਲਾ) ਵਾਰ ਦੇ ਅੰਤਿਮ ਸਲੋਕ ਤਕ ਪਹੁੰਚ ਚੁਕੇ ਸਨ। ਆਸਾ ਦੀ ਵਾਰ ਦੀ ਸਮਾਪਤੀ ਹੋਈ ਤਾਂ ਰਾਗੀਆਂ ਨੇ ਬਸੰਤ ਦਾ ਇਕ ਸ਼ਬਦ ਪੜ੍ਹਿਆ ਤੇ ਬਸੰਤ ਦੀ ਵਾਰ ਗਾਇਨ ਕੀਤੀ। ਸਤਿਗੁਰੂ ਜੀ ਨੇ ਚੰਡੀ ਦੀ ਵਾਰ ਦਾ ਪਾਠ ਕਰ ਪੂਰਬਾ ਜੀ ਨੇ ਅਰਦਾਸ ਕੀਤੀ। ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਇਸ਼ਾਰਾ ਕੀਤਾ ਬੈਠਣ ਵਾਸਤੇ। ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਫੁਰਮਾਇਆ :

ਜਿੰਨੇ ਵੀ ਅਸੀਂ ਇਥੇ ਪੁਰਾਣੇ ਜਾਂ ਨਵੇਂ ਆਏ ਹਾਂ ਗੱਲ ਮੰਨ ਕੇ ਧਿਆਨ ਰੱਖੀਏ ਕਿ ਸਵੇਰੇ ਉਦਮ ਨਾਲ ਸਣੇ ਕੇਸੀਂ ਇਸ਼ਨਾਨ ਕਰਕੇ ਆਸਾ ਦੀ ਵਾਰ ਦਾ ਕੀਰਤਨ ਸੁਣਨ ਆਉਣਾ ਹੈ। ਦੁਪਹਿਰ ਬਾਅਦ ਇਕ ਘੰਟਾ ਨਾਮ ਸਿਮਰਨ ਲਈ ਵੀ ਸਾਧ ਸੰਗਤ ਇਕੱਤਰ ਹੋ ਕੇ ਬੈਠਿਆਂ ਕਰੇ। ਇਸ ਗੱਲੋਂ ਵਾਂਝੇ ਨਾ ਰਹਿ ਜਾਈਏ।"

"ਦੂਜੀ ਗੱਲ ਹੈ 'ਕਿਰਤ'। ਸਾਡੇ ਸਤਿਗੁਰਾਂ ਕਿਰਤ ਦੀ ਬੜੀ ਮਹਾਨਤਾ ਦੱਸੀ ਹੈ। ਰਾਹ ਦੀ ਪਛਾਣ ਹੀ ਉਹਨਾਂ ਨੂੰ ਦੱਸੀ ਹੈ ਜਿਹੜੇ ਕਿਰਤ ਕਰਦੇ ਹਨ।

***ਘਾਲਿ ਖਾਇ ਕਿਛੁ ਹਥਹੁ ਦੇਇ॥***
***ਨਾਨਕ ਰਾਹੁ ਪਛਾਣਹਿ ਸੇਇ॥***

ਕੰਮ ਕਰਕੇ ਹੀ ਅੱਜ ਰੂਸ ਦੇਸ਼ ਦੁਨੀਆਂ ਦੇ ਨੰਬਰ ਇਕ ਵਿੱਚ ਆ ਗਿਆ ਹੈ। ਇੰਗਲੈਂਡ ਵਿਚ ਇਸਤਰੀਆਂ ਅਤੇ ਆਦਮੀ ਬਰਾਬਰ ਕੰਮ ਕਰਦੇ ਹਨ ਅਤੇ ਕਿਹਾ ਜਾਂਦਾ ਹੈ ਕਿ ਅਮਰੀਕਾ ਦੀ ਰਫਤਾਰ ਇੰਨੀ ਤੇਜ਼ ਹੈ ਜਿੰਨਾਂ ਕੰਮ ਇੰਗਲੈਂਡ ਵਿਚ ਇਕ ਮਹੀਨੇ ਅੰਦਰ ਹੁੰਦਾ ਹੈ ਉਨਾਂ ਅਮਰੀਕਾ ਇਕੋ ਦਿਨ ਵਿਚ ਕਰ ਲੈਂਦਾ ਹੈ। ਸਾਡੇ ਦੇਸ਼ ਵਿਚ ਵੀ ਪੰਜਾਬੀ ਆਪਣੀ ਉਦਮੀ ਤੇ ਸੋਝੀ ਭਰੀ ਕਿਰਤ ਕਰਕੇ ਹੀ ਪਛਾਣੇ ਜਾਂਦੇ ਹਨ। ਪ੍ਰਬੰਧਕਾਂ ਕਹੀਆਂ, ਕੁਦਾਲਾਂ, ਕੁਹਾੜੀਆਂ ਇਕੱਤਰ ਕਰਨ। ਅੱਜ ਆਈ ਹੋਈ ਸੰਗਤ ਥਕੇਵੇਂ ਲਾਹ ਲਏ, ਕੱਲ ਤੋਂ ਜੰਗਲ ਸਾਫ਼ ਮੁਹਿੰਮ ਸ਼ੁਰੂ ਹੋ ਜਾਵੇਗੀ। ਸਾਰੇ ਜਣੇ ਹੀ ਪੂਰੀ ਸ਼ਕਤੀ ਨਾਲ ਲੱਗ ਕੇ 3 ਏਕੜ ਜੰਗਲ ਸਾਫ਼ ਕਰ ਲਈਏ। ਵੇਲੇ ਸਿਰ ਭਜਨ ਸਿਮਰਨ, ਵੇਲੇ ਸਿਰ ਕੰਮ।"

"ਖਾਣਾ ਪਿਣਾ ਆਰਾਮ ਇਹ ਵੀ ਤਿਨੋ ਜ਼ਰੂਰੀ ਹਨ। ਲਾਂਗਰੀ ਸਿੰਘ ਪ੍ਰੇਮ ਨਾਲ ਲੰਗਰ ਤਿਆਰ ਕਰਨ। ਛੱਕਣ ਲਈ ਨਾਰੀਅਲ ਹਾਜ਼ਰ ਰਹਿਣ। ਜੇ ਆਪਣੇ ਫਾਰਮ ਵਿਚ ਹੋਣ ਤਾਂ ਵਾਹਵਾ, ਨਹੀਂ ਤਾਂ ਬਾਹਰੋਂ ਖਰੀਦ ਕੇ ਲਿਆਂਦੇ ਜਾਣ। ਜਿੰਨੀ ਜਿੰਨੀ ਲੋੜ ਹੋਵੇ, ਪ੍ਰਬੰਧਕਾਂ ਨੂੰ ਦੱਸ ਦਿੱਤੀ ਜਾਏ। ਰੀਨਿਆਂ ਬਾਰੇ ਵੀ ਇਹੋ ਹੈ ਜਿਨ ਜਿਨ ਜਿੰਨੇ ਜਿੰਨੇ ਚੂਪਣੇ ਹੋਣ ਦੱਸ ਦਿਉ। ਰੀਨੇ ਕੱਟ ਕੇ ਲਿਆਂਦੇ ਜਾਣਗੇ ਆਨੰਦ ਨਾਲ ਚੂਪੋ। ਪਦਾਰਥ ਦੀ ਇਥੇ ਘਾਟ ਨਹੀਂ। ਸੰਜਮ ਵਰਤਣਾ ਸਿਆਣਪ ਦਾ ਕੰਮ ਹੈ।

ਸਤਿਗੁਰੂ ਜੀ ਕੋਠੀ ਆ, ਵਰਤਮਾਨ ਸਤਿਗੁਰੂ ਜੀ ਨੂੰ ਅਤੇ ਹਰਪਾਲ ਸਿੰਘ ਨੂੰ ਸਵੇਰੇ ਚਾਹਟਾ ਬਣੇ ਨੂੰ ਘਿਓ ਦਾ ਤੜਕਾ ਲਗਾ ਕੇ ਸਾਧ ਸੰਗਤ ਨੂੰ ਛਕਣ ਛਕਾਉਣ ਵਲੋਂ ਕਸਰ ਨਾ ਰਹੇ। ਬਲਦੇਵ ਸਿੰਘ ਸੇਵਕ ਦੇ ਦਸਣ ਅਨੁਸਾਰ ਰੇਲ ਤੇ ਆਉਣ ਵਾਲੇ ਸਿੰਘ ਕਹੀਆਂ ਵੀ ਲਿਆਏ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਦੇਸੀ ਘਿਓ ਅਤੇ ਸਰਦਾਈ ਦੀ ਸਮਗਰੀ ਦੇ ਪੀਪੇ ਵੀ ਲਿਆਏ, ਲੋਹੇ ਦਾ ਰਹੂ ਵੇਲਣਾ

**ਬੇਅੰਤ ਪਾਤਸ਼ਾਹ ਜੀ ਇਕ ਦਿਨ ਕੋਠੀ ਹਾਲ ਆਪਣੇ ਸੇਵਕਾਂ ਸਮੇਤ ਦਰਸ਼ਨ ਦੇ ਰਹੇ ਸਨ ਕਿ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਅਤੇ ਹੋਰ ਸਿੱਖ ਇੰਡੋ ਅਮਰੀਕਨ ਕੰਪਨੀ ਬਾਰੇ ਦਸ ਰਹੇ ਸਨ ਉਹ ਸਬਜ਼ੀਆਂ ਦੇ, ਫੁੱਲਾਂ ਦੇ ਬੀਜਾਂ ਬਾਰੇ ਦੱਸ ਰਹੇ ਗੱਲਾਂ ਕਰ ਰਹੇ ਸਨ ਤਾਂ ਸਤਿਗੁਰੂ ਜੀ ਸੁਭਾਵਿਕ ਬਚਨ ਕੀਤਾ ਕਿ ਅਸੀਂ ਇੰਡੋ ਅਮਰੀਕਨ ਨਾਲੋਂ ਅੱਗੇ ਹਾਂ। ਕੋਲ ਬੈਠੇ ਸਭ ਚੁਪ ਹੋ ਗਏ ਕਿ ਸਾਡੇ ਕੋਲ ਤਾਂ ਅਜੇ ਕੁਝ ਵੀ ਨਹੀਂ ਪਰ ਦੁਆਪਰ ਦੇ ਭਗਵਾਨ ਰਾਮ ਵਾਂਗ ਜਿਸ ਤਰ੍ਹਾਂ ਸੁਦਾਮੇ ਤੇ ਬਖਸ਼ਸ਼ ਕੀਤੀ ਉਸੇ ਤਰ੍ਹਾਂ ਬਖਸ਼ਸ਼ ਦੇ ਦੁਆਰ ਖੋਲ੍ਹ ਦਿੱਤੇ।**

ਆਦਿ। ਸਤਿਗੁਰੂ ਜੀ ਪ੍ਰਸ਼ਾਦ ਛਕ ਨਿਤਨੇਮ ਅਨੁਸਾਰ ਨਾਮ ਸਿਮਰਨ ਕਰਦੇ। 11 ਕੁ ਵਜੇ ਫਾਰਮ ਜਾਣ ਵਾਸਤੇ ਤਿਆਰ ਹੋ ਫਾਰਮ ਗਏ। ਨਾਮਧਾਰੀ ਫਾਰਮ ਦੇ ਗੇਟ ਤੇ ਪਹੁੰਚਦਿਆਂ ਸਤਿਗੁਰੂ ਜੀ ਨੇ ਪ੍ਰਸੰਨ ਮੁਦਰਾ ਨਾਲ ਬਚਨ ਕੀਤਾ ਛੋਟੇ (ਵਰਤਮਾਨ ਸਤਿਗੁਰੂ ਜੀ) ਦੇ ਕੰਮ ਤੋਂ ਸੰਤੁਸ਼ਟ ਹਾਂ। ਸਤਿਗੁਰੂ ਜੀ ਦਸਿਆ ਕਿ 1 ਏਕੜ ਵਿਚ 1700 ਬੂਟਾ ਅਨਾਨਾਸ ਦਾ ਲਗਦਾ ਹੈ ਅਤੇ ਹੁਣ 2100 ਲੱਗਣ ਦੀ ਟੈਕਨੀਕ ਅਪਣਾਈ ਜਾਣ ਲੱਗੀ ਹੈ। ਸਤਿਗੁਰੂ ਜੀ ਚਲਦੇ ਚਲਦੇ ਸੇਵਕਾਂ ਸਮੇਤ ਅੰਗੂਰ ਬਾਗ ਵਿਚ ਪਹੁੰਚੇ ਵੇਖ ਸਤਿਗੁਰੂ ਜੀ ਬਚਨ ਕੀਤਾ ਕਾਕਾ (ਵਰਤਮਾਨ ਸਤਿਗੁਰੂ ਜੀ) ਹਰ ਗੱਲ ਨੂੰ ਬੜੇ ਗਹੁ ਨਾਲ ਪੜ੍ਹਦਾ, ਸੁਣਦਾ ਸਮਝਦਾ ਹੈ। ਖੇਤੀਬਾੜੀ ਬਾਰੇ ਇਸ ਦਾ ਗਿਆਨ ਕੇਵਲ ਸੁਣਿਆ ਸੁਣਾਇਆ ਹੀ ਨਹੀਂ ਸਗੋਂ ਨਿਜੀ ਤੌਰ ਤੇ ਕਮਾਇਆ ਹੋਇਆ ਹੈ।

ਸਿੰਘਾਪੁਰ ਚੈਰੀ ਦੇ ਭਰਪੂਰ ਬੂਟੇ ਪਾਸ ਲੰਘਦਿਆਂ ਉਸ ਵਿਚੋਂ ਇਕ ਪੱਕੀ ਚੈਰੀ ਉਤਾਰ ਸੇਵਕ ਤੋਂ ਸੋਧ ਦਾ ਜਲ ਧੋ ਕੇ ਛਕੀ। ਅਜਿਹੇ ਪਲਾਂ ਦਾ ਕੋਈ ਵੀ ਮੁੱਲ ਨਹੀਂ ਹੁੰਦਾ। ਬਚਨ ਬਿਲਾਸ ਕਰਦੇ ਕਰਦੇ ਗਊ ਦੇ ਤਬੇਲੇ ਪਹੁੰਚ ਵਰਤਮਾਨ ਸਤਿਗੁਰੂ ਜੀ ਤੋਂ ਇਕਲੇ ਇਕਲੇ ਪਸ਼ੂ ਬਾਰੇ ਪੁਛ ਗਿਛ ਕੀਤੀ। ਗਊਆਂ ਦੇ ਸਿਰ ਪਲੋਸਦੇ ਪਿੱਠ ਤੇ ਹੱਥ ਫੇਰਦੇ ਪਿਆਰ ਦੀ ਮੁਦਰਾ ਵਿਚ ਉਹਨਾਂ ਨਾਲ ਏਕਾਗਰ ਹੋ ਰਹੇ 4 ਸਾਹੀਵਾਲ, 4 ਵਿਲਾਇਤੀ ਗਊਆਂ, 2 ਬੈਲ, 1 ਝੋਟਾ ਹੀ ਇਸ ਮੌਕੇ ਤੇ ਸਤਿਗੁਰੂ ਜੀ ਦਾ ਪਿਆਰ ਪਾ ਸਕੇ।

ਬਚਨ ਕਰਦਿਆਂ ਕਰਦਿਆਂ ਕਮਾਦ ਪਾਸ ਪਹੁੰਚੇ। ਸ. ਦਰਸ਼ਨ ਸਿੰਘ, ਸੰਤ ਬਲਕਾਰ ਸਿੰਘ ਨਮਸਕਾਰ ਕੀਤੀ। ਪਿਆਰ ਵਿਚ ਬਲਕਾਰ ਸਿੰਘ ਨੂੰ ਕਿਹਾ, "ਕਿਦਾਂ ਰਖਣੀ ਕਮਾਦ ਅਜੇ ਕੱਚਾ ਹੈ।" ਕੁਝ ਲੋਕ ਉਸ ਵਕਤ ਸੋਚਦੇ ਸਨ ਕਿ ਸਤਿਗੁਰੂ ਜੀ ਇਤਨਾ ਖਰਚਾ ਕਿਓਂ ਕਰ ਰਹੇ ਹਨ ਜਿੰਨੀ ਰਕਮ ਨਾਲ ਉਹ ਆਏ ਉਨੀ ਨਾਲ ਤਾਂ ਏਨੇ ਜੰਗਲ ਨੂੰ 10 ਵਾਰ ਪੁਟਾਇਆ ਜਾ ਸਕਦਾ ਹੈ। ਉਹਨਾਂ ਨੂੰ ਸਤਿਗੁਰੂ ਜੀ ਦੀ ਮਹਾਨਤਾ ਅਤੇ ਵਿਉਂਤ ਦਾ ਅੰਦਾਜ਼ਾ ਨਹੀਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬੰਗਲੋਰ ਦੀ ਆਬੋ ਹਵਾ ਵਿਚ ਕੋਈ ਸਥਾਨ ਬਣਾਉਣ ਦੀ ਇਛਾ ਚਿਰੋਕਣੇ ਸਮੇਂ ਤੋਂ ਸੀ। ਉਹ ਘੋੜਿਆਂ ਲਈ ਇਕ ਚੰਗਾ ਅਸਤਬਲ ਏਥੇ ਚਾਹੁੰਦੇ ਸਨ। ਸਤਿਗੁਰੂ ਜੀ ਨੇ ਉਹਨਾਂ ਦੀ ਇਛਾ ਪੂਰੀ ਕੀਤੀ।

16 ਫਰਵਰੀ 1985 ਅੱਜ ਅੰਗੂਰ ਉਦਘਾਟਨ ਹੋਇਆ। ਨਾਮ ਸਿਮਰਨ ਤੇ ਕੀਰਤਨ ਪਿਛੋਂ ਸਤਿਗੁਰੂ ਜੀ ਦੀ ਕਿਆਦਤ ਵਿੱਚ ਸਾਰੀ ਸੰਗਤ ਜੁੜੀ ਤੇ 3 ਏਕੜ ਅੰਗੂਰਾਂ ਦੇ ਬਾਗ ਵਿਚ ਹਜ਼ਾਰਾਂ ਲਟਕੇ ਗੁਛਿਆਂ ਦੇ ਵਿਚਾਲੇ ਦੀ ਉਚੀ ਸੜਕ ਲਗਭਗ 40 ਸਰੀਰਾਂ ਨਾਲ ਝਮਝਮਾ ਉਠੀ। ਕੜਾਹ ਪ੍ਰਸ਼ਾਦ ਕੋਲ ਰੱਖ ਸ੍ਰੀ ਸਤਿਗੁਰੂ ਜੀ ਦੀ ਆਗਿਆ ਨਾਲ ਸੰਤ ਮੋਹਨ ਸਿੰਘ ਪੁਤਰ ਸੰਤ ਪੂਰਨ ਸਿੰਘ ਸ੍ਰੀ ਭੈਣੀ ਸਾਹਿਬ ਦੇ ਅਰਦਾਸੇ ਨਾਲ ਮਹਾਰਾਜ ਬੀਰ ਸਿੰਘ ਤੋਂ ਸਤਿਗੁਰਾਂ ਪਹਿਲਾ ਗੁਛਾ ਕਟਵਾਇਆ। ਜੈਕਾਰਿਆਂ ਦੀ ਗੂੰਜ ਵਿਚ ਕੜਾਹ ਪ੍ਰਸ਼ਾਦ ਵਰਤਿਆ। ਵਰਤਮਾਨ ਸਤਿਗੁਰੂ ਜੀ ਸੁਰਜੀਤ ਸਿੰਘ ਬਾਈ, ਸੰਤ ਦਿਆਲ ਸਿੰਘ ਮੁਠੱਡਾ ਤੇ ਅੰਗੂਰਾਂ ਤੇ ਵਿਸ਼ੇਸ਼ ਧਿਆਨ ਦੇਣ ਵਾਲੇ ਸੰਤ ਅਤਰ ਸਿੰਘ ਦੀ ਮਿਹਨਤ ਬਰ

ਆਈ। ਸਤਿਗੁਰੂ ਜੀ, ਮਹਾਰਾਜ ਜੀ ਤੇ ਸੰਗਤ ਬੜੀ ਪ੍ਰਸੰਨ ਸੀ। ਵਰਤਮਾਨ ਸਤਿਗੁਰੂ ਜੀ ਨੇ ਕੁਝ ਕੁ ਸੱਜਣਾਂ ਨੂੰ ਗੁਛੇ ਤੋੜਨ ਕੱਟਣ ਲੱਗਾ ਦਿੱਤਾ।

ਸਤਿਗੁਰੂ ਜੀ ਨੇ ਅੰਗੂਰਾਂ ਦੇ ਗੁਛਿਆਂ ਜੋ ਫਾਨੂਸਾਂ ਵਾਂਗ ਲਟਕਦੇ ਤੇ ਜਗਮਗਾ ਰਹੇ ਸਨ ਹੇਠ ਖਲੋ ਕੇ, ਬਾਹਰੋਂ ਆਏ ਸਭ ਨੂੰ ਕੋਲ ਖਲਿਹਾਰ ਦੇ ਅੰਗੂਰ ਲਗਾਣ ਦੇ ਸਾਰੇ ਪ੍ਰਾਸੈਸ ਨੂੰ ਸਝਾਇਆ। ਟੋਏ, ਪਾਣੀ ਅਤੇ ਪਰੂਨਿੰਗ ਬਾਰੇ ਨਿੱਕਾ ਨਿੱਕਾ ਵੇਰਵਾ ਦੇ ਕੇ ਸਮਝਾਇਆ। ਖਰਚੇ ਵਜੋਂ ਦੱਸਿਆ। ਮੁੱਢ ਵਿਚ ਜਾਲੇ ਆਦਿ ਤਿਆਰ ਕਰਨ, ਵੇਲ ਕਲਮਾਂ ਆਦਿ ਤੇ ਹਰ ਪ੍ਰਕਾਰ ਦਾ ਖਰਚ ਪ੍ਰਤੀ ਏਕੜ 40,000 ਪ੍ਰਤੀ ਏਕੜ ਝਾੜ। ਪਹਿਲਾਂ 70-80 ਹਜ਼ਾਰ ਪ੍ਰਤੀ ਏਕੜ ਦੇਵੇਗਾ। ਇਸ ਉਤੇ 5-6 ਬੰਦਿਆਂ ਦੀ ਲਗਾਤਾਰ ਡਿਊਟੀ ਲੋੜੀਂਦੀ ਹੈ। ਤਾਂਕਿ ਕੋਈ ਵਾਧੂ ਲਗਰ ਨਾ ਫੁਟ ਸਕੇ। ਇਹਨਾਂ ਅੰਗੂਰਾਂ ਦੀਆਂ ਮੁਢਲੀਆਂ ਕਲਮਾਂ ਅਕਤੂਬਰ 84 ਵਿਚ ਧਰਤੀ ਵਿਚ ਗੱਡੀਆਂ ਸਨ। ਫਰਵਰੀ ਵਿਚ ਪਹਿਲੀ ਕਟਾਈ ਕਰਕੇ ਜਾਲਾ ਉਤੇ ਸਾਖਾਂ ਚੜਾਈਆਂ ਅਤੇ ਹੁਣ ਫਰਵਰੀ ਵਿਚ ਤੁਸੀਂ ਭਰਪੂਰ ਫਸਲ ਵੇਖ ਰਹੇ ਹੋ। ਸਵਾ ਸਾਲ ਦੀ ਮਿਹਨਤ ਨਾਲ 3 ਏਕੜ ਚੋਂ 2.50 ਲੱਖ ਦੀ ਫਸਲ।

ਅੰਗੂਰ ਲਾਉਣ ਦੀ ਪ੍ਰੇਰਨਾ ਦੇ ਕੇ ਸ੍ਰੀ ਸਤਿਗੁਰੂ ਜੀ ਨੇ ਆਪਣੇ ਮੁਬਾਰਕ ਹਸਤ ਕਮਲਾਂ ਨਾਲ ਅੰਗੂਰਾਂ ਦੇ ਗੁਛੇ ਸਾਰੀ ਸੰਗਤ ਨੂੰ ਬਿਠਾ ਕੇ ਵੰਡੇ। 18 ਫਰਵਰੀ 1983 ਨੂੰ ਅੰਗੂਰਾਂ ਦੇ ਸਪੈਸਲਿਸਟ ਡਾ. ਗੋਪਾਲ ਨੂੰ ਬੰਗਲੋਰ ਤੋਂ ਬੁਲਾ ਕੇ ਵਿਸ਼ੇਸ਼ (ਪ੍ਰਾਹੁਣੇ) ਹਰਿਆਣੇ ਦੇ ਜ਼ਿਮੀਂਦਾਰ ਨਾਲ ਮਿਲਾਇਆ ਗਿਆ। ਉਸ ਤੋਂ ਕਿਸਾਨਾਂ ਅੰਗੂਰਾਂ ਬਾਰੇ ਲੈਕਚਰ ਕਰਵਾ ਕੇ ਸਵਾਲਾਂ ਦੇ ਜਵਾਬ ਦਿਵਾਏ ਗਏ। ਅੰਗੂਰਾਂ ਦੀ ਹਰ ਪ੍ਰਕਾਰ ਦੀ ਜਾਣਕਾਰੀ ਡਾ. ਗੋਪਾਲ ਨੇ ਕਿਸਾਨਾਂ ਨੂੰ ਦਿਤੀ। ਇਸ ਵਿਚ ਜ਼ਿਆਦਾ ਕਿਸਾਨ ਦਮਦਮੇ ਅਤੇ ਜਗਜੀਤ ਨਗਰ ਤੋਂ ਆਏ। ਸਤਿਗੁਰੂ ਜੀ ਨੇ ਇਕ ਵਾਰੀ ਬਚਨ ਕੀਤਾ। ਚੈਰੀ ਆਪਣੇ ਦੇਸ਼ ਵਿਚ ਕਿਓਂ ਨਹੀਂ ਹੁੰਦੀ। ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਵਰਤਮਾਨ ਸਤਿਗੁਰੂ ਜੀ ਨੇ ਕਾਲੇ ਰੰਗ ਦੀ ਚੈਰੀ ਦੇ ਬੂਟੇ ਹਿਮਾਚਲ ਫਾਰਮ ਲਗਾਏ। ਮਾਗਣੀ, ਲੌਂਗ, ਇਲਾਇਚੀ ਆਦਿ ਦੇ ਬੂਟੇ ਕੁਸ਼ਾਲ ਨਗਰ ਲਗਾਏ ਗਏ। ਦੁਨਿਆਵੀ ਕੰਮਾਂ ਦੇ ਨਾਲ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਨਾਮ ਸਿਮਰਨ, ਆਸਾ ਦੀ ਵਾਰ ਬਾਰੇ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਨੂੰ ਉਚੇਚਾ ਤੌਰ ਤੇ ਕਹਿੰਦੇ ਅਤੇ ਫੋਨ ਰਾਹੀਂ ਪੁਛਦੇ ਸਨ। ਹੁਕਮ ਅਨੁਸਾਰ ਨਿਰੰਤਰ ਵਰਨੀ ਚਾਲੂ ਹੈ।

ਕਰੀਬ 1985 ਵਿਚ ਹੀ ਨਾਮਧਾਰੀ ਸੀਡਜ਼ ਦੀ ਸ਼ੁਰੂਆਤ ਹੋਈ। ਸਭ ਤੋਂ ਪਹਿਲਾਂ ਕਨੈਟਕ ਵਾਲਰ ਸੀਡ ਕੰਪਨੀ ਹਾਲੈਂਡ ਸੀਡਜ਼ ਯੂ. ਐਸ. ਏ. ਟਮਾਟਰ ਦਾ ਹਾਈਬਰੇਡ ਬੀਜ ਬਣਾਕੇ ਦੇਣ ਦਾ ਕਾਨਟੈਕਟ ਮਿਲਿਆ। ਪਰ ਇਹ ਇਕ ਇਮਤਿਹਾਨ ਦੀ ਘੜੀ ਸੀ। ਸਭ ਤੋਂ ਮੇਲ - ਫੀਮੇਲ ਬਿੜਦੀ ਫਾਰਮ ਦੀ ਧਰਤੀ ਵਿਚ ਤਜਵੀਜ਼ ਅਨਸਾਰ ਬੈਡ ਬਗੈਰਾ ਬਣਾਕੇ ਲਗਾਈ। ਪਰ 100% ਜਰਮੀਨੇਸਨ ਨਾ ਹੋਇਆ ਬੀਜ, ਉਸ ਤੋਂ ਉਪਰ ਜਿਥੇ ਅੱਜ ਆਰ. ਈ. ਡੀ. ਬਲਾਕ ਹੈ ਉਥੇ ਟਮਾਟਰ ਦਾ ਮੇਲ-ਫੀਮੇਲ ਦਾ ਬੀਜ ਸੋਇੰਗ ਕੀਤਾ ਉਥੇ ਵੀ ਚੰਗੀ ਤਰ੍ਹਾਂ ਜਰਮੀਨੇਸ਼ਨ ਨਾ ਹੋਇਆ। ਹੱਸਰ ਕੱਟੇ ਐਗਰੀਕਲਚਰ ਵਿਚ RED Department ਦੀ ਮਿੱਟੀ ਟੈਸਟ ਕਰਵਾਈ। ਉਨ੍ਹਾਂ ਦੱਸਿਆ ਕਿ ਤੁਹਾਡੀ ਮਿੱਟੀ ਵਿਚ ਕੀਟਾਣੂ ਹਨ। ਜਿਸ ਤਰ੍ਹਾਂ ਤੁਹਾਡੀ ਨਰਸਰੀ ਚੰਗੀ ਤਰ੍ਹਾਂ ਨਹੀਂ ਹੋ ਰਹੀ। ਇਸ ਦਾ ਹੱਲ ਹੈ ਕਿ ਜਿਥੇ ਨਰਸਰੀ ਸੋਇੰਗ ਕਰਨੀ ਹੈ ਉਸ ਮਿਟੀ ਨੂੰ ਗਰਮ ਕੀਤਾ ਜਾਵੇ। ਅਸੀਂ ਵਰਤਮਾਨ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਮਿੱਟੀ ਗਰਮ ਕਰਕੇ ਲੱਕੜ ਦੀ ਟਰੇਅ ਬਣਾ ਮਿੱਟੀ ਫਿਲ ਕੀਤੀ ਅਤੇ ਸੋਇੰਗ ਕੀਤਾ।। ਬੀਜ ਫੇਰ ਵੀ ਚੰਗੀ ਤਰਾਂ ਜਰਮੀਨੇਸ਼ਨ ਨਾ ਹੋਈ। ਵਰਤਮਾਨ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਤਿੰਨ ਅਤਰ ਸਿੰਘ ਬੋਮਾ, ਉਂਕਾਰ ਸਿੰਘ ਨੂੰ ਰਾਨੀ ਬੈਨੂਰ ਇਹੀ ਟਮਾਟਰ ਦੀ ਮੇਲ-ਫੀਮੇਲ ਬੀਜ ਸੋਇੰਗ ਕਰਨ ਦਾ ਹੁਕਮ ਹੋਇਆ। ਪਰ ਕੁਦਰਤ ਉਥੇ ਵੀ ਚੰਗੀ ਤਰ੍ਹਾਂ ਸਾਥ ਨਾ ਦਿੱਤਾ। ਵਰਤਮਾਨ ਸਤਿਗੁਰੂ ਜੀ ਨੇ ਫੋਨ ਰਾਹੀਂ ਬੇਅੰਤ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਪਾਤਸ਼ਾਹ ਜੀ ਜਿਥੇ ਵੀ ਨਰਸਰੀ ਲਗਾਂਦੇ ਹਾਂ ਚੰਗੀ ਤਰ੍ਹਾਂ ਜਰਮੀਨੇਸ਼ਨ ਨਹੀਂ ਹੁੰਦੀ। ਸਤਿਗੁਰੂ ਜੀ ਬਚਨ ਕੀਤਾ,

"ਕਿਰਪਾ ਤਾਂ ਸਤਿਗੁਰੂ ਜੀ ਕਰਨੀ ਹੁੰਦੀ ਹੈ।" ਸਤਿਗੁਰੂ ਜੀ ਦੇ ਇਸ ਬਚਨ ਨੇ ਸਭ ਕੁਝ ਤਬਦੀਲ ਕਰ ਦਿੱਤੀ। ਇਹ ਉਹੀ ਮਿੱਟੀ, ਧਰਤੀ, ਪੌਣ, ਪਾਣੀ ਅੱਜ ਤੱਕ ਸਭ ਕੁਝ ਵਧੀਆ ਹੋ ਰਿਹਾ ਹੈ।

ਇਸ ਤੋਂ ਬਾਅਦ ਜਪਾਨ ਦੀ Yotoka Seed ਨਾਲ ਕੱਦੂ ਦੇ ਮੇਲ-ਫੀਮੇਲ ਤੇ (ਐਕਸਪੋਰਟ) ਬੀਜ ਬਣਾ ਕੇ ਦੇਣ ਦਾ ਕੰਨਟੈਕਟ ਮਿਲਿਆ।

ਬੇਅੰਤ ਪਾਤਸ਼ਾਹ ਜੀ ਇਕ ਦਿਨ ਕੋਠੀ ਹਾਲ ਆਪਣੇ ਸੇਵਕਾਂ ਸਮੇਤ ਦਰਸ਼ਨ ਦੇ ਰਹੇ ਸਨ ਕਿ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਅਤੇ ਹੋਰ ਸਿੱਖ ਇੰਡੋ ਅਮਰੀਕਨ ਕੰਪਨੀ ਬਾਰੇ ਦਸ ਰਹੇ ਸਨ ਉਹ ਸਬਜ਼ੀਆਂ ਦੇ, ਫੁੱਲਾਂ ਦੇ ਬੀਜਾਂ ਬਾਰੇ ਦੱਸ ਰਹੇ ਗੱਲਾਂ ਕਰ ਰਹੇ ਸਨ ਤਾਂ ਸਤਿਗੁਰੂ ਜੀ ਸੁਭਾਵਿਕ ਬਚਨ ਕੀਤਾ ਕਿ ਅਸੀਂ ਇੰਡੋ ਅਮਰੀਕਨ ਨਾਲੋਂ ਅੱਗੇ ਹਾਂ। ਕੋਲ ਬੈਠੇ ਸਭ ਚੁਪ ਹੋ ਗਏ ਕਿ ਸਾਡੇ ਕੋਲ ਤਾਂ ਅਜੇ ਕੁਝ ਵੀ ਨਹੀਂ ਪਰ ਦੁਆਪਰ ਦੇ ਭਗਵਾਨ ਰਾਮ ਵਾਂਗ ਜਿਸ ਤਰ੍ਹਾਂ ਸੁਦਾਮੇ ਤੇ ਬਖਸ਼ਸ਼ ਕੀਤੀ ਉਸੇ ਤਰ੍ਹਾਂ ਬਖਸ਼ਸ਼ ਦੇ ਦੁਆਰ ਖੋਲ੍ਹ ਦਿੱਤੇ। ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ, ਵਰਤਮਾਨ ਸਤਿਗੁਰੂ ਜੀ ਦੀ ਕਰੜੀ ਮਿਹਨਤ ਅਤੇ ਇਹਨਾਂ ਦਾ ਸਟਾਫ ਸ. ਬੂਟਾ ਸਿੰਘ, ਡਾ. ਦੱਤਾ ਆਦਿਕ ਦੀ ਬਹੁਤ ਸਖਤ ਮਿਹਨਤ ਸਦਕਾ ਅੱਜ ਨਾਮਧਾਰੀ ਸੀਡਜ਼ ਭਾਰਤ ਦੀ ਹੀ ਨਹੀਂ ਦੂਸਰੇ ਦੇਸਾਂ ਵਿਦੇਸ਼ਾਂ ਵਿਚ ਜਿਸ ਤਰ੍ਹਾਂ ਜਪਾਨ, ਵਿਅਤਨਾਮ, ਪਾਕਿਸਤਾਨ, ਹਾਲੈਂਡ, ਅਮਰੀਕਾ, ਬੰਗਲਾ ਦੇਸ਼, ਅਰਬ ਦੇਸ਼ ਡੁਬਈ, ਈਜੈਂਪਟ, ਬਹਿਰੀਨ, ਅਨੇਕਾਂ ਦੇਸ਼ਾਂ ਵਿਚ ਨਾਮਧਾਰੀ ਸੀਡਜ਼ ਦੇ ਬੀਜ ਜਾ ਰਹੇ ਹਨ। ਜਪਾਨ ਵਰਗੇ ਦੇਸ਼ ਜਲਦੀ ਗਲ ਨਹੀਂ ਕਰਦੇ ਪਰ ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ ਜਪਾਨ ਅੱਜ ਸਾਡੇ ਵੱਡੇ ਗ੍ਰਾਹਕਾਂ ਵਿਚੋਂ ਇਕ ਹੈ। ਇਹ ਸਭ ਬੇਅੰਤ ਪਾਤਸ਼ਾਹ ਜੀ ਦੀ ਕਿਰਪਾ ਦਾ ਕ੍ਰਿਸ਼ਮਾ ਹੈ। ਸਤਿਗੁਰੂ ਜੀ ਜਦੋਂ ਬੰਗਲੌਰ ਦਰਸ਼ਨ ਦੇਣੇ ਤਾਂ ਇਹ ਬਚਨ ਕਰਨਾ ਮੈਂ ਆਪਣੇ ਘਰ ਆਇਆ ਹਾਂ।

1982-83 ਵਿਚ ਫਾਰਮ ਦੇ ਨੇੜਲੇ ਟੈਂਕ ਜਿੰਨਾਂ ਵਿਚ ਬਾਰਿਸ਼ ਦਾ ਪਾਣੀ ਇਕਠਾ ਹੋ ਜਾਂਣਾ ਹੈ ਇਸ ਵਿਚ ਮੱਛੀਆਂ ਦਾ ਹੋਣ ਜ਼ਰੂਰੀ ਹੈ। ਕੁਦਰਤ ਦੀ ਖੇਡ ਹੈ। ਇਹ ਜ਼ਮੀਨ ਅਸਲ ਵਿਚ ਪੰਚਾਇਤ ਜਾਂ ਸਰਕਾਰੀ ਅਦਾਰੇ ਦੀ ਹੈ। ਨਾਮਧਾਰੀ ਫਾਰਮ ਵਲੋਂ ਸਾਲ ਦੀ ਸਾਲ ਇਸ ਦਾ ਠੇਕਾ ਭਰਿਆ ਜਾਂਦਾ ਹੈ ਜਦੋਂ ਪਾਣੀ ਹੋਵੇ। ਆਸੇ ਪਾਸੇ ਦੇ 10-15 ਪਿੰਡਾਂ ਦੇ ਲੋਕ ਇਕਠੇ ਹੋ ਕੇ ਮੱਛੀਆਂ ਫੜਨ ਦੀ ਵਿਉਂਤ ਬਣਾਈ। ਇਕ ਦੋ ਵਾਰੀ ਤਾਂ ਪਹਿਲਾਂ ਥੋੜੇ ਲੋਕ ਆਏ। ਫਾਰਮ ਵਿਚ ਕੰਮ ਕਰ ਰਹੀ ਲੇਬਰ ਦੱਸਿਆ ਕਿ ਹੁਣ ਇਹ ਬਹੁਤ ਇਕੱਠ ਵਿਚ ਇਥੇ ਆ ਰਹੇ ਹਨ। ਇਹ ਗੱਲ ਫਾਰਮ ਦੇ ਮੁੱਖੀ ਸੁਰਜੀਤ ਸਿੰਘ ਬਾਈ ਨੂੰ ਦੱਸੀ ਕਿ ਉਹ ਲੋਕ ਮੱਛੀਆਂ ਫੜਨ ਵਾਸਤੇ ਆ ਰਹੇ ਹਨ। ਇਸੇ ਤਰ੍ਹਾਂ ਹੀ ਹੋਇਆ ਕਿ ਇਤਨੇ ਲੋਕਾਂ ਦਾ ਇਕੱਠ ਹੋਇਆ ਕਿ ਲੋਕਾਂ ਨੂੰ ਕਾਬੂ ਪਾਉਣ ਵਿਚ ਬਹੁਤ ਮੁਸ਼ਮਿਲ ਸੀ। ਸਤਿਗੁਰੂ ਜੀ ਦੀ ਭੇਜੀ ਸਕਿਓਰਟੀ ਸ. ਗੁਰਦੇਵ ਸਿੰਘ ਮਦਾਰ, ਸ. ਕਰਨੈਲ ਸਿੰਘ ਨੇ ਗੋਲੀ ਚਲਾ ਕੇ ਇਹਨਾਂ ਲੋਕਾਂ ਤੇ ਕਾਬੂ ਪਾਇਆ। ਕਰੀਬ ਦੋ ਤਿੰਨ ਸਾਲ ਇਹ ਕੇਸ ਚਲਦਾ ਰਿਹਾ ਬੇਅੰਤ ਪਾਤਸ਼ਾਹ ਜੀ ਨੇ ਸੁਭਾਵਿਕ ਇਹ ਬਚਨ ਕੀਤਾ, ਇਹਨਾਂ ਟੈਂਕਾਂ ਵਿਚ ਪਾਣੀ ਰਹਿਣ ਹੀ ਨਹੀਂ ਦੇਣਾ ਫਿਰ ਇਹ ਮੱਛਿਆਂ ਕਿਥੋਂ ਫੜਨਗੇ। ਸਤਿਗੁਰੂ ਜੀ ਦੇ ਇਸ ਬਚਨ ਕਰਨ ਨਾਲ ਦਿਨ ਪ੍ਰਤੀਦਿਨ ਬਾਰਿਸ਼ ਘਟਦੀ ਗਈ। ਕਰੀਬ 1999 ਚੋਂ ਧਰਤੀ ਦਾ ਵਾਟਰ ਲੈਵਲ ਵੀ ਗਹਿਰਾ ਚਲਾ ਗਿਆ। ਜਿਸ ਦੇ ਕਾਰਨ ਜਿਨਾਂ ਖੂਹਾਂ ਵਿਚੋਂ ਸੋਧ ਦੇ ਜਲ ਦੀ ਵਰਤੋਂ ਕੀਤੀ ਜਾਂਦੀ ਸੀ ਉਹ ਖੂਹ ਸੁਕਣੇ ਸ਼ੁਰੂ ਹੋ ਗਏ। ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਪਾਤਸ਼ਾਹ ਜੀ ਸੋਧ ਦੇ ਜਲ ਦੀ ਬਹੁਤ ਹੀ ਸਮੱਸਿਆ ਹੈ ਖੂਹਾਂ ਵਿਚ ਪਾਣੀ ਮੁਕ ਗਿਆ। ਮੇਹਰਾਂ ਦੇ ਮਾਲਿਕ, ਬਖਸ਼ਿਸ਼ ਦੇ ਭੰਡਾਰੇ ਹੁਕਮ ਕੀਤਾ ਨਾਮਧਾਰੀ ਫਾਰਮ ਦੀ ਜਿੰਨੀ ਸੰਗਤ ਹੈ 13 ਦਿਨ ਭਜਨ ਤੇ ਭਗਉਤੀ ਦੀ ਮਾਲਾ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ਼ ਕਰੋ। ਸਤਿਗੁਰੂ ਬਖਸ਼ਸ਼ ਕਰਨਗੇ ਅਤੇ ਹੁਕਮ ਕੀਤਾ ਕੇਲਿਆਂ ਵਾਲੀ ਡਿੰਗੀ ਦੇ ਕੋਲ ਜਗ੍ਹਾ ਦਸ ਖੂਹੀ ਲਗਾ ਦਿਉ। ਹੁਕਮ ਅਨੁਸਾਰ ਖੂਹੀ ਲਗਾਈ ਗਈ। 175 ਏਕੜ ਏਰੀਆ ਵਿਚ ਵਾਟਰ ਲੈਵਲ 400 ਤੋਂ 800 ਫੁੱਟ ਹੈ। ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ ਇਸ ਖੂਹ

ਦਾ ਵਾਟਰ ਲੈਵਲ 8 ਫੁੱਟ ਹੈ ਜਿਸ ਵਿਚੋਂ ਅੱਜ ਵੀ ਨਾਮਧਾਰੀ ਸੀਡਜ਼ ਦੇ ਸੋਧੀ ਸਿੰਘ ਪਾਣੀ ਵਰਤ ਰਹੇ ਹਨ ਅਤੇ ਨਿਰੰਤਰ ਵਰਨੀ ਦਾ ਜਲ ਵੀ ਇਥੋਂ ਹੀ ਲੈ ਜਾ ਕੇ ਵਰਤਿਆ ਜਾਂਦਾ ਹੈ।

ਬੰਗਲੋਰ ਤੋਂ ਕਰੀਬ 135 ਕਿਲੋਮੀਟਰ ਦੀ ਵਿਥ ਤੇ ਮਧੁਗਿਰੀ ਸ਼ਹਿਰ ਦੇ ਨੇੜੇ ਆਈ ਡੀ ਹਲੀ ਕਰੀਬ 1500 ਏਕੜ ਦਾ ਫਾਰਮ 1998-99 ਵਿਚ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਖਰੀਦਿਆ। ਇਸ ਫਾਰਮ ਵਿਚ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਚੰਦਨ, ਅੰਬ, ਚੀਕੂ, ਅੰਗੂਰਾਂ, ਆਮਲਾ ਆਦਿ ਦਾ ਕਰੀਬ 400-500 ਏਕੜ ਦਾ ਏਰੀਆ ਹੈ। ਇਸ ਫਾਰਮ ਵਿਚ ਹੀ ਸੀਡਜ਼ ਪ੍ਰੋਡਕਸ਼ਨ ਹਦਵਾਣਾ, ਖਰਬੂਜਾ, ਬਾਟਲ ਗਾਰਡ, ਟਮਾਟਰ ਆਦਿਕ ਕੀਤਾ ਜਾਂਦਾ ਹੈ। ਨਾਮਧਾਰੀ ਸੀਡਜ਼ ਦਾ ਇਕ ਗਰੁੱਪ ਨਾਮਧਾਰੀ ਫਰੈਸ਼ ਹੈ। ਨਾਮਧਾਰੀ ਦੇ ਜ਼ਿਆਦਾ ਪ੍ਰੋਡੈਕਟ ਇਸ ਫਾਰਮ ਵਿਚੋਂ ਆਉਂਦੇ ਹਨ। ਜਿਹੜਾ ਹਦਵਾਣਾ, ਖਰਬੂਜਾ, ਆਮਲਾ, ਚੀਕੂ, ਅੰਗੂਰ ਪਪੀਤਾ ਆਦਿਕ ਇਹ ਸਾਰੇ ਫਲ ਅਤੇ ਸਬਜੀਆਂ ਨੂੰ ਨਾਮਧਾਰੀ ਸੀਡਜ਼ ਦੇ ਨਾਮਧਾਰੀ ਐਗਰੋ ਫਰੈਸ਼ ਦੇ ਗਰੁੱਪ ਨੂੰ ਸਪਲਾਈ ਕੀਤੇ ਜਾਂਦੇ ਹਨ। ਜੋ ਬੰਗਲੋਰ ਸ਼ਹਿਰ ਵਿਚ ਕਰੀਬ 18-20 ਆਊਟਲੈਟ ਨਾਮਧਾਰੀ ਫਰੈਸ਼ ਦੇ ਨਾਮ ਨਾਲ ਮਸ਼ਹੂਰ ਹਨ।

ਵਰਤਮਾਨ ਸਤਿਗੁਰੂ ਜੀ ਖਰਬੂਜਾ ਭੇਜਣ ਦੀ ਯੋਜਨਾ ਕਰਕੇ ਸਤਿਗੁਰੂ ਬੇਅੰਤ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਕਿ 100 ਏਕੜ ਖਰਬੂਜਾ ਲਗਾ ਕੇ ਯਰੂਪ ਦੇਸ਼ਾਂ ਹਾਲੈਂਡ ਨੂੰ ਭੇਜਿਆ ਜਾਵੇ। ਸਤਿਗੁਰੂ ਜੀ ਹੁਕਮ ਕੀਤਾ ਨਹੀਂ 50 ਏਕੜ ਲਗਾ ਕੇ ਹੀ ਭੇਜੋ। ਖਰਬੂਜਾ ਬਾਹਰ ਭੇਜਿਆ ਪਰ ਕਾਮਯਾਬੀ ਨਹੀਂ ਮਿਲੀ। ਇਸੇ ਤਰ੍ਹਾਂ 2003 ਵਿਚ ਅਨਾਰ ਯਰੂਪ ਦੇਸ਼ਾਂ ਵਿਚ ਭੇਜਣਾ ਸ਼ੁਰੂ ਕੀਤਾ। 2004 ਵਿਚ ਨਾਸਿਕ ਤੋਂ ਅੰਗੂਰ, ਜਰਮਨ, ਹਾਲੈਂਡ, ਯੂ.ਕੇ., ਰੂਸ, ਥਾਈਲੈਂਡ, ਸਿੰਘਾਪੁਰ ਆਦਿ ਦੇਸ਼ਾਂ ਵਿਚ ਭੇਜਿਆ ਜਾਂਦਾ ਹੈ। ਪਿਛਲੇ ਸਾਲ ਤੋਂ ਅੰਗੂਰ ਕਰੀਬ 2000 ਟਨ ਭੇਜਣਾ ਸ਼ੁਰੂ ਕੀਤਾ ਹੈ। ਇਸ ਤਰ੍ਹਾਂ ਫਰੈਸ਼ਨੋ ਚਿਲੀ ਅਤੇ ਬੇਬੀਕਾਰਨ, ਮਿਰਚ ਦੀਆਂ ਦਸ ਕਿਸਮਾਂ ਅਤੇ ਬੀਨਸ ਇਹ ਸਭ ਇੰਗਲੈਂਡ ਭੇਜੇ ਜਾਂਦੇ ਹਨ। ਜੋ ਇੰਗਲੈਂਡ ਦੀਆਂ ਚਾਰ ਪੰਜ ਕੰਪਨੀਆਂ ਖਰੀਦ ਰਹੀਆਂ ਹਨ। ਅਰਬ ਦੇਸਾਂ ਜਿਸ ਵਿਚ ਡੁਬਈ ਨਾਮਧਾਰੀ ਫਰੈਸ ਵਲੋਂ ਗਰੀਨ ਲੀਵਜ਼, ਬਾਂਗਓਕਲੀ ਅਤੇ ਹੋਰ ਸਬਜੀਆਂ ਹਰ ਸਾਲ ਕਰੀਬ 100 ਟਨ ਭੇਜੀਆਂ ਜਾਂਦੀਆਂ ਹਨ। ਸ਼ਨੋਪੀਇਜ਼ Green Peas ਹਰੇ ਮਟਰ ਦੀ ਇਕ ਕਿਸਮ ਹੈ ਜੋ ਲੁਧਿਆਣੇ ਰਾਈਆਂ ਫਾਰਮ ਤੋਂ ਹਰ ਸਾਲ 150-200 ਟਨ ਦੇ ਕਰੀਬ ਇੰਗਲੈਂਡ ਭੇਜੀ ਜਾਂਦੀ ਹੈ। ਇਹ ਬਖਸ਼ਿਸ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ।

ਕੋਈ ਇਕ ਵਕਤ ਸੀ ਨਾਮਧਾਰੀ ਫਰੈਸ਼ ਬਹੁਤ ਘਾਟੇ ਵਿਚ ਚਲ ਰਹੀ ਸੀ। ਕੁਝ ਕੁ ਸਟਾਫ ਮੈਂਬਰਾਂ ਦੀ ਸੋਚ ਅਨੁਸਾਰ ਓਹਨਾਂ ਵਰਤਮਾਨ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਨਾਮਧਾਰੀ ਫਰੈਸ਼ ਗਰੁੱਪ ਬੰਦ ਕਰ ਦੇਈਏ। ਵਰਤਮਾਨ ਸਤਿਗੁਰੂ ਜੀ ਨੂੰ ਬੇਅੰਤ ਪਾਤਸ਼ਾਹ ਜੀ ਹੁਕਮ ਕੀਤਾ ਕਿ ਇਸ ਪ੍ਰੋਜੈਕਟ ਨੇ ਤੁਹਾਨੂੰ ਬਹੁਤ ਲਾਭ ਦੇਣਾ ਹੈ। ਪੰਜਾਬ ਦੀ ਕਹਾਵਤ ਹੈ ਸਤਿਗੁਰੂ ਦੇ ਘਰ ਦੇਰ ਹੈ ਪਰ ਅੰਧੇਰ ਨਹੀਂ। ਹੁਣ ਨਾਮਧਾਰੀ ਫਰੈਸ਼ ਚੰਗੇ ਲਾਭ ਵਿੱਚ ਚਲ ਰਿਹਾ ਹੈ। ਵਰਤਮਾਨ ਸਤਿਗੁਰੂ ਜੀ ਕਦੀ ਕਦਾਈਂ ਬਚਨ ਕਰਨਾ ਕਿ ਮੈਨੂੰ ਮੇਰੇ ਸਤਿਗੁਰਾਂ ਦੇ ਬਚਨਾਂ ਤੇ ਯਕੀਨ ਹੈ ਅਸੀਂ ਕਦੀ ਨਾ ਕਦੀ ਕਾਮਯਾਬੀ ਹਾਸਿਲ ਕਰਾਂਗੇ। ਸਤਿਗੁਰੂ ਜੀ ਬਖਸ਼ਿਸ਼ ਕੀਤੀ ਫਰੈਸ਼ ਲਾਭ ਵਿਚ ਚਲ ਰਹੀ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼ਾਂ ਵਿਚ ਆਉਂਦਾ ਹੈ ਕਿ ਸਤਿਗੁਰੂ ਦੀ ਕਰਨੀ ਨੂੰ ਸਮਝਣਾ ਅਸੰਭਵ ਹੈ ਉਹ ਜੋ ਕੁਝ ਕਰਦਾ ਹੈ ਉਸਦਾ ਸਿਰਫ ਉਸੇ ਨੂੰ ਹੀ ਪਤਾ ਹੁੰਦਾ ਹੈ। ਕੋਈ ਜੀਵ ਉਸ ਬਾਰੇ ਕੁਝ ਨਹੀਂ ਜਾਣ ਸਕਦਾ। ਸਤਿਗੁਰੂ ਜਗਜੀਤ ਸਿੰਘ ਜੀ ਤਾਂ ਅਤਿਅੰਤ ਗਹਿਰੇ, ਠੰਢੇ ਅਤੇ ਵਿਰਾਟ ਸਨ। ਉਹਨਾਂ ਦੀ ਕਰਨੀ ਨੂੰ ਜਾਣ ਲੈਣਾ ਅਸੰਭਵ ਸੀ। ਆਪ ਨੇ ਨਾਮਧਾਰੀ ਪੰਥ ਦਾ ਚੋਤਰਫਾ ਵਿਕਾਸ ਕੀਤਾ। ਸਤਿਗੁਰੂ ਜੀ ਦੀ ਮਹਿਮਾ ਅਪਰੰਮ ਅਪਾਰ ਹੈ, ਉਸ ਦਾ ਕਥਨ ਅਸੰਭਵ ਹੈ। ਮੇਰੀ ਅਰਦਾਸ ਹੈ ਵਰਤਮਾਨ ਸਤਿਗੁਰੂ ਜੀ ਦੇ ਚਰਨਾਂ ਵਿਚ ਆਪਣੀ ਬਖਸ਼ਸ਼ ਸਦਾ ਬਣਾਈ ਰੱਖਣ।

# ਮਹਾਨ ਗਊ ਪਾਲਕ ਸਤਿਗੁਰੂ

**ਸੂਬਾ ਸੁਰਿੰਦਰ ਕੌਰ ਖਰਲ**

***ਸੂਬਾ ਸੁਰਿੰਦਰ ਕੌਰ ਖਰਲ ਇਕ ਕਵਿੱਤਰੀ ਹੈ, ਕਹਾਣੀਕਾਰ ਹੈ ਤੇ ਬਾਲ ਸਾਹਿਤ ਸਿਰਜਕ ਹੈ। ਸਤਿਗੁਰੂ ਜੀ ਉਸ ਦੀ ਸਮਰਥਾ ਨੂੰ ਵੇਖਦਿਆਂ ਉਸ ਨੂੰ ਨਾਮਧਾਰੀ ਇਤਿਹਾਸ ਦੀ ਖੋਜ ਕਰਨ ਤੇ ਵਾਰਤਕ ਰਚਨ ਦੀ ਚੇਟਕ ਲਾਈ। ਉਸ ਦਾ ਮੁੱਖ ਖੇਤਰ ਨਾਮਧਾਰੀ ਸ਼ਹੀਦਾਂ, ਗੁਰਬੰਸਾਵਲੀ ਸੰਬੰਧੀ ਖੋਜ ਹੈ। ਉਹ ਬੜੀ ਲਗਨ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨ ਗਾਥਾ 'ਪ੍ਰਕਾਸ਼ ਪੁੰਜ' ਦੇ ਰੂਪ ਵਿਚ ਲਿਖ ਰਹੀ ਹੈ। ਮਹਾਨ ਗਊ ਪਾਲਕ ਸਤਿਗੁਰੂ – ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਗਊ ਸੇਵਾ ਲਈ ਕੀਤਾ ਕਾਰਜ ਹੈ ਜੋ ਪ੍ਰੇਰਨਾ ਦੇਂਦਾ ਹੈ। –ਸੰਪਾਦਕ***

ਗਊ ਗ਼ਰੀਬ ਦੀ ਰੱਖਿਆ ਸਾਰੇ ਸਤਿਗੁਰੂ ਸਾਹਿਬਾਨ ਕਰਦੇ ਆਏ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਨੁਸਾਰ–

"ਸਾਡੇ ਵਿਚ ਧਰਮ ਤੇ ਸਿਆਸਤ ਨੂੰ ਵੱਖਰਾ ਨਹੀਂ ਸਮਝਿਆ ਜਾਂਦਾ, ਸਾਡਾ ਧਰਮ ਹੈ-ਗਊ ਤੇ ਗ਼ਰੀਬ ਦੀ ਰੱਖਿਆ।"

ਆਪ ਜੀ ਦੇ ਵਿਚਾਰ ਸਨ ਕਿ ਗਊ ਦੀ ਪੂਜਾ ਅਤੇ ਗਊ ਦੀ ਰੱਖਿਆ ਦੀਆਂ ਸਿਰਫ ਗੱਲਾਂ ਹੀ ਨਾ ਕੀਤੀਆਂ ਜਾਣ ਬਲਕਿ ਅਮਲੀ ਤੌਰ ਤੇ ਗਊ ਦੀ ਸੇਵਾ ਸੰਭਾਲ ਅਤੇ ਪਾਲਣਾ ਵੀ ਕੀਤੀ ਜਾਵੇ। ਸ੍ਰੀ ਸਤਿਗੁਰੂ ਜੀ ਹੁਕਮ ਕਰਦੇ ਸਨ ਕਿ ਹਰ ਨਾਮਧਾਰੀ ਗਊ ਰੱਖੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਖੁਦ ਵੀ ਆਪਣੇ ਹੱਥੀਂ ਗਊਆਂ ਦੀ ਸੇਵਾ ਕਰਦੇ ਰਹੇ ਹਨ। ਗਊਆਂ ਦਾ ਦੁੱਧ ਚੋਣਾ, ਚਾਰਾ ਦੇਣਾ, ਦਵਾਈ ਦੇਣੀ, ਸਭ ਕੰਮ ਆਪ ਕਰਦੇ ਰਹੇ ਹਨ। ਗੁਰਗੱਦੀ ਤੇ ਬੈਠਣ ਉਪਰੰਤ ਵੀ ਸ੍ਰੀ ਸਤਿਗੁਰੂ ਜੀ ਸਵੇਰੇ ਬਹੁਤ ਸਵੱਖਤੇ ਗਊਆਂ ਥੱਲਿਓਂ ਝਾੜੂ ਫੇਰ ਕੇ, ਸੇਵਾ ਕਰਦੇ ਰਹੇ। ਆਪ ਜੀ ਦਾ ਕਰੀਬ ਰੋਜ਼ਾਨਾ ਗਊਸ਼ਾਲਾ ਵਿਚ ਗਊਆਂ ਨੂੰ ਵੇਖਣ ਜਾਣ ਦਾ ਨਿਤ ਕਰਮ ਰਿਹਾ ਹੈ। ਆਪਣੇ ਕਰ ਕਮਲਾਂ ਨਾਲ ਗਊਆਂ ਨੂੰ ਗੁੜ ਜਾਂ ਚਾਰਾ ਖਵਾ ਕੇ ਕੰਡ ਤੇ ਥਾਪੜਾ, ਪਿਆਰ ਦਿੰਦੇ ਸਨ। ਗਊਆਂ ਦੀ ਸਾਂਭ ਸੰਭਾਲ ਵਿਚ ਕੋਈ ਕਮੀ ਨਾ ਰਹਿ ਜਾਵੇ, ਇਸ ਗੱਲ ਦੀ ਆਪ ਨਿਗਰਾਨੀ ਕਰਦੇ ਸਨ।

ਸੱਚੇ ਪਾਤਸ਼ਾਹ ਜੀ ਕੱਲੀ-ਕੱਲੀ ਗਾਂ ਦਾ ਕਿੰਨਾ ਫਿਕਰ ਕਰਦੇ ਰਹੇ ਹਨ, ਇਸ ਬਾਰੇ ਮੈਨੂੰ ਸੰਤ ਸੁਖਦੇਵ ਸਿੰਘ ਟਿੱਬੇ ਵਾਲਿਆਂ ਨੇ ਦੱਸਿਆ ਕਿ ਸੰਨ 1990–91 ਦੀ ਗੱਲ ਹੈ। ਇਕ ਦਿਨ ਅੰਮ੍ਰਿਤ ਵੇਲੇ ਸਵੇਰੇ 2 ਵਜੇ ਮੈਨੂੰ ਸ੍ਰੀ ਸਤਿਗੁਰੂ ਜੀ ਦਾ ਫੋਨ ਆਇਆ ਕਿ ਸ੍ਰੀ ਜੀਵਨ ਨਗਰ ਦੀ ਇਕ ਸਾਹੀਵਾਲ ਗਾਂ (ਜਿਸਦੇ ਇਕ ਸਿੰਗ 'ਤੇ ਕੈਂਸਰ ਦੀ ਤਕਲੀਫ ਸੀ), ਬਾਰੇ, ਕਿ ਹੁਣੇ ਫੌਰਨ ਜਾ ਉਸ ਗਾਂ ਦਾ ਹਾਲ ਪਤਾ ਕਰਕੇ ਫੋਨ 'ਤੇ ਦੱਸੀਂ।

ਸ੍ਰੀ ਜੀਵਨ ਨਗਰ ਵਿਖੇ ਇਕ ਲਵਾਰਸ ਗਾਂ, ਜਿਸਨੂੰ ਬਹੁਤ ਜ਼ਿਆਦਾ ਤਕਲੀਫ ਸੀ ਸ੍ਰੀ ਸਤਿਗੁਰੂ ਜੀ ਦੀ ਦ੍ਰਿਸ਼ਟੀ ਵਿਚ ਆਈ ਤਾਂ ਉਨ੍ਹਾਂ ਨੇ ਉਸ ਵੇਲੇ ਨੰਬਰਦਾਰ ਅਮਰ ਸਿੰਘ ਨੂੰ ਹੁਕਮ ਕੀਤਾ ਕਿ "ਇਸ ਗਊ ਦਾ ਜਲਦੀ ਇਲਾਜ ਕਰਵਾਓ, ਜਿੰਨੇ ਪੈਸੇ ਲੱਗਣਗੇ ਮੈਂ ਦਿਆਂਗਾ।"

ਇਕ ਵਾਰੀ ਹਜ਼ੂਰ ਚੰਡੀਗੜ੍ਹ ਤੋਂ ਸ੍ਰੀ ਭੈਣੀ ਸਾਹਿਬ ਬੱਸ ਤੇ ਆ ਰਹੇ ਸਨ, (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਕਤ ਜਦੋਂ ਉਹ ਬਾਬਾ

ਜੀ ਦੇ ਰੂਪ ਵਿਚ ਸਨ) ਤਾਂ ਨੇੜੇ ਬੈਠੇ ਇਕ ਬੰਦੇ ਨੇ ਕਿਹਾ ਕਿ ਗਊਆਂ ਪਾਲਣ ਵਾਸਤੇ ਬਹੁਤ ਥਾਂ ਚਾਹੀਦੀ ਹੈ। ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ,

"ਗਊ ਪਾਲਣ ਲਈ ਧਰਤੀ 'ਤੇ ਨਹੀਂ ਦਿਲ ਵਿਚ ਜਗ੍ਹਾ ਚਾਹੀਦੀ ਹੈ।"

ਇੱਕ ਵਾਰੀ ਇਕ ਡੈਲੀਗੇਸ਼ਨ ਦੇ ਮੈਂਬਰਾਂ ਵਲੋਂ ਇਹ ਪੁੱਛੇ ਜਾਣ ਤੇ ਕਿ ਜਿਹੜੀ ਗਊ ਏਨਾ ਦੁੱਧ ਦਿੰਦੀ ਹੈ, ਉਸ ਤੇ ਖਰਚ ਕਿੰਨਾ ਆਉਂਦਾ ਹੋਵੇਗਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਫੁਰਮਾਇਆ,

"ਮੈਂ ਗਊਆਂ ਨਾਲ ਹਿਸਾਬ ਨਹੀਂ ਕਰਦਾ ਕਿਉਂਕਿ ਗਊ ਮੇਰੇ ਨਾਲ ਹਿਸਾਬ ਨਹੀਂ ਕਰਦੀ।"

ਸ੍ਰੀ ਸਤਿਗੁਰੂ ਜੀ ਸਮੇਂ ਸਮੇਂ 'ਤੇ ਸੇਵਕਾਂ ਨੂੰ ਪੁਛਦੇ ਰਹਿੰਦੇ ਸਨ ਕਿ ਕਿਹੜੀ ਕਿਹੜੀ ਗਾਂ, ਕਿੰਨਾਂ ਕਿੰਨਾਂ ਦੁੱਧ ਦਿੰਦੀ ਹੈ। ਜੇ ਗਊਆਂ ਦਾ ਦੁੱਧ ਘੱਟ ਹੋਵੇ ਤਾਂ ਆਪ ਸੇਵਕਾਂ ਨੂੰ ਹੁਕਮ ਕਰਦੇ ਸਨ ਕਿ ਮੈਨੂੰ ਦੱਸੋ ਜਿਸ ਚੀਜ਼ ਦੀ ਲੋੜ ਹੈ, ਗਊਆਂ ਦਾ ਦੁੱਧ ਵਧਾਓ। ਜੇ ਗਊਸ਼ਾਲਾ ਵਿਚ ਕੋਈ ਗਾਂ ਲਿਸੀ ਵਿਖਾਈ ਦੇਵੇ ਤਾਂ ਸੇਵਕਾਂ ਨੂੰ ਧਿਆਨ ਰੱਖਣ ਦੀ ਖਾਸ ਹਿਦਾਇਤ ਦਿੰਦੇ ਸਨ। ਸ੍ਰੀ ਸਤਿਗੁਰੂ ਜੀ ਗਊਆਂ ਦੇ ਦੁੱਧ ਤੇ ਘਿਓ ਦਾ ਰਿਕਾਰਡ ਸੇਵਕਾਂ ਕੋਲੋਂ ਲਿਖਵਾਉਂਦੇ ਰਹੇ ਅਤੇ ਸਮੇਂ ਸਮੇਂ ਤੇ ਖੁਦ ਵੀ ਇਹ ਲਿਖਤੀ ਰਿਕਾਰਡ ਧਿਆਨ ਨਾਲ ਚੈਕ ਕਰਦੇ ਰਹੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਗਊਸ਼ਾਲਾ ਵਿਚ ਸੈਂਕੜੇ ਗਊਆਂ ਦੀ ਪਾਲਣਾ ਕਰਦੇ ਰਹੇ। ਗਊ ਧਨ ਦੀ ਰੱਖਿਆ, ਸਾਂਭ ਸੰਭਾਲ ਅਤੇ ਨਸਲ ਸੁਧਾਰ ਨੂੰ ਮੱਦੇ ਨਜ਼ਰ ਰੱਖਦਿਆਂ ਸ੍ਰੀ ਸਤਿਗੁਰੂ ਜੀ ਨੂੰ ਸੰਨ 1964 ਵਿਚ ਹੈਦਰਾਬਾਦ ਵਿਖੇ ਗੋਸੰਵਰਧਨ ਸਮਿਤੀ ਵਲੋਂ 'ਗੋਪਾਲ ਰਤਨ' ਦੇ ਖਿਤਾਬ ਨਾਲ ਸਨਮਾਨਿਤ ਕੀਤਾ ਗਿਆ। 'ਗੋਪਾਲ ਰਤਨ' ਦਾ ਖਿਤਾਬ ਭਗਵਾਨ ਸ੍ਰੀ ਕ੍ਰਿਸ਼ਨ ਦੇ ਨਾਂ 'ਤੇ ਸ਼ੁਰੂ ਕੀਤਾ ਗਿਆ ਹੈ ਅਰਥਾਤ ਗਊ ਪਾਲਕ, ਗਊ ਦੀ ਪਾਲਣਾ ਅਤੇ ਰੱਖਿਆ ਕਰਨ ਵਾਲਾ।

ਸਿਰਫ ਦੁਧਾਰੂ ਗਊਆਂ ਦੀ ਹੀ ਨਹੀਂ, ਬਲਕਿ ਦੁੱਧੋਂ ਹਟੀਆਂ, ਲਾਵਾਰਸ ਗਊਆਂ ਦੀ ਸਾਂਭ ਸੰਭਾਲ ਵੀ ਸ੍ਰੀ ਸਤਿਗੁਰੂ ਜੀ ਕਰਦੇ ਤੇ ਕਰਨ ਦੀ ਪ੍ਰੇਰਨਾ ਦਿੰਦੇ ਰਹੇ। ਸ੍ਰੀ ਸਤਿਗੁਰੂ ਜੀ ਨੇ ਬੁੱਚੜਖਾਨੇ ਨੂੰ ਜਾ ਰਹੀਆਂ ਅਨੇਕ ਗਊਆਂ ਛੁਡਵਾਈਆਂ। ਆਪ ਜੀ ਦੇ ਭੇਜੇ ਸੇਵਕਾਂ ਨੇ 8 ਗਊਆਂ ਕਲਕੱਤੇ ਤੋਂ ਬੁੱਚੜਾਂ ਪਾਸੋਂ ਛੁਡਵਾ ਕੇ ਲਿਆਂਦੀਆਂ। ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਗਊਆਂ ਨੂੰ ਬੁੱਚੜਾਂ ਤੋਂ ਛੁਡਵਾਇਆ ਹੈ ਤਾਂ ਹੀ ਇਹ ਪੁਰਸਕਾਰ ਤੇ ਉਪਾਧੀ ਮਿਲੇ ਹਨ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕਲਕੱਤੇ ਇਕ ਹੋਰ ਵਾਰ 47 ਗਊਆਂ ਬੁੱਚੜਾਂ ਪਾਸੋਂ ਛੁਡਵਾ ਕੇ ਲਿਆਂਦੀਆਂ ਗਈਆਂ, ਉਹ ਵਧੀਆ ਸਿੱਧ ਹੋਈਆਂ। ਸਾਰੀਆਂ ਗਊਆਂ ਜੋ ਬੁੱਚੜਾਂ ਤੋਂ ਖਰੀਦ ਕੇ ਲਿਆਂਦੀਆਂ ਗਈਆਂ, ਉਹ ਬਹੁਤ ਦੁੱਧ ਦਿੰਦੀਆਂ ਰਹੀਆਂ। ਸ੍ਰੀ ਸਤਿਗੁਰੂ ਜੀ ਦਾ ਆਪਣੇ ਸਿੱਖਾਂ ਨੂੰ ਹੁਕਮ ਹੈ ਕਿ ਕਿਸੇ ਐਸੇ ਵਿਅਕਤੀ ਕੋਲ ਗਾਂ ਨਾ ਵੇਚੀ ਜਾਵੇ ਜਿਹੜਾ ਅਗੋਂ ਉਸਨੂੰ ਗਊਆਂ ਮਾਰਨ ਵਾਲਿਆਂ ਕੋਲ ਵੇਚਣ ਦਾ ਇਰਾਦਾ ਰੱਖਦਾ ਹੋਵੇ।

ਅੰਗਰੇਜ਼ਾਂ ਦੇ ਸਮੇਂ ਤੋਂ ਹੀ ਭਾਰਤ ਵਿਚ ਬੁੱਚੜਖਾਨੇ ਖੋਲ੍ਹੇ ਗਏ ਸਨ। ਹੁਣ ਸਾਡਾ ਦੇਸ਼ ਆਜ਼ਾਦ ਹੈ, ਸਾਡੀ ਆਪਣੀ ਸਰਕਾਰ ਹੈ, ਫਿਰ ਵੀ ਭਾਰਤ ਵਿਚ ਵੱਡੀ ਗਿਣਤੀ ਵਿਚ ਛੋਟੇ-ਛੋਟੇ ਬੁੱਚੜਖਾਨੇ ਹਨ। ਜਿਥੇ ਰੋਜ਼ਾਨਾ ਲੱਖਾਂ ਪਸ਼ੂ ਕਤਲ ਕੀਤੇ ਜਾਂਦੇ ਹਨ, ਇਹਨਾਂ ਵਿਚੋਂ ਹਜ਼ਾਰਾਂ ਗਊਆਂ ਹੁੰਦੀਆਂ ਹਨ।

ਸ੍ਰੀ ਸਤਿਗੁਰੂ ਜੀ ਹੁਕਮ ਕਰਦੇ ਹਨ-

**"ਦੁੱਧ ਘਿਓ ਦੀਆਂ ਨਦੀਆਂ ਵਗਣ ਵਾਲੇ ਦੇਸ਼ ਵਿਚ ਦੁਧਾਰੂ ਪਸ਼ੂਆਂ ਦੇ ਲਹੂ ਨਾ ਵਗਣ ਦਿਓ। ਬੁੱਚੜਖਾਨਿਆਂ ਵਿਚ ਆਪਣੇ ਪਸ਼ੂ ਭੇਜੇ ਹੀ ਨਾ ਜਾਣ। ਕੀ ਜੇ ਕੋਈ ਸਾਨੂੰ ਪੈਸੇ ਦੇਵੇ, ਅਸੀਂ ਮਾਰਨ ਵਾਸਤੇ ਆਪਣੇ ਬੱਚੇ ਦੇ ਦਿਆਂਗੇ।"**

ਸ੍ਰੀ ਸਤਿਗੁਰੂ ਜੀ ਬੇਜ਼ੁਬਾਨ ਪਸ਼ੂਆਂ ਨੂੰ ਬੇਰਹਿਮੀ ਨਾਲ ਕਤਲ ਕਰਨ ਲਈ ਭਾਰਤ ਵਿਚ ਖੁਲ੍ਹਦੇ ਜਾ ਰਹੇ ਇਨ੍ਹਾਂ ਬੁੱਚੜਖਾਨਿਆਂ ਨੂੰ ਬੰਦ ਕਰਾਉਣ ਦੇ ਸਮਰਥਕ ਸਨ। ਆਪ ਪ੍ਰਯਤਨਸ਼ੀਲ ਸਨ ਕਿ ਭਾਰਤ ਵਿਚ ਗਊ ਧਨ ਤੇ ਹੋਰ ਪਸ਼ੂ ਧਨ ਦੀ ਰੱਖਿਆ ਹੋਵੇ।

ਵਿਸ਼ਵ ਸ਼ਾਂਤੀ ਅਤੇ ਬੁੱਚੜਖਾਨੇ ਬੰਦ ਹੋ

**ਆਪ ਜੀ ਨੂੰ ਕਿਸ ਤਰ੍ਹਾਂ ਪਤਾ ਲੱਗ ਜਾਂਦਾ ਹੈ ਕਿ ਕੋਈ ਗਊ ਕਿੰਨਾ ਦੁੱਧ ਦਿੰਦੀ ਹੋਵੇਗੀ। ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ, "ਅਸੀਂ ਪਹਿਲਾਂ ਗਊਆਂ ਦੀ ਪੂਛ ਵੱਲ ਵੇਖਦੇ ਹਾਂ, ਫਿਰ ਥਣਾਂ ਵੱਲ ਵੇਖਦੇ ਹਾਂ, ਇਕ ਮਿਲਕ ਵੇਨ ਭਾਵ ਦੁੱਧ ਵਾਲੀ ਨਾੜੀ ਹੁੰਦੀ ਹੈ ਇਹਨਾਂ ਦੇ ਸਰੀਰ ਵਿਚ, ਅਸੀਂ ਉਸ ਵਲ ਧਿਆਨ ਮਾਰਕੇ ਸਾਰਾ ਅਨੁਮਾਨ ਲਗਾ ਲੈਂਦੇ ਹਾਂ।"**

ਜਾਣ, ਵਾਸਤੇ ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਵਿਖੇ ਸਵਾ ਸਵਾ ਲੱਖ ਚੰਡੀ ਦੀ ਵਾਰ ਦੇ ਪਾਠਾਂ ਦੇ ਹਵਨ ਯੱਗ ਕਰਵਾਉਂਦੇ ਰਹਿੰਦੇ ਸਨ।

ਇੰਜ ਗੋਪਾਲ ਰਤਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਗਊ ਪਾਲਣ ਅਤੇ ਗਊ ਰੱਖਿਆ ਲਈ ਸਾਰਥਕ ਯਤਨ ਕੀਤੇ। ਗਊ ਬਧ ਬੰਦ ਕਰਾਉਣ ਦੇ ਨਾਲ ਨਾਲ ਗਊ ਦੀ ਨਸਲ ਸੁਧਾਰਨ ਵਾਸਤੇ, ਉਸ ਦੀ ਉਚਿਤ ਸੇਵਾ ਕਰਨ ਵਾਸਤੇ ਜੋਰਦਾਰ ਢੰਗਾਂ ਨਾਲ ਆਪ ਕੁਲ ਵਿਸ਼ਵ ਦੇ ਲੋਕਾਂ ਨੂੰ ਪ੍ਰੇਰਨਾ ਦਿੰਦੇ ਰਹੇ। ਸ੍ਰੀ ਸਤਿਗੁਰੂ ਜੀ ਖੁਦ ਗਊਆਂ ਦੀ ਸੇਵਾ ਕਰਦੇ ਰਹੇ ਹਨ ਅਤੇ ਆਪ ਜੀ ਨੂੰ ਗਊਆਂ ਬਾਰੇ ਬਹੁਤ ਗਿਆਨ ਅਤੇ ਜਾਣਕਾਰੀ ਸੀ।

ਜਿਥੇ ਸ੍ਰੀ ਸਤਿਗੁਰੂ ਜੀ ਹਿੰਦੁਸਤਾਨ ਦੀਆਂ ਵੱਖ ਵੱਖ ਥਾਵਾਂ 'ਤੇ ਪਸ਼ੂ ਪ੍ਰਦਰਸ਼ਨੀਆਂ ਕਰਦੇ ਅਤੇ ਉਹਨਾਂ ਵਿਚ ਸ਼ਾਮਿਲ ਹੁੰਦੇ ਸਨ ਉਥੇ ਆਪ ਜੀ ਅੰਤਰ ਰਾਸ਼ਟਰੀ ਦੁਧਾਰੂ ਗਊਆਂ ਦੀ ਪ੍ਰਦਰਸ਼ਨੀਆਂ ਵਿਚ ਵੀ ਸ਼ਾਮਿਲ ਹੁੰਦੇ ਰਹੇ ਹਨੇ

ਅਗਸਤ ਸੰਨ 1967 ਵਿਚ ਸ੍ਰੀ ਸਤਿਗੁਰੂ ਜੀ ਇੰਗਲੈਂਡ ਦੇ ਦੌਰੇ ਤੇ ਗਏ ਹੋਏ ਸਨ। ਉਥੋਂ ਆਪ ਜੀ ਪਛਮੀ ਜਰਮਨੀ ਵਿਚ ਲੱਗੀ ਪਸ਼ੂ ਪ੍ਰਦਰਸ਼ਨੀ ਵੇਖਣ ਗਏ। ਪ੍ਰਬੰਧਕਾਂ ਨੇ ਆਪ ਨਾਲ ਹੋ ਕੇ ਸਾਰੀ ਪ੍ਰਦਰਸ਼ਨੀ ਦਿਖਾਈ। ਇਕ ਗਊ ਨੂੰ ਦੇਖ ਕੇ ਸ੍ਰੀ ਸਤਿਗੁਰੂ ਜੀ ਬਚਨ ਕੀਤਾ ਕਿ ਇਸ ਗਊ ਦਾ ਏਨਾ ਦੁੱਧ ਹੋਣਾ ਚਾਹੀਦਾ ਹੈ। ਪਬੰਧਕਾਂ ਨੇ ਰਿਕਾਰਡ ਦੇਖਿਆ ਤਾਂ ਉਹ ਗਊ ਠੀਕ ਓਨਾ ਹੀ ਦੁੱਧ ਦੇ ਰਹੀ ਸੀ। ਪ੍ਰਬੰਧਕਾਂ ਹੈਰਾਨ ਹੋ ਕੇ ਪੁੱਛਿਆ ਕਿ ਆਪ ਜੀ ਨੂੰ ਕਿਸ ਤਰ੍ਹਾਂ ਪਤਾ ਲੱਗ ਜਾਂਦਾ ਹੈ ਕਿ ਕੋਈ ਗਊ ਕਿੰਨਾ ਦੁੱਧ ਦਿੰਦੀ ਹੋਵੇਗੀ। ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ, "ਅਸੀਂ ਪਹਿਲਾਂ ਗਊਆਂ ਦੀ ਪੂਛ ਵੱਲ ਵੇਖਦੇ ਹਾਂ, ਫਿਰ ਥਣਾਂ ਵੱਲ ਵੇਖਦੇ ਹਾਂ, ਇਕ ਮਿਲਕ ਵੇਨ ਭਾਵ ਦੁੱਧ ਵਾਲੀ ਨਾੜੀ ਹੁੰਦੀ ਹੈ ਇਹਨਾਂ ਦੇ ਸਰੀਰ ਵਿਚ, ਅਸੀਂ ਉਸ ਵਲ ਧਿਆਨ ਮਾਰਕੇ ਸਾਰਾ ਅਨੁਮਾਨ ਲਗਾ ਲੈਂਦੇ ਹਾਂ।" ਸ੍ਰੀ ਸਤਿਗੁਰੂ ਜੀ ਦੇ ਗਿਆਨ ਅਤੇ ਤਜ਼ਰਬੇ ਬਾਰੇ ਜਾਣ ਕੇ ਪ੍ਰਬੰਧਕ ਬਹੁਤ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਨੂੰ ਜਾਪਿਆ ਕਿ ਸ੍ਰੀ ਸਤਿਗੁਰੂ ਜੀ ਕਿਸੇ ਯੂਨੀਵਰਸਿਟੀ ਵਿਚ ਪੜ੍ਹੇ ਹੋਏ ਹਨ।

ਉਸੇ ਦੌਰਾਨ ਜਮਰਨੀ ਵਿਖੇ 'ਓਲਡਨ ਬਰਗ ਪਸ਼ੂ ਪ੍ਰਦਰਸ਼ਨੀ' ਵੇਖਣ ਗਿਆਂ ਸ੍ਰੀ ਸਤਿਗੁਰੂ ਜੀ ਬਚਨ ਕੀਤੇ :

'ਜੇ ਤੁਸੀਂ ਏਨੀਆਂ ਦੁੱਧ ਦੇਣ ਵਾਲੀਆਂ ਗਊਆਂ ਪਾਲਦੇ ਹੋ ਉਥੇ ਇਕ ਉਦਮ ਹੋਰ ਵੀ ਕਰੋ, ਜਿਨ੍ਹਾਂ ਗਊਆਂ ਦਾ ਦੁੱਧ ਪੀਂਦੇ ਹੋ ਉਹਨਾਂ ਨੂੰ ਮਾਰਿਆ ਨਾ ਕਰੋ, ਉਹਨਾਂ ਦਾ ਦੁੱਧ ਪੀਓ, ਮਾਸ ਨਾ ਖਾਓ।"

ਇਸ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਡਾ. ਡਗਲਸ ਕੈਂਪਬੈਲ ਦੇ ਰਿਸਰਚ ਫਾਰਮ 'ਤੇ ਵੀ ਗਏ ਅਤੇ ਉਹਨਾਂ ਨੂੰ ਅਤੇ ਸਰ ਰੋਨਾਲਡ ਗਾਰਵੇ ਜੋ ਕਿ Soil Association ਦੇ ਸਕੱਤਰ ਸਨ, ਨੂੰ ਮਿਲੇ। ਖੇਤੀਬਾੜੀ ਅਤੇ ਗਊਆਂ ਦੀ ਨਸਲ ਬਾਰੇ, ਬਹੁਤ ਸਾਰੀਆਂ ਜਾਣਕਾਰੀਆਂ ਦਾ ਅਦਾਨ ਪ੍ਰਦਾਨ ਹੋਇਆ।

ਸੰਨ 1993 ਵਿਚ ਸ੍ਰੀ ਸਤਿਗੁਰੂ ਜੀ ਆਪਣੇ ਡੈਨਮਾਰਕ ਦੇ ਦੌਰੇ ਸਮੇਂ ਗਊਆਂ ਦਾ ਡੇਅਰੀ ਫਾਰਮ ਦੇਖਣ ਗਏ। ਇਹ ਫਾਰਮ ਡੈਨਮਾਰਕ ਦੇ ਪਿੰਡ **Lillskenvet village, Distt, Koge, state amt**। ਵਿਖੇ ਹੈ। ਡੈਨਮਾਰਕ ਵਾਸੀ ਸ. ਸੁਖਦੇਵ ਸਿੰਘ ਸੰਧੂ ਅਤੇ ਸ. ਮਨਜੀਤ ਸਿੰਘ ਸੰਧੂ ਪੁਤਰ ਸੰਤ ਗੁਰਬਚਨ ਸਿੰਘ ਦਿੱਲੀ ਨੇ ਦੱਸਿਆ ਕਿ ਉਸ ਫਾਰਮ ਵਿਚ ਬਣਵਾਈ ਗਊਸ਼ਾਲਾ ਵਿਚ ਸ੍ਰੀ ਸਤਿਗੁਰੂ ਜੀ ਨੇ ਬੜੀ ਰੀਝ ਨਾਲ 40-50 ਗਊਆਂ ਨੂੰ ਵੇਖਿਆ। ਕੁਝ ਗਊਆਂ ਨੂੰ ਵੇਖਦਿਆਂ ਹੀ ਸ੍ਰੀ ਸਤਿਗੁਰੂ ਜੀ ਨੇ ਦੱਸ ਦਿੱਤਾ ਕਿ ਆਹ ਗਊ ਏਨਾ ਦੁੱਧ ਦਿੰਦੀ ਹੈ, ਐਹ ਗਊ ਏਨਾ ਦੁੱਧ ਦਿੰਦੀ ਹੈ। ਸੁਣਕੇ ਗਊਸ਼ਾਲਾ ਦੇ ਇੰਚਾਰਜ ਨੇ ਆਦਰ ਤੇ

**"ਸ੍ਰੀ ਰਾਮ, ਸ੍ਰੀ ਕ੍ਰਿਸ਼ਨ ਨੇ ਗਊ ਰੱਖਿਆ ਕਰਦਿਆਂ ਗਊ ਨੂੰ ਮਾਤਾ ਵਾਂਗ ਹੀ ਮੰਨਿਆ ਹੈ। ਉਹਨਾਂ ਦੀ ਇਹ ਪ੍ਰੰਪਰਾ ਨਾਮਧਾਰੀ ਕੂਕਿਆਂ ਨੇ ਜਿਸ ਤਰ੍ਹਾਂ ਅੱਗੇ ਵਧਾਈ ਹੈ ਉਸ ਉਤੇ ਭਾਰਤ ਨੂੰ ਨਾਜ਼ ਹੈ।"**

ਹੈਰਾਨੀ ਦਾ ਪ੍ਰਗਟਾਵਾ ਕਰਦਿਆਂ ਕਿਹਾ ਕਿ ਬਿਲਕੁਲ ਠੀਕ ਹੈ।

"ਇਕ ਵਾਰ ਸ੍ਰੀ ਸਤਿਗੁਰੂ ਜੀ ਨੂੰ ਪਟਿਆਲੇ ਦੇ ਇਕ ਬਾਜ਼ਾਰ ਵਿਚ ਸ. ਅਮਰ ਸਿੰਘ ਐਮ. ਏ. ਨਾਮੀ ਇਕ ਸੱਜਣ ਮਿਲੇ ਤੇ ਆਖਣ ਲੱਗੇ, "ਤੁਸੀਂ ਗਊ ਰੱਖਿਆ ਤੇ ਜ਼ੋਰ ਦਿੰਦੇ ਹੋ ਪਰ ਭਾਰਤ ਵਿਚ ਅੱਗੇ ਹੀ ਬੜੇ ਲੋਕ ਭੁੱਖੇ ਮਰ ਰਹੇ ਹਨ। ਉਹਨਾਂ ਦੀ ਜ਼ਿੰਦਗੀ ਨਾਲੋਂ ਗਾਂ ਦੀ ਜ਼ਿੰਦਗੀ ਕੀਮਤੀ ਹੈ। ਜੋ ਆਵਾਰਾ ਗਊਆਂ ਨੂੰ ਬੁੱਚੜਖਾਨਿਆਂ ਦੀ ਥਾਂ ਦਾਣਾ ਪੱਠਾ ਪਾਇਆ ਜਾਵੇ।"

ਸ੍ਰੀ ਸਤਿਗੁਰੂ ਜੀ ਫੁਰਮਾਇਆ, "ਭਾਰਤਵਾਸੀ ਭੁੱਖੇ ਤਾਂ ਹੀ ਮਰ ਰਹੇ ਹਨ ਜੇ ਗਊ ਭੁੱਖੀ ਮਰ ਰਹੀ ਹੈ। ਜੇ ਗਊ ਨੂੰ ਬਚਾਇਆ ਜਾਵੇ ਤਾਂ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਕੋਈ ਵਜ੍ਹਾ ਨਹੀਂ ਭਾਰਤ ਵਿਚ ਭੁੱਖ ਨੰਗ ਰਹੇ।"

ਰੋਜ਼ਾਨਾ ਅਖਬਾਰ ਜੱਗਬਾਣੀ ਵਿੱਚ ਆਪਣੇ ਸੰਪਾਦਕੀ ਲੇਖ 'ਰਾਮ ਕ੍ਰਿਸ਼ਨ ਦੇ ਦੇਸ਼ 'ਚ ਗਊ ਮਾਤਾ ਤੇ ਅੱਤਿਆਚਾਰ' (5) ਵਿਚ ਸ੍ਰੀ ਅਸ਼ਵਨੀ ਕੁਮਾਰ ਨੇ ਲਿਖਿਆ ਹੈ-

"ਸ੍ਰੀ ਰਾਮ, ਸ੍ਰੀ ਕ੍ਰਿਸ਼ਨ ਨੇ ਗਊ ਰੱਖਿਆ ਕਰਦਿਆਂ ਗਊ ਨੂੰ ਮਾਤਾ ਵਾਂਗ ਹੀ ਮੰਨਿਆ ਹੈ। ਉਹਨਾਂ ਦੀ ਇਹ ਪ੍ਰੰਪਰਾ ਨਾਮਧਾਰੀ ਕੂਕਿਆਂ ਨੇ ਜਿਸ ਤਰ੍ਹਾਂ ਅੱਗੇ ਵਧਾਈ ਹੈ ਉਸ ਉਤੇ ਭਾਰਤ ਨੂੰ ਨਾਜ਼ ਹੈ।"

ਜਿਹੜੀ ਵੀ ਸੰਸਥਾ ਗਊ ਰੱਖਿਆ ਦੇ ਸੰਬੰਧ ਵਿਚ ਯਤਨ ਕਰਦੀ ਹੈ ਸ੍ਰੀ ਸਤਿਗੁਰੂ ਜੀ ਉਸਨੂੰ ਪੂਰਾ ਸਹਿਯੋਗ ਦਿੰਦੇ ਹਨ। ਆਪ ਆਪਣੇ ਜ਼ਰੂਰੀ ਰੁਝੇਵੇਂ ਛੱਡ ਕੇ ਵੀ ਇਸ ਸੰਬੰਧੀ ਕੀਤੇ ਸਮਾਗਮ 'ਤੇ ਦਰਸ਼ਨ ਦਿੰਦੇ ਰਹੇ ਹਨ।

ਗਊ ਪਾਲਣਾ ਅਤੇ ਗਊ ਦੁੱਧ ਦੇ ਸੇਵਨ ਦੇ ਗੁਣਾਂ ਬਾਰੇ ਵਿਸ਼ੇਸ਼ ਤੌਰ 'ਤੇ ਨਾਮਧਾਰੀ ਜਗਤ ਵਲੋਂ ਸਮੇਂ ਸਮੇਂ ਸਾਹਿਤ ਪ੍ਰਕਾਸ਼ਤ ਕੀਤਾ ਜਾਂਦਾ ਹੈ। ਉਦਾਹਰਣ ਵਜੋਂ ਸ੍ਰੀ ਸਤਿਗੁਰੂ ਜੀ ਦੀ ਪ੍ਰੇਰਨਾ ਸਦਕਾ ਸਤਿਜੁਗ ਅਖਬਾਰ ਦੇ ਸੰਮਤ 2024 ਵਿਚ ਗਊ ਅੰਕ ਪ੍ਰਕਾਸ਼ਿਤ ਹੋਇਆ ਸੀ ਜੋ ਲਾ-ਮਿਸਾਲ ਅੰਕ ਹੈ। ਇਸ ਤੋਂ ਬਿਨਾਂ ਸਤਿਜੁਗ ਤੇ ਹੋਰ ਅਖਬਾਰਾਂ, ਰਸਾਲਿਆਂ ਵਿਚ ਸਮੇਂ ਸਮੇਂ ਗਊ ਪਾਲਣਾ ਅਤੇ ਗਊ ਦੇ ਦੁੱਧ ਦੇ ਗੁਣਾਂ ਬਾਰੇ ਲੇਖ ਛਪਦੇ ਰਹਿੰਦੇ ਹਨ।

ਸ੍ਰੀ ਸਤਿਗੁਰੂ ਜੀ ਗਊ ਪਾਲਣ ਦੇ ਬਾਰੇ ਪ੍ਰਕਾਸ਼ਿਤ ਸਾਹਿਤ ਵਿਚ ਯੋਗਦਾਨ ਪਾਉਂਦੇ ਰਹੇ। ਜਿਵੇਂ ਕਿ ਸਤੰਬਰ ਸੰਨ 2001 ਵਿਚ ਚੰਡੀਗੜ੍ਹ ਤੋਂ ਪ੍ਰਕਾਸ਼ਿਤ ਹੁੰਦੇ ਮਾਸਿਕ ਰਸਾਲੇ 'ਸੇਵਾ ਸੰਸਕਾਰ' ਨੇ ਗਊ ਸੇਵਾ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕੀਤਾ ਸੀ। ਉਸ ਰਸਾਲੇ ਦੇ ਪ੍ਰਬੰਧਕਾਂ ਨੂੰ ਅਸ਼ੀਰਵਾਦ ਦਿੰਦੇ ਹੋਏ ਸ੍ਰੀ ਸਤਿਗੁਰੂ ਜੀ ਦੇ ਬਚਨ ਇਸ ਪ੍ਰਕਾਰ ਅੰਕਿਤ ਹਨ :

"ਆਦਿ ਕਾਲ ਤੋਂ ਗਊ ਜਿਥੇ ਭਾਰਤ ਵਰਸ਼ ਦੀ ਆਰਥਿਕਤਾ ਦਾ ਆਧਾਰ ਰਹੀ ਹੈ, ਉਥੇ ਭਾਰਤੀਆਂ ਦੀ ਧਾਰਮਿਕ ਭਾਵਨਾਵਾਂ ਦਾ ਪ੍ਰਤੀਕ ਹੈ। ਬੱਚੇ ਵਾਸਤੇ ਮਾਂ ਤੋਂ ਬਾਅਦ ਗਊ ਦਾ ਦੁੱਧ ਹੀ ਸੰਤੁਲਿਤ ਖੁਰਾਕ ਹੈ। ਇਸੇ ਕਰਕੇ ਸਾਡੇ ਸਮਾਜ ਵਿਚ ਗਊ ਮਾਤਾ ਕਹਿ ਕੇ ਸਤਿਕਾਰਿਆ ਜਾਂਦਾ ਹੈ। ਗਊ ਗਰੀਬ ਦੀ ਰੱਖਿਆ ਅਤੇ ਸੇਵਾ, ਸਿੱਖ ਧਰਮ ਦਾ ਮੁੱਖ ਉਦੇਸ਼ ਹੈ। ਇਹੋ ਸਾਡਾ ਧਰਮ ਹੈ, ਇਹੋ ਸਾਡੀ ਸਿਆਸਤ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ਿਸ਼ ਅਤੇ ਪ੍ਰੇਰਨਾ ਸਦਕਾ ਨਾਮਧਾਰੀ ਸਿੱਖਾਂ ਨੇ ਗਊਆਂ ਦੀ ਰੱਖਿਆ ਅਤੇ ਦੇਸ਼ ਦੀ ਆਜ਼ਾਦੀ ਲਈ ਬੇਮਿਸਾਲ ਕੁਰਬਾਨੀਆਂ ਦਿੱਤੀਆਂ, ਫਾਂਸੀਆਂ ਤੇ ਚੜ੍ਹੇ, ਤੋਪਾਂ ਨਾਲ ਉਡਾਏ ਗਏ, ਕਾਲੇ ਪਾਣੀ ਦੀਆਂ ਸਜ਼ਾਵਾਂ ਭੁਗਤੀਆਂ।

"ਜੋ ਵੀ ਸੰਸਥਾ ਗਊ ਧਨ ਦੀ ਰੱਖਿਆ

ਅਤੇ ਸੇਵਾ ਲਈ ਤੱਤਪਰ ਹਨ ਸਾਡਾ ਸਾਥ ਹਮੇਸ਼ਾਂ ਉਹਨਾਂ ਦੇ ਨਾਲ ਹੈ। ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ :

***ਯਹੀ ਆਸ ਪੂਰਨ ਤੁਮ ਕਰਹੁ ਹਮਾਰੀ।।***
***ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ।।"***

ਰਾਸ਼ਟਰੀ ਸਵੈਮ ਸੇਵਕ ਸੰਘ ਦੇ ਪ੍ਰਧਾਨ ਸ਼੍ਰੀ ਸੁਦਰਸ਼ਨ ਜੀ ਅਤੇ ਵਿਸ਼ਵ ਹਿੰਦੂ ਪਰਿਸ਼ਦ ਦੇ ਪ੍ਰਧਾਨ ਸ਼੍ਰੀ ਅਸ਼ੋਕ ਸਿੰਘਲ ਜੀ ਅਤੇ ਹੋਰ ਗਊ ਪ੍ਰੇਮ ਰੱਖਣ ਵਾਲੀਆਂ ਜਥੇਬੰਦੀਆਂ ਦੇ ਨੁਮਾਇੰਦੇ ਸਮੇਂ ਸਮੇਂ 'ਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ, ਗਊਸ਼ਾਲਾ ਵੇਖਣ ਅਤੇ ਗਊ ਰੱਖਿਆ ਸੰਬੰਧੀ ਵਿਚਾਰ ਵਟਾਂਦਰਾ ਕਰਨ ਸ੍ਰੀ ਭੈਣੀ ਸਾਹਿਬ ਆਉਂਦੇ ਰਹਿੰਦੇ ਹਨ।

ਆਰਟ ਆਫ ਲਿਵਿੰਗ ਵਾਲੇ ਸ਼੍ਰੀ ਸ਼੍ਰੀ ਰਵੀਸ਼ੰਕਰ ਵੀ ਸ੍ਰੀ ਭੈਣੀ ਸਾਹਿਬ ਆਏ ਤੇ ਉਨ੍ਹਾਂ ਨੇ ਉਚੇਚਿਆਂ ਗਊਸ਼ਾਲਾ ਵੇਖੀ। ਉਨ੍ਹਾਂ ਵੇਖਿਆ ਕਿ ਜਿਸ ਗਊ ਦਾ ਨਾਂ ਲੈ ਕੇ ਆਵਾਜ਼ ਮਾਰੀ ਜਾਵੇ ਉਸ ਗਊ ਦਾ ਵੱਛਾ ਜਾਂ ਵੱਛੀ ਬਾੜੇ ਵਿਚੋਂ ਨਿਕਲ ਕੇ ਭੱਜ ਕੇ ਆਪਣੀ ਮਾਂ ਕੋਲ ਦੁੱਧ ਪੀਣ ਚਲੇ ਜਾਂਦਾ ਹੈ। ਉਹ ਬਹੁਤ ਪ੍ਰਭਾਵਿਤ ਹੋਏ ਤੇ ਕਿਹਾ 'ਤੁਸੀਂ ਤਾਂ ਜਾਨਵਰਾਂ ਨੂੰ ਵੀ ਇਨਸਾਨ ਬਣਾ ਦਿੱਤਾ ਹੈ।"

5 ਤੋਂ 11 ਅਪ੍ਰੈਲ ਸੰਨ 2004 ਵਿਚ ਸਵਾਮੀ ਰਾਮਦੇਵ ਨੇ ਲੁਧਿਆਣਾ ਵਿਖੇ ਯੋਗ ਕੈਂਪ ਲਗਾਇਆ। 5 ਅਪ੍ਰੈਲ ਨੂੰ ਯੋਗੀ ਜੀ ਸ੍ਰੀ ਭੈਣੀ ਸਾਹਿਬ ਪਹੁੰਚੇ। ਉਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਬਾਰੇ ਸੁਣਿਆ ਹੋਇਆ ਸੀ ਕਿ ਇਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗਊਆਂ ਨਾਲ ਪ੍ਰੇਮ ਕਰਦੇ ਹਨ ਅਤੇ ਗਊਸ਼ਾਲਾ ਵਿਚ ਚੰਗੀ ਨਸਲ ਦੀਆਂ ਗਊਆਂ ਰਖਦੇ ਹਨ। ਸੋ ਸੁਆਮੀ ਜੀ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਤੇ ਗਊਆਂ ਵੇਖਣ ਅਚਾਨਕ ਆ ਗਏ। ਅਸੀਂ ਉਹਨਾਂ ਨੂੰ ਸ੍ਰੀ ਸਤਿਗੁਰੂ ਜੀ ਕੋਲ ਲੈ ਗਏ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਅਤੇ ਗਊਸ਼ਾਲਾ ਵਿਖੇ ਗਊਆਂ ਵੇਖ ਕੇ ਸੁਆਮੀ ਜੀ ਬਹੁਤ ਖੁਸ਼ ਹੋਏ।

7 ਅਪ੍ਰੈਲ 2004 ਨੂੰ ਸੁਆਮੀ ਰਾਮਦੇਵ ਨੇ ਸ੍ਰੀ ਭੈਣੀ ਸਾਹਿਬ ਵਿਖੇ ਪ੍ਰਤਾਪ ਮੰਦਰ ਵਿਚ ਯੋਗ ਦੀ ਕਲਾਸ ਲਗਾਈ। ਇਸ ਮਗਰੋਂ ਉਹਨਾਂ ਸਟੇਜ ਤੋਂ ਆਖਿਆ,

"ਉਹ ਧਰਤੀ ਪਵਿੱਤਰ ਹੁੰਦੀ ਹੈ ਜਿਥੇ ਭਗਵਾਨ ਦੀ ਸ਼ਕਤੀ ਹੁੰਦੀ ਹੈ। ਨਾਮਧਾਰੀਆਂ ਨੇ ਆਪਣੀਆਂ ਕੁਰਬਾਨੀਆਂ ਨਾਲ ਦੇਸ਼ ਦੀ ਸੰਸਕ੍ਰਿਤੀ ਤੇ ਪ੍ਰੰਪਰਾ ਨੂੰ ਬਚਾ ਕੇ ਰਖਿਆ ਹੈ। ਇਥੇ ਗਊਆਂ ਦਾ ਭਾਰਤੀ ਸੰਸਕ੍ਰਿਤੀ ਲਈ ਸ਼ਰਧਾ ਸਨਮਾਨ ਹੈ। ਗਊ ਮਾਤਾ ਲਈ ਅਗਾਧ ਪ੍ਰੇਮ ਹੈ। ਮੈਂ ਗਊਆਂ ਦੀ ਸੇਵਾ ਕਰਦਾ ਰਿਹਾ ਹਾਂ, ਗਹਿਰਾ ਭਾਵ ਹੈ ਗਊਆਂ ਲਈ ਮੇਰੇ ਮਨ ਵਿਚ। ਜਦੋਂ ਇਥੋਂ ਬਾਰੇ ਪਤਾ ਲੱਗਾ ਤਾਂ ਮੈਂ ਬਿਨਾਂ ਕਿਸੇ ਪ੍ਰੋਗਰਾਮ ਦੇ ਇਥੇ ਅਚਾਨਕ ਆ ਗਿਆ।"

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਤੰਜਲੀ ਯੋਗ ਪੀਠ ਹਰਦੁਆਰ ਵਿਖੇ ਸੁਆਮੀ ਰਾਮਦੇਵ ਦੁਆਰਾ ਬਣਾਈ ਜਾ ਰਹੀ ਗਊਸ਼ਾਲਾ ਲਈ ਸ੍ਰੀ ਭੈਣੀ ਸਾਹਿਬ ਤੋਂ ਗਊਆਂ ਵੱਛੀਆਂ ਭੇਜੀਆਂ।

ਸ. ਪ੍ਰਕਾਸ਼ ਸਿੰਘ ਬਾਦਲ ਨੂੰ ਵੀ ਸਤਿਗੁਰੂ ਜੀ ਵਲੋਂ ਗਊਆਂ ਭੇਜੀਆਂ ਗਈਆਂ ਸਨ।

ਫਿਲਮੀ ਐਕਟਰ ਧਰਮਿੰਦਰ ਨੂੰ ਸੰਨ 2009 ਵਿਚ ਇਕ ਗਾਂ ਤੇ ਇਕ ਵੱਛੀ ਸੱਚੇ ਪਾਤਸ਼ਾਹ ਜੀ ਵਲੋਂ ਦਿੱਤੀ ਗਈ। ਅਜਿਹੀਆਂ ਅਨੇਕ ਮਿਸਾਲਾਂ ਹਨ।

ਸ੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਏਨੀ ਮਸ਼ਹੂਰ ਹੋ ਗਈ ਹੈ ਕਿ ਗੁਜਰਾਤ ਤੋਂ ਇਕ ਸੁਆਮੀ ਜੀ ਦਾ ਫੋਨ ਆਇਆ ਕਿ ਉਨ੍ਹਾਂ ਨੂੰ ਆਪਣੀ ਗਊਸ਼ਾਲਾ ਲਈ ਇਥੋਂ ਗਾਂ ਤੇ ਵੱਛੇ ਵੱਛੀਆਂ ਚਾਹੀਦੀਆਂ ਹਨ। ਉਸ ਨੇ ਹਰਿਆਣਾ ਦੇ ਮੁੱਖ ਮੰਤਰੀ ਤੋਂ ਸਿਫਾਰਸ਼ ਵੀ ਪੁਆਈ। ਸੂਬਾ ਜਗੀਰ ਸਿੰਘ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਤੇ ਗਊਸ਼ਾਲਾ ਵਿਖੇ ਗਊਆਂ ਵੇਖਣ ਕਰੀਬ ਹਰ ਰੋਜ਼ ਹੀ ਧਾਰਮਿਕ ਅਦਾਰਿਆਂ ਦੇ ਪ੍ਰਮੁੱਖ, ਕਈ ਥਾਵਾਂ ਤੋਂ ਸੁਆਮੀ, ਦੇਸ਼ ਵਿਦੇਸ਼ ਦੀਆਂ ਪ੍ਰਮੁੱਖ ਸ਼ਖਸੀਅਤਾਂ ਅਤੇ ਆਮ ਲੋਕ ਆਉਂਦੇ ਰਹਿੰਦੇ ਹਨ।

ਬਹੁਤ ਸਾਰੇ ਲੋਕ ਬੜੀ ਸ਼ਰਧਾ ਨਾਲ ਸ੍ਰੀ ਸਤਿਗੁਰੂ ਜੀ ਨੂੰ ਆਪਣੀ ਗਊ ਜਾਂ ਮੱਝ ਮੱਥਾ ਟੇਕ ਦਿੰਦੇ ਸਨ। ਸ੍ਰੀ ਸਤਿਗੁਰੂ ਜੀ ਵੀ ਅਰਜ਼ ਕਰਨ ਵਾਲਿਆਂ ਤੇ ਲੋੜਵੰਦਾਂ ਨੂੰ ਰਜ਼ਾ ਮੁਤਾਬਿਕ ਗਊਆਂ ਮੱਝਾਂ ਦਾਨ ਕਰ ਦਿੰਦੇ ਸਨ। ਮਹਾਨ ਗਊ ਪਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਗਊ ਪ੍ਰਤੀ ਪ੍ਰੇਮ ਅਥਾਹ ਸੀ।

# ਸਤਿਗੁਰ ਕੀਨੋ ਪਰਉਪਕਾਰ

ਸੂਬਾ ਬਲਵਿੰਦਰ ਸਿੰਘ ਝੱਲ

***ਸੂਬਾ ਬਲਵਿੰਦਰ ਸਿੰਘ ਝੱਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ (ਪੰਜਾਬ) ਰਹਿੰਦੇ ਹਨ। ਉਹ ਸਤਿਗੁਰੂ ਜੀ ਜਾਂ ਮਾਤਾ ਚੰਦ ਕੌਰ ਜੀ ਦੀ ਬਖਸ਼ੀ ਸੇਵਾ ਕਰਦੇ ਹਨ। ਉਹ ਸਿੱਖਾਂ ਦੀਆਂ ਅਰਜ਼ਾਂ ਵੀ ਸਤਿਗੁਰੂ ਜੀ ਨੂੰ ਕਰਵਾਂਦੇ ਹਨ। ਸਤਿਗੁਰੂ ਜੀ ਜਾਂ ਮਾਤਾ ਜੀ ਨਾਲ ਦੌਰਿਆਂ ਤੇ ਵੀ ਜਾਂਦੇ ਰਹੇ ਹਨ। ਸੋ ਸਤਿਗੁਰੂ ਜੀ ਦੇ ਸਿੱਖਾਂ ਤੇ ਕੀਤੇ ਉਪਕਾਰਾਂ ਦੇ ਚਸ਼ਮਦੀਦ ਗਵਾਹ ਹਨ। ਉਨਾਂ ਇਸ ਰਚਨਾ ਵਿਚ ਸਤਿਗੁਰੂ ਜੀ ਦੇ ਪਰਉਪਕਾਰਾਂ ਨੂੰ ਸੁਚੱਜੇ ਢੰਗ ਨਾਲ ਕਲਮਬੰਦ ਕੀਤਾ ਹੈ। -ਸੰਪਾਦਕ***

ਇਹ ਜ਼ਰੂਰੀ ਨਹੀਂ ਕਿ ਕਲਿਜੁਗ ਦੇ ਭੈਅਦਾਇਕ ਸਮੇਂ ਵਿੱਚ ਹੀ ਭੁਲੇ ਭਟਕੇ ਲੋਕਾਂ ਨੂੰ ਸਦ ਮਾਰਗ ਦੇ ਪਾਂਧੀ ਬਨਾਉਣ ਲਈ ਜਾਂ ਦਿਸ਼ਾ ਨਿਰਦੇਸ਼ ਦੇਣ ਲਈ ਕਿਸੇ ਅਜਿਹੇ ਮਾਰਗ ਦਰਸ਼ਕ ਦੀ ਲੋੜ ਪੈਂਦੀ ਹੈ ਜਾਂ ਰਸਤੇ ਦੀ ਦੱਸ ਪਾਉਣ ਵਾਲੇ ਪਰਉਪਕਾਰੀ ਗੁਰੂ ਦੀ ਲੋੜ ਹੁੰਦੀ ਹੈ। ਇਹ ਤਾਂ ਜਦੋਂ ਤੋਂ ਸੰਸਾਰ ਦੀ ਉਤਪਤੀ ਹੋਈ ਹੈ ਭਾਵੇਂ ਸਮਾਂ ਸਤਿਜੁਗ, ਤ੍ਰੇਤਾ ਜਾਂ ਦੁਆਪਰ ਦਾ ਹੋਵੇ ਹਰ ਸਮੇਂ ਸੰਸਾਰ ਦੇ ਲੋਕਾਂ ਨੂੰ ਸੱਚ ਦੇ ਰਸਤੇ ਤੇ ਚੱਲਣ ਦਾ ਉਪਦੇਸ਼ ਦੇਣ ਲਈ ਆਪ ਪ੍ਰਭੂ ਪ੍ਰਮਾਤਮਾ ਨੂੰ ਨਿਰਗੁਣ ਹੁੰਦਿਆਂ ਹੋਇਆਂ ਵੀ ਸਰਗੁਣ ਸਰੂਪ ਧਾਰ ਕੇ ਸੰਸਾਰ ਤੇ ਆਉਣਾ ਪੈਂਦਾ ਹੈ ਅਤੇ ਆਇਆ ਵੀ। ਇਸ ਗੱਲ ਦੀ ਗਵਾਹੀ ਭਾਰਤੀ ਪ੍ਰੰਪਰਾਵਾਂ ਦੇ ਪੁਰਾਤਨ ਵੇਦ, ਪੁਰਾਣ, ਸ਼ਾਸਤਰ ਅਤੇ ਧਾਰਮਿਕ ਗ੍ਰੰਥ ਵੀ ਭਰਦੇ ਹਨ। ਸਤਿਜੁਗ ਵਿਚ ਬਾਵਨ ਰੂਪੀ ਅਵਤਾਰ, ਤ੍ਰੇਤੇ ਵਿਚ ਭਗਵਾਨ ਰਾਮ ਚੰਦਰ ਅਤੇ ਦੁਆਪਰ ਵਿਚ ਭਗਵਾਨ ਕ੍ਰਿਸ਼ਨ ਦਾ ਇਸ ਸੰਸਾਰ ਤੇ ਆਉਣਾ ਤੇ ਪਰਉਪਕਾਰ ਕਰਨਾ ਇਤਿਹਾਸਕ ਸਚਾਈ ਹੈ। ਕਲਜੁਗ ਦੇ ਸਮੇਂ ਇਸੇ ਮਰਯਾਦਾ ਨੂੰ ਸਾਕਾਰ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਧਾਰਨਾ ਅਤੇ ਆਪਣੇ ਉਪਦੇਸ਼ ਨੂੰ ਲਾਗੂ ਕਰਵਾਉਣ ਲਈ ਆਪਣੇ ਹੀ ਸਥਾਨ ਤੇ ਭਾਈ ਲਹਿਣੇ ਨੂੰ ਸਥਾਪਿਤ ਕਰਕੇ ਲਹਿਣੇ ਤੋਂ ਅੰਗਦ ਕਰਨਾ ਇਸ ਪੰਕਤੀ ਨੂੰ ਮੂਰਤੀਮਾਨ ਕਰਦਾ ਹੈ। ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਚਲਿਤ ਗੁਰ ਮਰਯਾਦਾ ਅਨੁਸਾਰ ਸਮੇਂ ਸਮੇਂ ਸਤਿਗੁਰ ਸਾਹਿਬਾਨ ਨੇ ਕਲਜੁਗੀ ਜੀਆਂ ਦੇ ਉਧਾਰ ਲਈ ਪਰਉਪਕਾਰ ਕੀਤੇ। ਸਤੰਬਰ 1959 ਈ. ਵਿਚ ਇਸ ਰਾਜ ਯੋਗ ਗੱਦੀ ਤੇ ਸੁਭਾਇਮਾਨ ਹੋਣ ਦੇ ਬਾਅਦ ਜੋ ਪਰਉਪਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮੁੱਚੀ ਮਾਨਵਤਾ ਲਈ ਕੀਤੇ ਉਹਨਾਂ ਨੂੰ ਸ਼ਬਦਾਂ ਵਿਚ ਵਰਨਣ ਕਰਨਾ ਜਾਂ ਬਿਆਨ ਕਰਨਾ ਸੂਰਜ ਨੂੰ ਦੀਵਾ ਦਿਖਾਉਣ ਵਾਲੀ ਗੱਲ ਆਖੀ ਜਾ ਸਕਦੀ ਹੈ। ਇਸ ਤਰ੍ਹਾਂ ਜਾਪਦਾ ਹੈ ਜਿਵੇਂ ਉਹਨਾਂ ਦੇ ਵਿਸ਼ਾਲ ਹਿਰਦੇ ਦੀ ਸਮੁੰਦਰ ਨਾਲ ਤੁਲਨਾ ਕਰਨ ਸਮੇਂ ਸਮੁੰਦਰ ਇਕ ਛੋਟੀ ਜਿਹੀ ਖਾਈ ਨਜ਼ਰ ਆਉਂਦਾ ਹੈ। ਇਤਨੇ ਵਿਸ਼ਾਲ ਹਿਰਦੇ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਰਚਨਾ - ਸੁਖ ਦੁਖ ਜਿਹ ਪਰਸੇ ਨਹੀ ਲੋਭ ਮੋਹ ਅਭਿਮਾਨ, ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤ ਭਗਵਾਨ।। ਗੁਰਬਾਣੀ ਆਸ਼ੇ ਅਨੁਸਾਰ ਐਸੀ ਹੀ ਭਗਵਾਨ ਦੀ ਮੂਰਤ ਸਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ। ਜਿਨ੍ਹਾਂ ਨੇ ਕੇਵਲ ਨਾਮਧਾਰੀ ਪੰਥ ਲਈ ਹੀ ਨਹੀਂ ਸਗੋਂ ਸਮੁੱਚੀ ਮਾਨਵਤਾ ਲਈ ਪਰਉਪਕਾਰ ਕੀਤੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਦਰੀ ਨਦਿਰ ਨਿਹਾਲ ਕਰਨ ਵਾਲੀ ਦ੍ਰਿਸ਼ਟੀ ਜਿਸ ਸਥਾਨ ਜਾਂ ਮਨੁੱਖ ਤੇ ਪਈ ਉਸ ਦੀ ਕਾਇਆ ਹੀ ਪਲਟ ਕੇ ਰੱਖ ਦਿੱਤੀ। ਪੱਥਰ ਵਰਗੇ ਸਖ਼ਤ ਕਠੋਰ ਹਿਰਦਿਆਂ ਨੂੰ ਪਿਘਲਾ ਕਿ ਮੋਮ ਵਰਗਾ ਨਰਮ ਕਰਨਾ ਅਤੇ ਬੰਜਰ ਭੂਮੀ ਵਰਗੇ ਮਨਾਂ ਵਿਚ ਨਿਮਰਤਾ ਦਾ ਬੀਜ, ਬੀਜ ਦੇਣ ਵਾਲੀ ਨਦਰ ਸੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ। ਆਪਣੇ ਗੁਰੂ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਰ ਹੁਕਮ ਨੂੰ ਖਿੜੇ ਮੱਥੇ ਪਰਵਾਨ ਕਰਕੇ ਉਹਨਾਂ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣਾ ਸਾਰਾ ਜੀਵਨ ਹੀ ਨਾਮਧਾਰੀ ਪੰਥ ਦੇ ਲੇਖੇ ਲਾ ਦਿੱਤਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਸਮੇਂ ਨਾਮਧਾਰੀ ਪੰਥ ਦੀ ਬੇੜੀ ਸਮੁੰਦਰ ਦੇ ਅਜਿਹੇ ਜਵਾਹਰਭਾਟੇ ਵਿੱਚ ਫਸੀ ਹੋਈ ਸੀ ਜਿਸ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਰਗੇ ਪਰਉਪਕਾਰੀ ਮਲਾਹ ਦੀ ਸਖਤ ਜ਼ਰੂਰਤ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਥੋੜ੍ਹੇ ਹੀ ਸਮੇਂ ਵਿੱਚ ਸਹਿਨਸ਼ੀਲਤਾ, ਨਿਮਰਤਾ ਅਤੇ ਪਿਆਰ ਦੇ ਅਜਿਹੇ ਚੱਪੂਆਂ ਨਾਲ ਬੇੜੀ ਨੂੰ ਆਪਣੇ ਹੱਥਾਂ ਵਿੱਚ ਸੁਰੱਖਿਅਤ ਕਰ ਲਿਆ।

ਜੇਕਰ ਸ੍ਰੀ ਜੀਵਨ ਨਗਰ ਇਲਾਕੇ ਦੀ ਗੱਲ ਕੀਤੀ ਜਾਵੇ ਤਾਂ ਸਭ ਤੋਂ ਪਹਿਲਾਂ ਆਪਣੇ ਪਿਤਾ ਗੁਰੂ ਵੱਲੋਂ ਆਰੰਭੇ ਗੁਰੂ ਹਰੀ ਸਿੰਘ ਮਹਾਂਵਿਦਿਆਲੇ ਦੇ ਵਿਸਥਾਰ ਕਰਕੇ ਇਕ ਕਾਲਜ ਦਾ ਰੂਪ ਦੇ ਦੇਣਾ ਇਲਾਕੇ ਦੀ ਨੌਜਵਾਨ ਪੀੜ੍ਹੀ ਨੂੰ ਸਮੇਂ ਦਾ ਹਾਣੀ ਬਣਾਉਣ ਲਈ ਕੀਤਾ ਇਕ ਬਹੁਤ ਵੱਡਾ ਪਰਉਪਕਾਰ ਸੀ। ਫਿਰ ਲੜਕੀਆਂ ਲਈ ਪਿੰਡ ਸੰਤ ਨਗਰ ਵਿਚ ਇਕ ਵੱਖਰਾ ਸਕੂਲ ਸਥਾਪਿਤ ਕਰਨਾ ਇਕ ਸ਼ਲਾਘਾ ਯੋਗ ਕਾਰਜ ਸੀ। ਇਲਾਕੇ ਦੀ ਹਰ ਤਰ੍ਹਾਂ ਦੀ ਬੇਹਤਰੀ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਰੁਝੇਵਿਆਂ ਵਿਚੋਂ ਉਚੇਚਾ ਸਮਾਂ ਦਿੱਤਾ। ਮਸਤਾਨਗੜ੍ਹ ਦੀ ਬੇਅਬਾਦ ਅਤੇ ਟਿੱਬੇ ਦੀ ਰੇਤਲੀ ਭੂਮੀ ਨੂੰ ਆਬਾਦ ਕਰਕੇ ਵਾਹੀ ਅਤੇ ਖੇਤੀ ਯੋਗ ਬਣਾਉਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋ ਢੰਗ ਅਪਣਾਇਆ ਉਸ ਨੂੰ ਕਿਸੇ ਕਰਾਮਾਤ ਤੋਂ ਘਟ ਨਹੀਂ ਆਖਿਆ ਜਾ ਸਕਦਾ।

ਮਾਂ ਬੋਲੀ ਪੰਜਾਬੀ ਲਈ ਕੀਤੇ ਪਰਉਪਕਾਰਾਂ ਦੀ ਜੇ ਗੱਲ ਕਰਨ ਲੱਗੀਏ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਜਾਬੀ ਭਾਸ਼ਾ ਦੇ ਮਾਨ ਸਨਮਾਨ ਲਈ ਅਣਮੁੱਲਾ ਯੋਗਦਾਨ ਇਸ ਖੇਤਰ ਵਿਚ ਪਾਇਆ ਹੈ। ਪੰਜਾਬੀ ਸਾਹਿਤ ਸਭਾਵਾਂ ਨੂੰ ਉਤਸ਼ਾਹਿਤ ਕਰਨ ਲਈ ਆਪਣੇ ਕੋਲੋਂ ਖੇਚਲ ਖਰਚਾ ਝੱਲ ਕੇ ਲਿਖਾਰੀਆਂ ਨੂੰ ਲਿਖਣ ਵੱਲ ਤੋਰੀ ਰੱਖਿਆ। ਦੇਸ਼ ਵਿਦੇਸ਼ ਵਿਚ ਵਿਸ਼ਵ ਪੰਜਾਬੀ ਕਾਨਫਰੰਸਾਂ ਕਰਵਾਉਣ ਦਾ ਮਹਾਨ ਕਾਰਜ ਕੀਤਾ ਤਾਂ ਇਹ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿੱਸੇ ਹੀ ਆਇਆ ਕਿ ਪੰਜਾਬੀ ਦੇ ਨਾਮਵਰ ਲਿਖਾਰੀਆਂ ਦੇ ਹਵਾਈ ਸਫ਼ਰ ਤੱਕ ਦਾ ਖਰਚਾ ਵੀ ਆਪਣੇ ਖਜ਼ਾਨੇ ਵਿਚੋਂ ਹੀ ਕੀਤਾ। ਪੰਜਾਬੀ ਸਾਹਿਤ ਜਗਤ ਦੇ ਬਾਬਾ ਬੋਹੜ ਦੇ ਨਾਮ ਨਾਲ ਜਾਣੇ ਜਾਂਦੇ ਪ੍ਰਸਿੱਧ ਵਿਦਵਾਨ ਸੰਤ ਸਿੰਘ ਸੇਖੋਂ ਵਰਗੀਆਂ ਅਨੇਕ ਹੀ ਅਜਿਹੀਆਂ ਸ਼ਖਸੀਅਤਾਂ ਹਨ ਜਿਹਨਾਂ ਦੀ ਬੁਢਾਪੇ ਸਮੇਂ ਆਪਣਾ ਜੀਵਨ ਬਸਰ ਕਰ ਰਹੇ ਸਨ ਮਹਾਨ ਵਿਦਵਾਨ ਪ੍ਰੋਫੈਸਰ ਕਿਰਪਾਲ ਸਿੰਘ ਕਸੇਲ ਆਖਦੇ ਹਨ ਕਿ ਜੋ ਕਿਰਪਾ ਮੇਰੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੀ ਹੈ ਇਹ ਜੀਵਨ ਅੱਜ ਉਹਨਾਂ ਦੀ ਬਦੌਲਤ ਹੀ ਹੈ ਨਹੀਂ ਤਾਂ ਹਮ ਰੁਲਤੇ ਫਿਰਤੇ ਕੋਈ ਬਾਤ ਨਾ ਪੂਛਤਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਗੱਦੀ ਤੇ ਸੁਭਾਏਮਾਨ ਹੋਣ ਤੋਂ ਪਹਿਲਾਂ ਨਾਮਧਾਰੀ ਪੰਥ ਦੀਆਂ ਜਿੰਨੀਆਂ ਵੀ ਇਤਿਹਾਸਕ ਥਾਵਾਂ ਹਨ ਉਹ ਨਾਮਧਾਰੀ ਪੰਥ ਕੋਲ ਨਹੀਂ ਸਨ। ਸਭ ਤੋਂ ਅਹਿਮ ਅਤੇ ਮਹੱਤਵਪੂਰਨ ਅਸਥਾਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਅਸਥਾਨ ਰਾਈਆਂ ਦਾ ਉਹ ਘਰ (ਡੇਰਾ) ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ 3 ਫਰਵਰੀ 1816 ਈ. ਨੂੰ ਹੋਇਆ ਸੀ। ਇਸ ਪ੍ਰਕਾਸ਼ ਅਥਾਨ ਦੀ ਪ੍ਰਾਪਤੀ ਲਈ ਕੀਤੇ ਸਾਰੇ ਯਤਨ ਨਾ-ਕਾਮਯਾਬ ਹੋਏ ਤਾਂ ਸਮਾਂ ਆਉਣ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੀ ਬਿਨਾਂ ਕਿਸੇ ਵਾਦ ਵਿਵਾਦ ਤੋਂ ਇਹ ਮਹੱਤਵਪੂਰਨ ਅਤੇ ਇਤਿਹਾਸਿਕ ਅਸਥਾਨ ਨਾਮਧਾਰੀ ਪੰਥ ਦੀ ਝੋਲੀ ਵਿਚ ਪਾਇਆ ਜਿਸ ਸੁਹਿਰਦਤਾ, ਸੰਜਮ ਅਤੇ ਧੀਰਜ ਨਾਲ ਇਹ ਇਤਹਾਸਕ ਕਾਰਜ ਨੇਪਰੇ ਚੜ੍ਹਿਆ ਇਸ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਅਤੇ

ਪਰਉਕਪਾਰ ਹੀ ਆਖਿਆ ਜਾ ਸਕਦਾ ਹੈ। ਇਸ ਤੋਂ ਹਟਕੇ ਬਹੁਤ ਹੀ ਜ਼ਰੂਰੀ ਸਨ ਨਾਮਧਾਰੀ ਇਤਿਹਾਸ ਨਾਲ ਸੰਬਧਿਤ ਉਹ ਥਾਵਾਂ ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਰਜੀਵੜੇ ਸਿੱਖਾਂ ਨੇ ਗਊ ਗਰੀਬ ਦੀ ਰੱਖਿਆ ਅਤੇ ਦੇਸ਼ ਦੀ ਆਜ਼ਾਦੀ ਦੀ ਪ੍ਰਾਪਤੀ ਲਈ ਆਪਣਾ ਖੂਨ ਡੋਲ੍ਹਿਆ ਸੀ। ਜਿਵੇਂ ਅੰਮ੍ਰਿਤਸਰ, ਰਾਏਕੋਟ, ਲੁਧਿਆਣਾ ਅਤੇ ਮਲੇਰਕੋਟਲਾ। ਸਮੇਂ ਸਮੇਂ ਭਾਰਤ ਅਤੇ ਪੰਜਾਬ ਦੀਆਂ ਸਰਕਾਰਾਂ ਨਾਲ ਤਾਲਮੇਲ ਪੈਦਾ ਕਰਕੇ ਇਹਨਾਂ ਸ਼ਹੀਦੀ ਅਸਥਾਨਾਂ ਲਈ ਥਾਂ ਪ੍ਰਾਪਤੀ ਕੀਤੀ। ਜਿੱਥੇ ਅੱਜ ਅਸੀਂ ਆਜ਼ਾਦਾਨਾ ਤੌਰ ਤੇ ਸ਼ਹੀਦੀ ਸਮਾਗਮ ਕਰ ਸਕਦੇ ਹਾਂ। ਇਹਨਾਂ ਸ਼ਹੀਦੀ ਅਸਥਾਨਾਂ ਤੇ ਸ਼ਹੀਦਾਂ ਦੀ ਯਾਦ ਵਿਚ ਸ਼ਾਨਦਾਰ ਸ਼ਹੀਦੀ ਯਾਦਗਾਰਾਂ ਦੀ ਉਸਾਰੀ ਲਈ ਕੋਈ ਕਸਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਾਕੀ ਨਹੀਂ ਛੱਡੀ। ਜਿੱਥੇ ਸ਼ਹੀਦਾਂ ਦੀ ਯਾਦ ਵਿਚ ਹੋਣ ਵਾਲੇ ਸਮਾਗਮਾਂ ਸਮੇਂ ਸੰਗਤ ਸ਼ਹੀਦਾਂ ਨੂੰ ਸ਼ਰਧਾ ਸੁਮਨ ਭੇਟ ਕਰਦੀ ਹੈ ਉਥੇ ਸਾਧ ਸੰਗਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਉਪਕਾਰਾਂ ਨੂੰ ਵੀ ਸਿਜਦਾ ਕਰਦੀ ਹੈ।

ਗਊ ਰੱਖਿਆ ਅਤੇ ਗਊਆਂ ਦੀ ਸੰਭਾਲ ਦਾ ਕਾਰਜ ਇਕ ਵੱਖਰਾ ਵਿਸ਼ਾ ਹੈ। ਜਿਸ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਕੀਤੇ ਵਿਸ਼ੇਸ਼ ਉਪਰਾਲਿਆਂ ਸਦਕਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਹੈਦਰਾਬਾਦ ਵਿਖੇ ਹੋਏ ਇਕ ਵਿਸ਼ਾਲ ਸਮਾਗਮ ਸਮੇਂ 1965 ਈ. ਵਿਚ ਗੋਪਾਲ ਰਤਨ ਸਨਮਾਨ ਭੇਂਟ ਕੀਤਾ ਗਿਆ ਸੀ। ਜ਼ਿਆਦਾ ਵਿਸਥਾਰ ਵਿਚ ਨਾਂ ਜਾਂਦਿਆ ਹੋਇਆਂ ਇਹ ਦੱਸਣਾ ਜ਼ਰੂਰੀ ਹੈ ਕਿ ਭਾਰਤ ਦੇ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਲਈ ਅਦੁੱਤੀ ਦੇਣ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਿੱਤੀ ਹੈ ਉਸ ਲਈ ਸਮੁੱਚਾ ਸਿੱਖ ਜਗਤ ਇਸ ਪਰਉਪਕਾਰ ਸਦਕਾ ਆਪ ਜੀ ਦਾ ਹਮੇਸ਼ਾਂ ਰਿਣੀ ਰਹੇਗਾ। ਅੱਜ ਭਾਰਤ ਤੋਂ ਬਾਹਰ ਵਿਦੇਸ਼ਾਂ ਵਿਚ ਵੀ ਨਾਮਧਾਰੀ ਨੌਜਵਾਨ ਗੁਰਬਾਣੀ ਦਾ ਕੀਰਤਨ ਤੰਤੀ ਸਾਜਾਂ ਨਾਲ ਪ੍ਰੰਪਰਾਗਤ ਸ਼ੈਲੀ ਵਿਚ ਕਰਦੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਵਿਸ਼ਵ ਸ਼ਾਂਤੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਪਵਿੱਤਰ ਗੁਰਬਾਣੀ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਅਖੰਡ ਪਾਠ, ਸਧਾਰਨ ਪਾਠ, ਹਵਨ ਯੱਗ, ਵਰਨੀਆਂ ਅਤੇ ਜੱਪ ਪ੍ਰਯੋਗ ਦੀ ਗੱਲ ਨਾ ਕੀਤੀ ਜਾਵੇ ਤਾਂ ਸਭ ਕੁਝ ਅਧੂਰਾ ਜਾਪਦਾ ਹੈ। ਕੋਈ ਸਮਾਂ ਸੀ ਜਦੋਂ ਨਾਮ ਸਿਮਰਨ, ਜਪ ਪ੍ਰਯੋਗ ਸ੍ਰੀ ਭੈਣੀ ਸਾਹਿਬ ਤੱਕ ਹੀ ਸੀਮਿਤ ਸੀ ਪ੍ਰੰਤੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਦਇਆ ਦ੍ਰਿਸ਼ਟੀ ਨਾਲ ਵੱਖ ਵੱਖ ਇਲਾਕਿਆਂ ਵਿਚ ਸੰਗਤ ਨੂੰ ਪ੍ਰੇਰ ਕੇ ਸ਼ਹਿਰਾਂ ਤੋਂ ਪਿੰਡਾਂ ਤੱਕ ਫੇਰ ਪਿੰਡਾਂ ਤੋਂ ਮਹੱਲਿਆਂ ਤੱਕ ਨਾਮ ਸਿਮਰਨ, ਜਪ ਪ੍ਰਯੋਗ ਨੂੰ ਹਰ ਨਾਮਧਾਰੀ ਘਰ ਤੱਕ ਪਹੁੰਚਾ ਦਿੱਤਾ। ਇਤਿਹਾਸ ਦੇ ਪੰਨੇ ਕਿਤੇ ਵੀ ਇਸ ਗੱਲ ਦੀ ਗਵਾਹੀ ਨਹੀਂ ਭਰਦੇ ਕਿ ਜਿੰਨਾਂ ਨਾਂਮ ਸਿਮਰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਾਰਜ ਕਾਲ ਵਿਚ ਹੋਇਆ ਹੈ ਉਤਨਾ ਇਸ ਤੋਂ ਪਹਿਲਾਂ ਕਦੀ ਹੋਇਆ ਹੋਵੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕੀਤੇ ਇਸ ਪਰਉਪਕਾਰ ਉਤੇ ਹਮੇਸ਼ਾਂ ਨਾਮਧਾਰੀ ਪੰਥ ਨੂੰ ਮਾਣ ਰਹੇਗਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕੀਤੇ ਪਰਉਪਕਾਰਾਂ ਦਾ ਦਾਇਰਾ ਬੜਾ ਵਿਸ਼ਾਲ ਹੈ। ਜਿਸ ਨੂੰ ਕੁਝ ਸਤਰਾਂ ਵਿਚ ਬਿਆਨ ਕਰਨਾ ਅਸੰਭਵ ਹੈ। ਉਹਨਾਂ ਨੂੰ ਯਾਦ ਕਰਦਿਆਂ ਉਹਨਾਂ ਦੀ ਪਵਿੱਤਰ ਯਾਦ ਵਿਚ ਸਾਡਾ ਸਿਰ ਆਪ ਮੁਹਾਰੇ ਝੁਕ ਜਾਂਦਾ ਹੈ। ਪਰਉਪਕਾਰਾਂ ਸਿਰ ਉਪਕਾਰ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮੁੱਚੇ ਨਾਮਧਾਰੀ ਪੰਥ ਤੇ ਕੀਤਾ ਹੈ ਉਹ ਹੈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਰਖ ਕਸਵੱਟੀ ਉਤੇ ਹਰ ਵਾਰ ਖਰੇ ਉਤਰੇ ਉਸ ਹੀਰੇ ਦੇ ਸੀਸ ਤੇ ਆਪਣਾ ਪਾਵਨ ਅਤੇ ਪਵਿੱਤਰ ਕਰ ਕਮਲਾਂ ਨਾਲ ਇਕ ਫੁੱਲਾਂ ਦਾ ਮਹਿਕ ਭਰਿਆ ਗੁਲਦਸਤਾ ਦਸਤਾਰ ਉਤੇ ਸਜਾ ਦਿੱਤਾ ਹੈ ਅਤੇ ਸਮੁੱਚੀ ਨਾਮਧਾਰੀ ਪੰਥ ਦੀ ਵਾਗਡੋਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਕਰ ਕਮਲਾਂ ਵਿਚ ਸੌਂਪ ਦਿੱਤੀ ਹੈ। ਆਪਣੇ ਹੀ ਅਸਥਾਨ ਤੇ ਆਪਣਾ ਹੀ ਰੂਪ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੂੰ ਬਖਸ਼ ਕੇ ਗੁਰਗੱਦੀ ਤੇ ਸੁਭਾਇਮਾਨ ਕਰ ਦਿੱਤਾ ਹੈ। ਇਸ ਕਰਕੇ ਸਮੁੱਚਾ ਨਾਮਧਾਰੀ ਪੰਥ ਰਹਿੰਦੀ ਦੁਨੀਆਂ ਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਕੀਤੇ ਇਸ ਪਰਉਪਕਾਰ ਨੂੰ ਸਿਰ ਝੁਕਾਉਂਦਾ ਰਹੇਗਾ।



ਸ੍ਰੀ ਹਜ਼ੂਰ ਸਾਹਿਬ (ਨੰਦੇੜ) ਵਿਖੇ ਸ੍ਰੀ ਸਤਿਗੁਰੂ ਜੀ ਦਾ ਸਨਮਾਨ ਕਰਦੇ ਹੋਏ ਸਿੰਘ ਸਾਹਿਬ ਜਥੇਦਾਰ ਜੋਗਿੰਦਰ ਸਿੰਘ ਮੋਨੀ ਅਤੇ ਨਾਲ ਹਨ ਵਰਤਮਾਨ ਸਤਿਗੁਰੂ ਉਦੈ ਸਿੰਘ, ਸੰਤ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਆਦਿ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਖਾਲਸਾ ਤ੍ਰੈ ਸ਼ਤਾਬਦੀ ਦਿਵਸ ਮੌਕੇ ਤਖਤ ਕੇਸਗੜ੍ਹ ਹੋਏ ਸਨਮਾਨ ਸਮੇਂ ਹਾਜ਼ਰ
ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ, ਸੰਤ ਸੁਰਿੰਦਰ ਸਿੰਘ ਮਨਚੰਦਾ ਅਤੇ ਸ. ਹਰਵਿੰਦਰ ਸਿੰਘ ਹੰਸਪਾਲ।

ਦੁਰਗਿਆਣਾ ਮੰਦਰ, ਅੰਮ੍ਰਿਤਸਰ ਦੀ ਕਾਰ ਸੇਵਾ ਸਮੇਂ ਸ੍ਰੀ ਸਤਿਗੁਰੂ ਜੀ।

ਦੁਰਗਿਆਣਾ ਮੰਦਰ, ਅੰਮ੍ਰਿਤਸਰ ਦੀ ਕਾਰ ਸੇਵਾ ਸਮੇਂ ਸ੍ਰੀ ਸਤਿਗੁਰੂ ਜੀ ਦੇ ਸਤਿਕਾਰ ਦਾ ਦ੍ਰਿਸ਼।



ਦੁਰਗਿਆਣਾ ਮੰਦਰ ਵਿਖੇ ਕਾਰ ਸੇਵਾ ਆਰੰਭ ਕਰਨ ਸਮੇਂ ਕਹੀ ਨਾਲ ਟੱਪ ਲਾਉਂਦੇ ਸ੍ਰੀ ਸਤਿਗੁਰੂ ਜੀ।



ਸਵਾਮੀ ਨਰਾਇਣ ਮੰਦਰ ਨੀਸਡੈਨ (ਇੰਗਲੈਂਡ) ਦੇ ਪ੍ਰਵੇਸ਼ ਦੁਆਰ ਉੱਤੇ ਸ੍ਰੀ ਸਤਿਗੁਰੂ ਜੀ ਨਾਲ ਮੰਦਰ ਦੇ ਮੁਖੀ ਸਵਾਮੀ ਆਤਮ ਸਰੂਪ ਜੀ ਅਤੇ ਸਾਧ ਸੰਗਤ।

ਮਹਾਰਾਜ ਕਿਰਪਾਲ ਸਿੰਘ ਦਿੱਲੀ ਵਿਖੇ 1966 ਦੇ ਹੋਲੇ ਮਹੱਲੇ ਸਮੇਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਪਣੇ ਵਿਚਾਰ ਪੇਸ਼ ਕਰਦੇ ਹੋਏ।
ਨਾਲ ਹਨ ਸਵਾਮੀ ਗੰਗੇਸ਼ਵਰਾ ਨੰਦ ਅਤੇ ਸਾਧ ਸੰਗਤ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਧਰਮ ਗੁਰੂਆਂ ਨਾਲ, ਵਿਸ਼ਵ ਧਰਮ ਸੰਮੇਲਨ ਸਮੇਂ।



ਬਾਬਾ ਸਰਬਜੋਤ ਸਿੰਘ ਬੇਦੀ ਤੇ ਬਖਸ਼ਸ਼।



ਇੱਕ ਧਾਰਮਿਕ ਸਮਾਗਮ ਵਿਚ ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਸੁਣ ਰਹੇ ਸਿੰਘ ਸਾਹਿਬ ਹਰਭਜਨ ਸਿੰਘ ਯੋਗੀ, ਜਥੇਦਾਰ ਗੁਰਚਰਨ ਸਿੰਘ ਟੌਹੜਾ ਆਦਿ।



ਸ੍ਰੀ ਸਤਿਗੁਰੂ ਜੀ ਤੋਂ ਬਖਸ਼ਿਸ਼ ਪ੍ਰਾਪਤ ਕਰਦੇ ਮਿਲਟਰੀ ਸਵਾਮੀ ਜੀ।




ਬੰਕੋਕ ਵਿਖੇ ਵਿਸ਼ਵ ਸ਼ਾਕਾਹਾਰੀ ਸਮਾਗਮ ਸਮੇਂ ਸ੍ਰੀ ਸਤਿਗੁਰੂ ਜੀ।



ਬਰਮਿੰਘਮ ਯੂ. ਕੇ. ਵਿਖੇ ਸ੍ਰੀ ਸਤਿਗੁਰੂ ਜੀ ਸੰਤ ਨਾਹਰ ਸਿੰਘ ਸਨੇਰਾਂ ਵਾਲਿਆਂ ਨੂੰ ਮਾਨ ਬਖਸ਼ਦੇ ਹੋਏ।



ਬੰਕੋਕ ਵਿਖੇ ਸੰਤ ਪ੍ਰਿਥੀਪਾਲ ਸਿੰਘ ਨਾਲ ਮੰਤਰੀ ਥਾਈਲੈਂਡ ਅਤੇ ਓਹਨਾਂ ਦੀ ਧਰਮ ਪਤਨੀ ਨੇ ਗਰੀਬ ਨਿਵਾਜ ਜੀ ਪਾਸੋਂ ਆਸ਼ੀਰਵਾਦ ਪ੍ਰਾਪਤ ਕੀਤਾ।



ਸ੍ਰੀ ਸਤਿਗੁਰੂ ਜੀ ਨੇ ਪਤਵੰਤੇ ਸਜਨਾਂ ਤੇ ਬਖਸ਼ਸ਼ ਕੀਤੀ।



ਸ੍ਰੀ ਐਮ ਐਲ ਸਾਹੀ ਮੰਤਰੀ ਭਾਰਤ ਸਰਕਾਰ ਨੇ ਗਰੀਬ ਨਿਵਾਜ ਜੀ ਪਾਸੋਂ ਨਾਮਧਾਰੀ ਮਰਿਯਾਦਾ ਦੇ ਚਿੰਨ ਪ੍ਰਾਪਤ ਕੀਤੇ।

ਨਿਊਯਾਰਕ ਵਿਖੇ ਧਰਮ ਗੁਰੂਆਂ ਨਾਲ ਸ੍ਰੀ ਸਤਿਗੁਰੂ ਜੀ।

ਸਤਿਗੁਰੂ ਬਾਲਕ ਸਿੰਘ ਜੀ ਦੀ ਅੰਸ ਬੰਸ ਵਿਚੋਂ ਸਾਹਿਬ ਸੇਵਾ ਰਾਮ ਜੀ ਸ੍ਰੀ ਸਤਿਗੁਰੂ ਜੀ ਪਾਸੋਂ ਖੁਸ਼ੀਆਂ ਲੈਂਦੇ ਹੋਏ।



ਨਿਊਯਾਰਕ ਧਾਰਮਿਕ ਸੱਜਨਾਂ ਨੂੰ ਆਪਣੀਆਂ ਭੁਜਾਵਾਂ ਵਿਚ ਲੈਂਦੇ ਸ੍ਰੀ ਸਤਿਗੁਰੂ ਜੀ।




ਆਚਾਰੀਆ ਮੁਨੀਂ ਸੁਸ਼ੀਲ ਕੁਮਾਰ ਦੀ ਯਾਦ ਵਿਚ ਆਯੋਜਿਤ ਚੇਤਨਾ ਦਿਵਸ ਸਮੇਂ ਸ੍ਰੀ ਸਤਿਗੁਰੂ ਜੀ ਪ੍ਰਵਚਨ ਕਰ ਰਹੇ ਹਨ।



ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਸੰਤ ਵਰਿਆਮ ਸਿੰਘ ਰਤਵਾੜਾ ਸਾਹਿਬ ਵਾਲੇ।

ਸ੍ਰੀ ਸਤਿਗੁਰੂ ਜੀ ਤੋਂ ਮਾਣ ਸਨਮਾਨ ਪ੍ਰਾਪਤ ਕਰਦੇ ਪ੍ਰਸੰਨ ਮੁਦਰਾ ਵਿਚ ਸੰਤ ਲਖਬੀਰ ਸਿੰਘ ਰਤਵਾੜਾ ਸਾਹਿਬ ਵਾਲੇ।
ਨਾਲ ਬੈਠੇ ਹਨ ਸੰਤ ਜਗਤਾਰ ਸਿੰਘ ਅਤੇ ਸੇਵਕ ਰਸ਼ਪਾਲ ਸਿੰਘ।

ਸ੍ਰੀ ਸਤਿਗੁਰੂ ਜੀ ਪ੍ਰਤੀ ਸਤਿਕਾਰ ਭੇਟ ਕਰਦੇ ਸ੍ਰੀ ਅਸ਼ੋਕ ਸਿੰਗਲ ਨਾਲ ਖੜ੍ਹੇ ਹਨ ਸ. ਹਰਵਿੰਦਰ ਸਿੰਘ ਹੰਸਪਾਲ, ਸੂਬਾ ਸਤਨਾਮ ਸਿੰਘ ਅਤੇ ਸੇਵਕ ਰਸ਼ਪਾਲ ਸਿੰਘ।

ਸ੍ਰੀ ਸਤਿਗੁਰੂ ਜੀ ਗੁਰਦੁਆਰਾ ਤਾਲਸਰ, ਆਗਰਾ ਵਿਖੇ ਸੰਤ ਨਿਰੰਜਨ ਸਿੰਘ ਅਤੇ ਸੰਤ ਪ੍ਰੀਤਮ ਸਿੰਘ ਹੁਰਾਂ ਨਾਲ।

ਹਵਾਈ ਜਹਾਜ ਦੇ ਸਫਰ ਦੌਰਾਨ ਸ੍ਰੀ ਸਤਿਗੁਰੂ ਜੀ ਨਾਲ ਨਾਨਕਸਰ ਵਾਲੇ ਸੰਤ ਸਾਧੂ ਸਿੰਘ ਅਤੇ ਸੰਤ ਲੱਖਾ ਸਿੰਘ।

ਸਾਵਣ ਕਿਰਪਾਲ ਰੁਹਾਨੀ ਮਿਸ਼ਨ ਦੇ ਮਨੁਖੀ ਏਕਤਾ ਲਈ ਕੀਤੇ ਸਮਾਗਮ ਵਿਚ ਸ੍ਰੀ ਸਤਿਗੁਰੂ ਜੀ ਦੇ ਪਵਿਤਰ ਬਚਨ ਸੁਣਦੇ ਹੋਏ ਸਟੇਜ ਤੇ ਸੁਭਾਇਮਾਨ ਮਹਾਰਾਜ ਰਜਿੰਦਰ ਸਿੰਘ ਅਤੇ ਹੋਰ ਧਾਰਮਿਕ ਆਗੂ।



ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਰਾਗੀ ਗੁਰਚਰਨ ਸਿੰਘ ਕੰਵਲ।



ਸ੍ਰੀ ਸਤਿਗੁਰੂ ਜੀ ਨਾਲ ਮਨੀਕਰਨ ਵਿਖੇ ਸਵਾਮੀ ਨਰਾਇਣ ਹਰੀ ਜੀ।



ਸ੍ਰੀ ਸਤਿਗੁਰੂ ਜੀ ਨਾਲ ਬਚਨ ਬਿਲਾਸ ਕਰਦੇ ਮਹਾਰਾਜ ਰਜਿੰਦਰ ਸਿੰਘ ਅਤੇ ਡਾ. ਸਾਧਵੀ ਸਾਧਨਾ ਜੈਨ।

ਰਾਮ ਮੰਦਰ (ਸ੍ਰੀ ਭੈਣੀ ਸਾਹਿਬ) ਦੇ ਦੁਆਰ ਖੋਹਲਣ ਦਾ ਉਦਘਾਟਨ ਕਰਦੇ ਸ੍ਰੀ ਸਤਿਗੁਰੂ ਜੀ, ਪਿਛੇ ਖੜੇ ਹਨ ਸੰਤ ਜਗਤਾਰ ਸਿੰਘ, ਮਾਤਾ ਚੰਦ ਕੌਰ, ਬੀਬਾ ਸਾਹਿਬ ਕੌਰ, ਬੀਬੀ ਗੁਰਸ਼ਰਨ ਕੌਰ ਅਤੇ ਸੇਵਕ ਰਸ਼ਪਾਲ ਸਿੰਘ।




ਸ੍ਰੀ ਸਤਿਗੁਰੂ ਜੀ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਵਿਚ ਸ੍ਰੀ ਬਿਰਜੂ ਮਹਾਰਾਜ ਦੇ ਕੱਥਕ ਨ੍ਰਿਤ ਦਾ ਆਨੰਦ ਮਾਣਦੇ ਹੋਏ।

ਸ੍ਰੀ ਸਤਿਗੁਰੂ ਜੀ ਦਿਲਰੁਬਾ ਦੀਆਂ ਤਰਬਾਂ ਛੇੜਦੇ ਹੋਏ ਨਾਲ ਬੈਠੇ ਹਨ ਪ੍ਰੱਸਿਧ ਤਬਲਾ ਵਾਦਕ ਸੰਤ ਖਜਾਨ ਸਿੰਘ, ਸ. ਸੁਰਜੀਤ ਸਿੰਘ, ਸ. ਖੜਕ ਸਿੰਘ ਭਮਰਾ ਆਦਿ।

ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਉਸਤਾਦ ਇਸਰਤ ਖਾਨ ਸਾਹਿਬ ਨਾਲ ਮਹਾਰਾਜ ਬੀਰ ਸਿੰਘ ਅਤੇ ਸੰਤ ਅਵਤਾਰ ਸਿੰਘ।




ਟਰੇਡਰਜ਼ ਬੈਂਕ ਦੇ ਗੋਲਡਨ ਜੁਬਲੀ ਸਮਾਗਮ ਵਿਚ ਸ੍ਰੀ ਸਤਿਗੁਰੂ ਜੀ ਨਾਲ ਪਰਮ ਸਤਿਕਾਰ ਯੋਗ ਸ੍ਰੀ ਪ੍ਰਣਬ ਮੁਖਰਜੀ (ਵਰਤਮਾਨ ਰਾਸ਼ਟਰਪਤੀ ਭਾਰਤ)।

ਸ੍ਰੀ ਸਤਿਗੁਰੂ ਜੀ ਪ੍ਰਤੀ ਸਤਿਕਾਰ ਪ੍ਰਗਟ ਕਰਦੇ ਡਾ. ਮਨਮੋਹਨ ਸਿੰਘ (ਪ੍ਰਧਾਨ ਮੰਤਰੀ ਭਾਰਤ) ਅਤੇ ਕਾਮਰੇਡ ਜਗਜੀਤ ਸਿੰਘ ਆਨੰਦ।

ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦਾ ਨੀਹ ਪੱਥਰ ਰੱਖਣ ਸਮੇਂ ਅਰਦਾਸ ਵਿਚ ਹਾਜ਼ਰ ਸ੍ਰੀ ਸਤਿਗੁਰੂ ਜੀ ਨਾਲ ਸ. ਪ੍ਰਕਾਸ਼ ਸਿੰਘ ਬਾਦਲ, ਸ਼੍ਰੀ ਲਾਲ ਕ੍ਰਿਸ਼ਨ ਅਡਵਾਨੀ (ਡਿਪਟੀ ਪ੍ਰਧਾਨ ਮੰਤਰੀ ਭਾਰਤ), ਸ਼੍ਰੀ ਫਾਰੂਖ ਅਬਦੁਲਾ (ਮੁੱਖ ਮੰਤਰੀ ਜੰਮੂ ਕਸ਼ਮੀਰ) ਆਦਿ।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਲਾ ਮਹੱਲਾ ਗੋਲਾ ਗੋਕਰਨ ਨਾਥ ਵਿਖੇ ਮਹਾਰਾਜ ਬੀਰ ਸਿੰਘ, ਸ਼੍ਰੀ ਰਾਜੀਵ ਗਾਂਧੀ, ਗਿਆਨੀ ਜੈਲ ਸਿੰਘ ਆਪਣੇ ਵਿਚਾਰ ਪੇਸ਼ ਕਰ ਰਹੇ ਹਨ।



ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ. ਸੁਖਬੀਰ ਸਿੰਘ ਬਾਦਲ।




ਪੰਜਾਬੀ ਭਵਨ ਲੁਧਿਆਣਾ ਵਿਚ ਸਿਲਵਰ ਜੁਬਲੀ ਸਮਾਗਮ ਸਮੇਂ ਸ੍ਰੀ ਸਤਿਗੁਰੂ ਜੀ ਨਾਲ ਸ. ਸੰਤ ਸਿੰਘ ਸੇਖੋਂ, ਬੀਬੀ ਪ੍ਰਭਜੋਤ ਕੌਰ, ਸ. ਬੇਅੰਤ ਸਿੰਘ, ਡਾ. ਮਨਮੋਹਨ ਸਿੰਘ, ਸ. ਪਿਆਰਾ ਸਿੰਘ ਦਾਤਾ, ਨਾਟਕਕਾਰ ਗੁਰਚਰਨ ਸਿੰਘ ਜਸੂਜਾ, ਲੇਖਕ ਕਿਰਪਾਲ ਸਿੰਘ ਕਸੇਲ ਆਦਿ।



ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ
ਸ. ਬਲਵੰਤ ਸਿੰਘ ਰਾਮੂਵਾਲੀਆ,
ਸ਼੍ਰੀ ਮਾਧਵ ਰਾਓ ਸਿੰਧੀਆ,
ਸ਼੍ਰੀ ਜਗਦੀਸ਼ ਟਾਈਟਲਰ ਆਦਿ।

ਸ. ਬੇਅੰਤ ਸਿੰਘ ਸ੍ਰੀ ਸਤਿਗੁਰੂ ਜੀ ਕੋਲੋਂ ਪ੍ਰਸ਼ਾਦ ਪ੍ਰਾਪਤ ਕਰ ਕੇ ਆਪਣੇ ਧੰਨ ਭਾਗ ਸਮਝ ਰਹੇ ਹਨ।



ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ ਅਤੇ
ਸ਼੍ਰੀ ਸੰਜੇ ਗਾਂਧੀ ਪ੍ਰਸੰਨ ਮੁਦਰਾ ਵਿਚ।

ਸ੍ਰੀ ਸਤਿਗੁਰੂ ਜੀ ਗਿਆਨੀ ਜੈਲ ਸਿੰਘ ਨਾਲ ਬਚਨ ਬਿਲਾਸ ਕਰ ਰਹੇ ਹਨ।

ਮਲੇਰਕੋਟਲੇ ਦੇ ਸਲਾਨਾ ਸ਼ਹੀਦੀ ਸਮਾਗਮ ਵਿਚ ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਆਪਣੇ ਵਿਚਾਰ ਪੇਸ਼ ਕਰ ਰਹੇ ਹਨ ਸ੍ਰੀ ਹਰਨਾਮ ਦਾਸ ਜੋਹਰ ਮੰਤਰੀ ਪੰਜਾਬ ਸਰਕਾਰ ਨਾਲ ਬੈਠੇ ਹਨ ਸ. ਮਹਿੰਦਰ ਸਿੰਘ ਗਿੱਲ ਸਾਬਕਾ ਪ੍ਰਧਾਨ ਪੰਜਾਬ ਸਰਕਾਰ।



ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਡਾ. ਚਮਲਾਂਗ ਅਤੇ ਸ਼੍ਰੀ ਚੰਦਰਾ ਸਵਾਮੀ ਬੈਂਕੋਕ ਵਿਖੇ।



ਸ੍ਰੀ ਸਤਿਗੁਰੂ ਜੀ ਥਾਈਲੈਂਡ ਦੇ ਸਤਿਕਾਰਯੋਗ ਬਾਦਸ਼ਾਹ ਨਾਲ।



ਸ੍ਰੀ ਸਤਿਗੁਰੂ ਜੀ ਪ੍ਰਤੀ ਸਤਿਕਾਰ ਭੇਟ ਕਰਦੇ ਡਾ. ਐਲ. ਐਮ. ਸਿੰਘਵੀ (High Commissioner)




ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸਮੇਲਨ ਵਿਚ ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ ਸੁਣਦੇ ਸ੍ਰੀ ਫਖਰੂਦੀਨ ਅਲੀ ਅਹਿਮਦ (ਰਾਸ਼ਟਰਪਤੀ ਭਾਰਤ ਸਰਕਾਰ)।

ਭਾਰਤ ਦੇ ਉਪ-ਰਾਸ਼ਟਰਪਤੀ ਡਾ. ਸ਼ੰਕਰ ਦਿਆਲ ਸ਼ਰਮਾ ਨੇ ਸ੍ਰੀ ਸਤਿਗੁਰੂ ਜੀ ਤੋਂ ਨਾਮਧਾਰੀ ਪੁਸਤਕਾਂ ਦਾ ਸੈੱਟ ਪ੍ਰਾਪਤ ਕੀਤਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦ੍ਰਿਸ਼ਟੀ ਨਾਲ ਆਨੰਦਿਤ ਸਤਿਗੁਰੂ ਉਦੈ ਸਿੰਘ ਜੀ। ਨਾਲ ਹਨ ਸੇਵਕ ਰਸ਼ਪਾਲ ਸਿੰਘ।



ਸ੍ਰੀ ਸਤਿਗੁਰੂ ਜੀ ਦਾ ਸਤਿਕਾਰ ਕਰਦੇ ਯੂ. ਕੇ. ਦੇ ਪਤਵੰਤੇ ਮੈਂਬਰ।



ਸ੍ਰੀ ਸਤਿਗੁਰੂ ਜੀ ਦਾ ਸਤਿਕਾਰ ਕਰਦੇ ਮੇਅਰ ਯੂ. ਕੇ. ਵਿਖੇ।

ਸ੍ਰੀ ਸਤਿਗੁਰੂ ਜੀ ਨੂੰ ਹਾਰ ਪਾ ਕੇ ਖੁਸ਼ੀਆਂ ਪ੍ਰਾਪਤ ਕਰਦੇ ਸ. ਜਸਪਾਲ ਸਿੰਘ ਭਮਰਾ ਸਾਊਥਾਲ ਯੂ. ਕੇ.।

ਕੀਨੀਆ ਵਿਖੇ ਸ੍ਰੀ ਸਤਿਗੁਰੂ ਜੀ ਦਾ ਸਤਿਕਾਰ, ਨਾਲ ਖੜ੍ਹੇ ਹਨ ਸੰਤ ਵਾਸਦੇਵ ਸਿੰਘ ਭਮਰਾ।



ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰਦੇ ਯੂ. ਕੇ. ਦੇ ਪਤਵੰਤੇ ਸਿੱਖ।



ਸ. ਅਮਰਜੀਤ ਸਿੰਘ ਮੇਅਰ (ਈਸਟ ਹੈਮ ਯੂ. ਕੇ.) ਨੇ ਸ੍ਰੀ ਸਤਿਗੁਰੂ ਜੀ ਤੋਂ ਖੁਸ਼ੀਆਂ ਪ੍ਰਾਪਤ ਕੀਤੀਆ।

ਸ੍ਰੀ ਸਤਿਗੁਰੂ ਜੀ ਕਿਨੀਆ ਦੇ ਖੇਤੀ ਬਾੜੀ ਮੰਤਰੀ ਸ਼੍ਰੀ ਚਾਰਲਸ ਜੌਂਜੋ ਨੂੰ ਖੁਸ਼ੀਆਂ ਪ੍ਰਦਾਨ ਕਰ ਰਹੇ ਹਨ।

ਸ੍ਰੀ ਸਤਿਗੁਰੂ ਜੀ ਅਤੇ ਮਹਾਰਾਜ ਜੀ ਦਾ 1961 ਦੌਰੇ ਦੌਰਾਨ ਕਿਨੀਆ ਦੇ ਮੰਤਰੀ ਰਾਹੀਂ ਸੁਆਗਤ ਸਤਿਕਾਰ।

ਮਸਾਈਮਾਰਾ ਨੈਸ਼ਨਲ ਪਾਰਕ ਵਿਚ ਸ੍ਰੀ ਸਤਿਗੁਰੂ ਜੀ ਤੋਂ ਪ੍ਰਸ਼ਾਦ ਪ੍ਰਾਪਤ ਕਰ ਕੀਨੀਆ ਦੇ ਪ੍ਰਸੰਨ ਚਿੱਤ ਬੱਚੇ।

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਸਤਿਜੁਗ ਦੇ ਪਰਚੇ ਨੂੰ ਗਹੁ ਨਾਲ ਵਾਚ ਰਹੇ ਹਨ।

ਸ੍ਰੀ ਸਤਿਗੁਰੂ ਜੀ ਨੂੰ ਰਾਈਆਂ ਸ੍ਰੀ ਭੈਣੀ ਸਾਹਿਬ ਵਿਖੇ ਸਨਮਾਨ ਭੇਟ ਕਰਨ ਆਏ ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਯ ਦੇ ਪ੍ਰੋਫੈਸਰ।

ਸ੍ਰੀ ਸਤਿਗੁਰੂ ਜੀ ਨਾਲ ਪੰਜਾਬੀ ਲੇਖਕਾਂ ਦੀ ਯਾਦਗਾਰੀ ਤਸਵੀਰ।




ਇਹ ਵੀ ਇਕ ਰੰਗ ਹੈ ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਦਾ।

ਸ੍ਰੀ ਸਤਿਗੁਰੂ ਜੀ ਨਾਲ ਫੁੱਲ ਬੂਟੇ ਵੀ ਗੱਲਾਂ ਕਰਨਾ ਲੋਚਦੇ ਸਨ, ਪਿਛੇ ਖੜ੍ਹੇ ਹਨ ਸਤਿਗੁਰੂ ਉਦੈ ਸਿੰਘ ਜੀ ਅਤੇ ਸੰਤ ਪ੍ਰੀਤਮ ਸਿੰਘ ਪੰਛੀ।





ਸੇਵਾ ਭਾਂਡੇ ਸੁਕ-ਮਾਂਜ ਕਰਨ ਦੀ।

ਕਹੀ ਵਾਹ ਕੇ ਥਾਂ ਸਵਾਰਨ ਦੀ ਅਗਵਾਈ।



ਸ੍ਰੀ ਸਤਿਗੁਰੂ ਜੀ ਅਤੇ ਮਹਾਰਾਜ ਜੀ ਸੰਗਤ ਨੂੰ ਖੁਸ਼ੀਆਂ ਬਖਸ਼ਦੇ ਹੋਏ।



ਮੇਰੀ ਨਮਸਕਾਰ ਸ੍ਰੀ ਸਤਿਗੁਰੂ ਜੀ ਭੁੱਲਾਂ ਬਖਸ਼ਿਓ- ਦਲੀਪ ਸਿੰਘ।



ਸ੍ਰੀ ਸਤਿਗੁਰੂ ਜੀ ਸਦਾ ਬਖਸ਼ਿਸ਼ਾਂ ਦਾ ਮੀਂਹ ਵਰਸਾਉਣਾ - ਅਜੀਤ ਸਿੰਘ ਨਾਮਧਾਰੀ।

ਸ੍ਰੀ ਸਤਿਗੁਰੂ ਜੀ ਦੇ ਨਕਸ਼ੇ ਕਦਮ ਤੇ ਚਲਦੇ ਹੋਏ ਸ੍ਰੀ (ਸਤਿਗੁਰੂ) ਉਦੈ ਸਿੰਘ ਜੀ ਅਤੇ ਹੋਰ ਸਿੱਖ ਸੇਵਕ।

ਸ੍ਰੀ ਸਤਿਗੁਰੂ ਜੀ ਨੂੰ ਹਾਰ ਭੇਟ ਕਰ ਕੇ ਸਤਿਕਾਰ ਕਰਨ ਦੀਆਂ ਖੁਸ਼ੀਆਂ ਲੈ ਰਹੀ ਨਾਮਧਾਰੀ ਸੰਗਤ ਅਤੇ ਸ੍ਰੀ ਸਤਿਗੁਰੂ ਜੀ ਦੇ ਪਿਛੇ ਉਹਨਾਂ ਦੇ ਹੀ ਪ੍ਰੋਗਰਾਮਾਂ ਨੂੰ ਅੱਗੇ ਲੈ ਜਾਣ ਲਈ ਦ੍ਰਿੜ੍ਹ ਸੰਕਲਪ ਸਤਿਗੁਰੂ ਊਦੈ ਸਿੰਘ।

ਸ੍ਰੀ ਸਤਿਗੁਰੂ ਜੀ ਦਿੱਲੀ ਦੇ ਹੋਲੇ ਮਹੱਲੇ ਸਮੇਂ ਤਿਆਰ ਕੀਤਾ ਵਿਸ਼ੇਸ਼ ਸੋਵੀਨਰ ਰਲੀਜ਼ ਕਰਨ ਦੀ ਕਿਰਪਾ ਕਰ ਰਹੇ ਹਨ।

1981 ਵਿਚ ਵਿਗਿਆਨ ਭਵਨ ਦਿੱਲੀ ਵਿਖੇ ਹਾਜ਼ਰ ਦੇਸ਼ ਵਿਦੇਸ਼ ਤੋਂ ਆਈ ਨਾਮਧਾਰੀ ਸੰਗਤ।



ਹਵਾਈ ਸਫਰ ਦੌਰਾਨ ਸ੍ਰੀ ਸਤਿਗੁਰੂ ਜੀ ਤੋਂ ਬਖਸ਼ਿਸ਼ਾਂ ਪ੍ਰਾਪਤ ਕਰਦੇ ਫਿਲਮ ਕਲਾਕਾਰ ਸ਼੍ਰੀ ਰਣਧੀਰ ਕਪੂਰ।



ਇਕ ਬਿਰਧ ਬੀਬੀ ਦੀ ਅਰਜੋਈ ਸੁਣਦੇ ਹੋਏ ਸ੍ਰੀ ਸਤਿਗੁਰੂ ਜੀ।





ਸ੍ਰੀ ਸਤਿਗੁਰੂ ਜੀ ਦੀ ਬਿਰਧਾਂ ਤੇ ਕਿਰਪਾ।

ਸ੍ਰੀ ਸਤਿਗੁਰੂ ਜੀ ਇਸ ਚੋਗ ਦਾ ਵੱਖਰਾ ਹੀ ਆਨੰਦ ਹੈ ਜੀ।

ਇੰਜ ਮੈ ਵੀ ਸ੍ਰੀ ਸਤਿਗੁਰੂ ਜੀ ਦੇ ਬਚਨ ਸੁਣੇ ਹੁਣ ਪੈਲਾਂ ਪਾਵਾਂਗਾ ਜੀ।



ਸ੍ਰੀ ਸਤਿਗੁਰੂ ਜੀ ਦੇ ਕਰ ਕਮਲਾਂ ਦੀ ਛੋਹ ਪ੍ਰਾਪਤ
ਮੈਂ ਕਿੰਨੀ ਭਾਗਾਂ ਵਾਲੀ ਹਾਂ ਜੀ।



ਸ੍ਰੀ ਸਤਿਗੁਰੂ ਜੀ ਇਕ ਵੱਛੀ ਨੂੰ ਪਿਆਰਦੇ ਹੋਏ,
ਨਾਲ ਹਨ ਪ੍ਰਧਾਨ ਮੰਤਰੀ ਇੰਦਰਾ ਗਾਂਧੀ।



ਸ੍ਰੀ ਸਤਿਗੁਰੂ ਜੀ ਇਕ ਘੋੜੇ ਨੂੰ ਨਿਹਾਰਦੇ ਹੋਏ।



ਸੱਚੇ ਪਾਤਸ਼ਾਹ ਜੀ ਮੇਰੀ ਵੀ ਤਸਵੀਰ ਅਮਰ ਕਰੋ ਜੀ।

ਜੇਤੂ ਨਾਮਧਾਰੀ ਹਾਕੀ ਟੀਮ ਸ੍ਰੀ ਸਤਿਗੁਰੂ ਉਦੈ ਸਿੰਘ ਨਾਲ ਪ੍ਰਸੰਨ ਮੁਦਰਾ ਵਿਚ, ਨਾਲ ਹਨ ਕਪਤਾਨ ਦੀਦਾਰ ਸਿੰਘ (Olympian)।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਵਰਤਮਾਨ ਸਤਿਗੁਰੂ ਉਦੈ ਸਿੰਘ ਨਾਲ ਹਨ ਹਾਕੀ ਕਪਤਾਨ ਸ. ਪ੍ਰਗਟ ਸਿੰਘ ਅਤੇ ਵਿਖਿਆਤ ਖਿਡਾਰੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰ ਸੇਵਕਾਂ ਪਾਸੋਂ ਸਤਿਗੁਰੂ ਉਦੈ ਸਿੰਘ ਜੀ ਨੇ ਬੜੇ ਸਤਿਕਾਰ ਸਹਿਤ ਪ੍ਰਵਾਨ ਕੀਤੀ।



ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰ ਭੇਂਟ ਕਰਨ ਉਪਰੰਤ ਸਾਰੇ
ਸੇਵਕਾਂ ਨੇ ਬਖਸ਼ਸ਼ ਮੰਗੀ। ਸੇਵਕ ਰਸ਼ਪਾਲ ਸਿੰਘ ਨੇ ਸ਼ਰਧਾ ਸੁਮਨ ਭੇਂਟ ਕੀਤੇ।



ਦਸਤਾਰ ਸੱਜਾਉਣ ਉਪਰੰਤ ਸਤਿਗੁਰੂ ਉਦੈ ਸਿੰਘ ਜੀ ਨੇ
ਪਰਮ ਪੂਜਯ ਮਾਤਾ ਚੰਦ ਕੌਰ ਜੀ ਤੋਂ ਆਸ਼ੀਰਵਾਦ ਪ੍ਰਾਪਤ ਕੀਤਾ।



ਪੰਥਕ ਜ਼ਿੰਮੇਵਾਰੀਆਂ ਦੀ ਪ੍ਰਤੀਕ-ਦਸਤਾਰ ਸੱਜਾਉਣ ਉਪਰੰਤ
ਸਤਿਗੁਰੂ ਉਦੈ ਸਿੰਘ ਜੀ ਨੇ ਖਲੋਕੇ ਸਾਧ-ਸੰਗਤ ਨੂੰ ਦਰਸ਼ਨ ਦਿੱਤੇ।

# ਮਹਾਨ ਧਾਰਮਿਕ ਸ਼ਖਸੀਅਤ ਸਤਿਗੁਰੂ ਜਗਜੀਤ ਸਿੰਘ ਜੀ

*ਸੁਰਜੀਤ ਸਿੰਘ ਜੋਬਨ*

**ਸੁਰਜੀਤ ਸਿੰਘ ਜੋਬਨ ਪੰਜਾਬੀ ਤੇ ਹਿੰਦੀ ਦੇ ਪੱਤਰਕਾਰ ਤੇ ਲੇਖਕ ਹਨ। ਉਹ ਰਾਜਨੀਤਕ ਤੌਰ ਤੇ ਵੀ ਸਰਗਰਮ ਹਨ। ਉਹਨਾਂ ਦਾ ਘਰ ਦਿੱਲੀ ਹੈ। ਸੋ ਇਥੇ ਕਈ ਵਾਰ ਉਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸਨ ਪਰਸਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਉਹ ਉਹਨਾਂ ਦੀ ਰੂਹਾਨੀਅਤ ਪ੍ਰਤੀ ਵੀ ਨਤਮਸਤਕ ਹਨ। ਇਸ ਲੇਖ ਵਿਚ ਜੋਬਨ ਹੁਰਾਂ ਨੇ ਸਤਿਗੁਰੂ ਜੀ ਦੇ ਜੀਵਨ ਦੇ ਧਾਰਮਿਕ ਪੱਖ ਨੂੰ ਉਜਾਗਰ ਕੀਤਾ ਹੈ। – ਸੰਪਾਦਕ**

ਅੱਜ ਦੇਹ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਸਾਡੇ ਨਾਲੋਂ ਅਲੱਗ ਹੋ ਗਏ ਹਨ ਪਰ ਆਪ ਜੀ ਦਾ ਅਹਿਸਾਸ, ਆਪ ਜੀ ਦੀ ਪ੍ਰੇਰਨਾ ਅਤੇ ਮਿਕਨਾਤੀਸੀ ਵਿਅਕਤਿਤਵ ਸਾਨੂੰ ਹਮੇਸ਼ਾਂ ਹੀ ਪ੍ਰੇਰਨਾ ਦਿੰਦਾ ਰਹੇਗਾ। ਭਾਰਤ ਦੇ ਪੂਰੇ ਅਧਿਆਤਮਕ ਜਗਤ ਵਿਚ ਅੱਜ ਇਕ ਖਾਲੀਪਨ ਜਿਹਾ ਜਾਪਦਾ ਹੈ। ਸਤਿਗੁਰੂ ਜੀ ਨੇ ਬੜੀ ਕੜਿਆਈ ਨਾਲ ਸਿਖੀ ਅਸੂਲਾਂ ਤੇ ਪਹਿਰਾ ਦਿੰਦਿਆਂ ਲੋਕਾਈ ਨੂੰ ਵੀ ਇਹਨਾਂ ਅਸੂਲਾਂ ਨੂੰ ਮੰਨਣ ਲਈ ਪ੍ਰੇਰਿਤ ਕੀਤਾ। ਸਚਾਈ ਤਾਂ ਇਹ ਹੈ ਕਿ ਅੱਜ ਵੀ ਨਾਮਧਾਰੀ ਸਿੱਖ ਪੂਰਾ ਸਿੱਖ ਹੈ, ਪੂਰਾ ਨਿਤਨੇਮੀ ਹੈ ਅਤੇ ਸਤਿਗੁਰੂ ਤੇ ਪੂਰਾ ਵਿਸ਼ਵਾਸ ਰੱਖਦਾ ਹੈ। ਅੱਜ ਜਿਥੇ ਪੰਜਾਬ ਨਸ਼ਿਆਂ ਵਿਚ ਗਲਤਾਨ ਹੋਇਆ ਸਿਖੀ ਅਸੂਲਾਂ ਵਲੋਂ ਬੇਮੁੱਖ ਹੋਇਆ ਸਿਖੀ ਨੂੰ ਸਮੁੰਦਰੋਂ ਪਾਰ ਭੇਜ ਬੈਠਾ ਹੈ। ਕਈ ਨੌਜਵਾਨ ਈਸਾਈਅਤ ਵਲ ਵਧ ਰਹੇ ਹਨ, ਉਥੇ ਸਤਿਗੁਰੂ ਜੀ ਨੇ ਪੂਰੀ ਤਾਕਤ ਨਾਲ ਸਿਖੀ ਅਸੂਲਾਂ ਤੇ ਪਹਿਰਾ ਦਿੱਤਾ। ਆਪ ਜੀ ਦੇ ਆਕਰਸ਼ਕ ਵਿਅਕਤਿਤਵ ਨੇ ਲੋਕਾਈ ਨੂੰ ਆਪਣੇ ਧਰਮ ਅਤੇ ਆਪਣੀ ਭਾਸ਼ਾ ਨਾਲ ਪ੍ਰੇਮ-ਰੱਖਣ ਦੀ ਪ੍ਰੇਰਨਾ ਦਿੱਤੀ।

ਅੱਜ ਵੀ ਸਿੱਖਾਂ ਵਿਚ ਵਿਆਹ ਕਰਨ ਵੇਲੇ ਬਹੁਤ ਅਡੰਬਰ ਕੀਤੇ ਜਾਂਦੇ ਹਨ। ਬਰਾਤ, ਬੈਂਡ ਵਾਜਾ, ਨਾਚ ਗਾਣਾ, ਸ਼ਰਾਬ ਦੀਆਂ ਪਾਰਟੀਆਂ ਸਿੱਖਾਂ ਵਿਚ ਆਮ ਗੱਲ ਹੋ ਗਈ ਹੈ। ਪਰ ਇਸਦੇ ਉਲਟ ਨਾਮਧਾਰੀ ਸਿੱਖਾਂ ਵਿੱਚ ਅੱਜ ਵੀ ਸਾਮੂਹਿਕ ਸਾਦੇ ਵਿਆਹ, ਬਿਨਾਂ ਕਿਸੇ ਅਡੰਬਰ ਅਤੇ ਢੋਲ ਢਮੱਕੇ ਤੋਂ ਕੀਤੇ ਜਾਂਦੇ ਹਨ। ਨਾਮਧਾਰੀ ਸਾਦੇ ਅਤੇ ਸਮੂਹਿਕ ਵਿਆਹਾਂ ਦੀ ਰੀਤ ਤੇ ਅੱਜ ਬਹੁਤ ਸਾਰੀਆਂ ਬਿਰਾਦਰੀਆਂ ਸਮੂਹਿਕ ਵਿਆਹ ਦੀ ਰੀਤ ਤੇ ਚਲ ਰਹੀਆਂ ਹਨ। ਅਸਲ ਵਿਚ ਸਾਦੇ ਅਤੇ ਸਮੂਹਿਕ ਵਿਆਹ ਦੀ ਰੀਤ ਅੱਜ ਦੇ ਸੰਸਾਰ ਵਿਚ ਪ੍ਰੇਰਨਾ ਬਣ ਗਈ ਹੈ। ਸਵੇਰੇ ਅੰਮ੍ਰਿਤ ਵੇਲੇ ਵਿਆਹ ਕਰਨੇ ਅਤੇ ਉਹ ਵੀ ਅਗਨੀ ਦੁਆਲੇ ਫੇਰੇ ਕਰਨੇ ਇਕ ਸਤਯੁਗੀ ਨਜ਼ਾਰਾ ਹੁੰਦਾ ਹੈ।

ਸ੍ਰੀ ਭੈਣੀ ਸਾਹਿਬ ਵਿਚ ਜਪ ਪ੍ਰਯੋਗ ਆਪਣੇ ਆਪ ਵਿਚ ਇਕ ਮਹਾਨ ਅਦੁਤੀ ਧਾਰਮਿਕ ਪ੍ਰੋਗਰਾਮ ਹੁੰਦਾ ਹੈ। ਜਦੋਂ ਸਾਰੀ ਖਲਕਤ ਨੀਂਦ ਦੀ ਖੁਮਾਰੀ ਵਿਚ ਆਰਾਮ ਕਰ ਰਹੀ ਹੁੰਦੀ ਹੈ। ਨਾਮਧਾਰੀ ਸਿੱਖਾਂ ਲਈ ਅੱਧੀ ਰਾਤ ਤੋਂ ਬਾਅਦ ਜਾਗਣ ਦਾ ਵੇਲਾ ਹੁੰਦਾ ਹੈ। ਪੂਰੇ ਨਾਮਧਾਰੀ ਸਿੱਖ ਸਵੇਰੇ ਚਾਰ ਵਜੇ ਧਰਮਸ਼ਾਲਾ ਪਹੁੰਚ ਕੇ ਨਿਤਨੇਮ ਕਰਦੇ ਹਨ। ਸ੍ਰੀ ਭੈਣੀ ਸਾਹਿਬ ਵਿਚ ਇਹਨੀ ਦਿਨੀਂ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਸਵਰਗ ਦੇ ਦੇਵਤੇ ਨਿਤਨੇਮ ਕਰ ਰਹੇ

ਹਨ। ਦੂਸਰੇ ਸ਼ਬਦਾਂ ਵਿਚ ਇਹਨਾਂ ਦਿਨਾਂ ਵਿਚ ਸ੍ਰੀ ਭੈਣੀ ਸਾਹਿਬ ਸਵਰਗ ਦੀ ਤਪੋ ਭੂਮੀ ਬਣ ਜਾਂਦੀ ਹੈ। ਹਰ ਪਾਸੇ ਪਾਠ, ਸਿਮਰਨ ਅਤੇ ਚੰਡੀ ਦੀ ਵਾਰ ਦੇ ਸਵਾ-ਸਵਾ ਲੱਖ ਪਾਠਾਂ ਦੇ ਭੋਗ। ਮੇਰੀ ਜਾਣਕਾਰੀ ਵਿਚ ਸ਼ਾਇਦ ਨਾਮਧਾਰੀ ਪੰਥ ਤੋਂ ਬਿਨਾਂ ਸਿੱਖ ਧਰਮ ਵਿਚ ਚੰਡੀ ਦੀ ਵਾਰ ਦੇ ਇਤਨੇ ਵੱਡੀ ਗਿਣਤੀ ਵਿਚ ਪਾਠ ਨਹੀਂ ਕਰਵਾਏ ਗਏ। ਇਹ ਸਭ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਲਾਸਾਨੀ ਅਧਿਆਤਮਕ ਸ਼ਖਸੀਅਤ ਦੀ ਕਰਾਮਾਤ ਹੀ ਕਹੀ ਤੇ ਲਿਖੀ ਜਾਏਗੀ।

ਅਧਿਆਤਮਕ ਜਗਤ ਵਿਚ ਇਤਨੀ ਉਚੀ ਛੋਹ ਰੱਖਣ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਬਾਣੀ ਦੇ ਪਾਠਾਂ ਦੇ ਲਗਾਤਾਰ ਪ੍ਰਵਾਹ ਚਲਾਏ ਰਖੇ। ਦੇਸ਼ ਦੀ ਹੀ ਨਹੀਂ ਸਗੋਂ ਵਿਦੇਸ਼ਾਂ ਦੀ ਸੰਗਤਾਂ ਨੂੰ ਦੂਸਰੇ ਧਰਮਾਂ ਦੇ ਲੋਕਾਂ ਨੂੰ ਜੋੜਿਆ ਅਤੇ ਬਾਣੀ ਅਤੇ ਬਾਣੇ ਨਾਲ ਪੱਕੀ ਤਰ੍ਹਾਂ ਬੰਨ੍ਹਿਆ। ਪੂਰੀ ਦੁਨੀਆਂ ਵਿਚ ਨਾਮਧਾਰੀ ਬਾਣੇ ਦਾ ਸਤਿਕਾਰ ਵਧਾਇਆ, ਪਹਿਚਾਣ ਨੂੰ ਸਿਰਮੋਰ ਕੀਤਾ। ਸਤਿਗੁਰੂ ਜੀ ਦੀਂ ਇਹ ਸਰਬਪੱਖੀ ਮਹਾਨ ਸ਼ਖਸੀਅਤ ਅਗੇ ਉਹਨਾਂ ਨੂੰ ਨਾ ਮੰਨਣ ਵਾਲੇ ਅਕਾਲੀ ਅਤੇ ਹੋਰ ਧਰਮਾਂ ਦੇ ਲੋਕ ਵੀ ਨਤਮਸਤਕ ਹੁੰਦੇ ਸਨ। ਅਸਲ ਵਿਚ ਸਤਿਗੁਰੂ ਜੀ ਦੀ ਸ਼ਖਸੀਅਤ ਹੀ ਐਸੀ ਸੀ ਕਿ ਜਿਸਨੇ ਵੀ ਉਹਨਾਂ ਦੀ ਇਕ ਝਲਕ ਵੇਖ ਲਈ ਉਹ ਫਿਰ ਉਹਨਾਂ ਵਲ ਖਿਚਿਆ ਚਲਾ ਗਿਆ ਅਤੇ ਸਦਾ ਲਈ ਉਹਨਾਂ ਦਾ ਬਣ ਗਿਆ। ਆਪਣੀ ਰਹਿਨੁਮਾਈ ਵਿਚ ਸ੍ਰੀ ਭੈਣੀ ਸਾਹਿਬ ਨੂੰ ਸੰਸਾਰ ਦਾ ਇਕ ਤੀਰਥ ਬਣਾ ਦਿੱਤਾ।

ਅਧਿਆਤਮਕ ਤੋਂ ਇਲਾਵਾ ਸਤਿਗੁਰੂ ਜੀ ਨੇ ਆਪਣੀ ਨਾਮਧਾਰੀ ਵਿਰਾਸਤ ਇਤਿਹਾਸ ਨੂੰ ਸੰਭਾਲਣ ਵਲ ਪੂਰਾ ਧਿਆਨ ਦਿੱਤਾ। ਨਾਮਧਾਰੀ ਪੰਥ ਦੀਆਂ ਕੁਰਬਾਨੀਆਂ ਤੋਂ ਜਾਣੂੰ ਕਰਵਾਇਆ। ਜੇਹੜੀਆਂ ਸਰਕਾਰੀ ਰਿਕਾਰਡਾਂ ਵਿਚ ਮਿੱਟੀ ਖਾ ਰਹੀਆਂ ਸਨ ਉਹਨਾਂ ਨੂੰ ਖੰਗਾਲ ਕੇ ਬਾਹਰ ਕੱਢ ਕੇ ਪ੍ਰਕਾਸ਼ਿਤ ਕਰਵਾਇਆ। ਸਤਿਗੁਰੂ ਰਾਮ ਸਿੰਘ ਜੀ ਦੇ ਰੰਗੂਨ ਅਤੇ ਮਰਗੋਈ ਤੋਂ ਲਿਖੇ ਬਹੁਮਲੇ ਹੁਕਮਨਾਮਿਆਂ ਨੂੰ ਪ੍ਰਕਾਸ਼ਿਤ ਕਰਵਾ ਕੇ ਸੰਗਤ ਵਿਚ ਲਿਆਂਦਾ ਜਿਸ ਤੋਂ ਇਹ ਪਤਾ ਚਲਦਾ ਹੈ

***ਅਧਿਆਤਮਕ ਜਗਤ ਵਿਚ ਇਤਨੀ ਉਚੀ ਛੋਹ ਰੱਖਣ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਬਾਣੀ ਦੇ ਪਾਠਾਂ ਦੇ ਲਗਾਤਾਰ ਪ੍ਰਵਾਹ ਚਲਾਏ ਰਖੇ। ਦੇਸ਼ ਦੀ ਹੀ ਨਹੀਂ ਸਗੋਂ ਵਿਦੇਸ਼ਾਂ ਦੀ ਸੰਗਤਾਂ ਨੂੰ ਦੂਸਰੇ ਧਰਮਾਂ ਦੇ ਲੋਕਾਂ ਨੂੰ ਜੋੜਿਆ ਅਤੇ ਬਾਣੀ ਅਤੇ ਬਾਣੇ ਨਾਲ ਪੱਕੀ ਤਰ੍ਹਾਂ ਬੰਨ੍ਹਿਆ। ਪੂਰੀ ਦੁਨੀਆਂ ਵਿਚ ਨਾਮਧਾਰੀ ਬਾਣੇ ਦਾ ਸਤਿਕਾਰ ਵਧਾਇਆ, ਪਹਿਚਾਣ ਨੂੰ ਸਿਰਮੋਰ ਕੀਤਾ।***

ਕਿ ਸਤਿਗੁਰੂ ਰਾਮ ਸਿੰਘ ਜੀ ਸੰਗਤ ਨਾਲ ਕਿਤਨਾ ਪਿਆਰ ਸੀ ਅਤੇ ਉਹਨਾਂ ਨੂੰ ਪਿਛਲੇਰੀ ਸੰਗਤ ਦੀ ਕਿਤਨੀ ਚਿੰਤਾ ਸੀ। ਸਾਰੇ ਹੁਕਮਨਾਮਿਆਂ ਨੂੰ ਇਕ ਪੁਸਤਕ ਦੇ ਰੂਪ ਵਿਚ ਛਪਵਾ ਕੇ ਸਤਿਗੁਰੂ ਜੀ ਨੇ ਨਾਮਧਾਰੀ ਸੰਗਤ ਤੇ ਮਹਾਨ ਉਪਕਾਰ ਕੀਤਾ ਹੈ। ਇਸ ਦੇ ਨਾਲ ਹੋਰ ਬਹੁਤ ਸਾਰੇ ਲੇਖਕਾਂ ਨੂੰ ਇਸ ਪਾਸੇ ਇਤਿਹਾਸ ਲਿਖਣ ਬਾਰੇ ਉਤਸ਼ਾਹਿਤ ਵੀ ਕੀਤਾ ਅਤੇ ਸਹਾਇਤਾ ਵੀ ਕੀਤੀ। ਲੇਖਕਾਂ ਨੂੰ ਇੰਜ ਲਗਦਾ ਸੀ ਜਿਵੇਂ ਸਤਿਗੁਰੂ ਜੀ ਉਹਨਾਂ ਦੇ ਸਭ ਤੋਂ ਵੱਡੇ ਮਹਿਬੂਬ ਹਨ ਅਤੇ ਆਪ ਜੀ ਦੀ ਨਿਘੀ ਛਾਂ ਉਹਨਾਂ ਲਈ ਬਹੁਤ ਜ਼ਰੂਰੀ ਸੀ। ਆਪਣੇਪਨ ਦੀ ਇਹ ਸਾਂਝ ਹਰ ਲੇਖਕ ਲਈ ਬਹੁਤ ਜ਼ਰੂਰੀ ਆਕਸੀਜਨ ਦਾ ਕੰਮ ਕਰਦੀ ਹੈ। ਆਪਣੇ ਪਵਿੱਤਰ ਹਥਾਂ ਨਾਲ ਬਹੁਤੇਰੇ ਲੇਖਕਾਂ ਨੂੰ ਸਨਮਾਨਿਤ ਵੀ ਕੀਤਾ ਤੇ ਹੋਰ ਲਿਖਣ ਦੀ ਪ੍ਰੇਰਣਾ ਵੀ ਦਿੱਤੀ। ਅਸਲ ਵਿਚ ਸਤਿਗੁਰੂ ਜੀ ਦਾ ਪ੍ਰਭਾ ਮੰਡਲ ਹੀ ਇਤਨਾ ਵੱਡਾ ਸੀ ਕਿ ਹਰ ਇਕ ਲੇਖਕ ਨਿਜੀ ਅਤੇ ਦਿਲੀ ਤੌਰ ਤੇ ਇਕ ਸਾਤਵਿਕ ਸਾਂਝ ਜਿਹੀ ਮਹਿਸੂਸ ਕਰਦਾ ਸੀ। ਸੱਚ ਗਲ ਤਾਂ ਇਹ ਹੈ ਕਿ ਸਤਿਗੁਰੂ ਜੀ ਹਰ ਇਕ ਦੇ ਇਤਨੇ ਕਰੀਬ ਸਨ ਕਿ ਹਰ ਇਕ ਆਪ ਜੀ ਨੂੰ ਆਪਣੇ ਆਲੇ ਦੁਆਲੇ ਮਹਿਸੂਸ ਕਰਦਾ ਸੀ। ਸਤਿਗੁਰੂ ਜੀ ਦਾ ਪਿਆਰ ਸਰਬ ਸਾਂਝਾ ਅਤੇ ਨਿਖੇੜਵਾਂ ਸੀ। ਸ਼ਾਇਦ ਇਸੇ ਲਈ ਪੰਥ ਇਹ ਨਾਮਧਾਰੀ ਇਤਿਹਾਸ ਨੂੰ ਲੈਕੇ ਬਹੁਤ ਲਿਖਿਆ ਗਿਆ

ਸਮਝਿਆ ਗਿਆ, ਸਮਝਾਇਆ ਗਿਆ।

ਆਜ਼ਾਦੀ ਦੀ ਲੜਾਈ ਵਿਚ ਨਾਮਧਾਰੀ ਸਿਖਾਂ ਨੇ ਸ਼ਹੀਦੀ ਪ੍ਰੰਪਰਾ ਨੂੰ ਇਸ ਤਰ੍ਹਾਂ ਰੌਸ਼ਨ ਕੀਤਾ ਕਿ ਸਜ਼ਾ ਦੇਣ ਵਾਲੇ ਤਾਂ ਸਮੁੰਦਰ ਵਿਚ ਡੁੱਬ ਖੱਪ ਗਏ, ਹਨੇਰੇ ਵਿਚ ਗੁਆਚ ਗਏ। ਪਰ ਸਜ਼ਾ ਪਾਉਣ ਵਾਲੇ ਪੀੜ੍ਹੀਆਂ ਦਰ ਪੀੜ੍ਹੀਆਂ ਪ੍ਰੇਰਣਾ ਦਿੰਦੇ ਰਹਿਣਗੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਥ ਦੀ ਇਹਨਾਂ ਸੂਰਮੇ ਸ਼ਹੀਦਾਂ ਦੀ ਯਾਦ ਨੂੰ ਸਦਾ ਵਾਸਤੇ ਜਿਉਂਦਾ ਰੱਖਣ ਲਈ ਸ਼ਹੀਦੀ ਸਮਾਰਕ ਬਣਾ ਕੇ ਰਹਿੰਦੀ ਦੁਨੀਆਂ ਤਕ ਸ਼ਹੀਦਾਂ ਦੀ ਕੀਰਤੀ ਨੂੰ ਕਾਇਮ ਕੀਤਾ। ਇਹ ਕੰਮ ਕੋਈ ਛੋਟਾ ਕੰਮ ਨਹੀਂ ਸੀ। ਸ਼ਹੀਦੀ ਸਮਾਰਕ ਦੀ ਅਦਭੁਤ ਬਣਤਰ ਇਸ ਤਰ੍ਹਾਂ ਦੀ ਬਣਾਈ ਗਈ ਹੈ ਕਿ ਹਰ ਵੇਖਣ ਵਾਲੇ ਨੂੰ ਇਹ ਅਹਿਸਾਸ ਹੁੰਦਾ ਹੈ ਕਿ ਉਹ ਜਿਸ ਮੁਲਕ ਵਿਚ ਸਾਹ ਲੈ ਰਿਹਾ ਹੈ ਉਸ ਦੀ ਆਜ਼ਾਦੀ ਲਈ ਇਹਨਾਂ ਵੀਰਾਂ ਨੇ ਜਾਨਾਂ ਦੀ ਵੀ ਪਰਵਾਹ ਨਹੀਂ ਕੀਤੀ ਤੇ ਸੂਰਜ ਨਾ ਛੁਪਣ ਦਾ ਦਾਅਵਾ ਕਰਨ ਵਾਲੇ ਅੰਗਰੇਜ਼ੀ ਸਾਮਰਾਜ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ। ਮਲੇਰਕੋਟਲਾ ਦਾ ਇਹ ਸ਼ਹੀਦੀ ਸਮਾਰਕ ਦੁਨੀਆਂ ਵਿਚ ਨਿਵੇਕਲਾ ਅਤੇ ਦਿਲਖਿਚਵਾਂ ਹੈ ਕਿ ਇਥੇ ਬਾਰ ਬਾਰ ਆਕੇ ਮੱਥਾ ਟੇਕਣ ਨੂੰ ਦਿਲ ਕਰਦਾ ਹੈ।

ਅਧਿਆਤਮ ਦੇ ਆਕਾਸ਼ ਨੂੰ ਛੋਹਿਆ ਆਪ ਜੀ ਦਾ ਸਰਬਪੱਖੀ ਵਿਕਤਿਤਵ ਨੂੰ ਸ਼ਬਦਾਂ ਵਿਚ ਬੰਨ੍ਹ ਪਾਣਾ ਬਹੁਤ ਹੀ ਕਠਿਨ ਕੰਮ ਹੈ। ਆਪ ਨੇ ਖੇਡਾਂ ਵਿਚ ਨਾਮਧਾਰੀ ਟੀਮ ਬਣਾ ਕੇ ਮੈਚ ਖਿਡਵਾ ਕੇ ਨਾਮਧਾਰੀ ਪੰਥ ਦਾ ਨਾਂਅ ਉਚਾ ਕੀਤਾ। ਪਸ਼ੂ ਪਾਲਕਾਂ ਵਿਚ ਆਪ ਨੇ ਗਊ ਰੱਖਿਆ ਅਤੇ ਉਸਦੇ ਪਾਲਕ ਵਿਚ ਇਕ ਕੀਰਤੀਮਾਨ ਕਾਇਮ ਕੀਤਾ ਜਿਸ ਤੋਂ ਮੁਲਕ ਦੇ ਪਸ਼ੂ ਪ੍ਰੇਮੀ ਸੇਧ ਲੈਂਦੇ ਸਨ। ਨਸ਼ਿਆਂ ਵਿਚ ਡੁੱਬ ਰਹੇ ਪੰਜਾਬ ਵਿਚ ਨਸ਼ਿਆਂ ਵਿਰੁਧ ਜਾਗਰੂਕਤਾ ਲਿਆਉਣੀ ਆਪਣੇ ਪੰਥ ਵਿਚ ਨਸ਼ਿਆਂ ਦਾ ਪੂਰਨ ਨਿਸ਼ੇਧ ਆਪ ਜੀ ਦੇ ਕਰਿਸ਼ਮਾਈ ਵਿਕਤਿਤਵ ਦੀ ਬਹੁਤ ਹੀ ਵੱਡੀ ਘਾਲਣਾ ਸੀ।

ਆਪ ਜੀ ਦੀ ਮਿੱਠੀ ਯਾਦ ਸਾਨੂੰ ਪਲ ਪਲ ਆਪਣੇ ਅਸੂਲਾਂ ਪ੍ਰਤੀ ਪ੍ਰਤੀਬੱਧਤਾ ਵੱਲ ਧਿਆਨ ਦਿਵਾਂਦੀ ਰਹੇਗੀ ਅਤੇ ਨਾਲ ਹੀ ਆਪ ਪ੍ਰਤੀ ਸ਼ਰਧਾ ਦਾ ਵਾਧਾ ਕਰਦੀ ਰਹੇਗੀ।

# ਸਰਬ ਕਲਾ ਸਮਰਥ ਸਤਿਗੁਰੂ

... (ਬਾਕੀ ਸਫਾ....55 ਦੀ)

ਸਕਦੀ। ਇਕ ਹੋਰ ਵਿਸ਼ੇਸ਼ਤਾ ਇਹ ਹੈ ਕਿ ਉਹ ਅਣਗਿਣਤ ਪਰਉਪਕਾਰ ਕਰਕੇ ਵੀ ਜਤਾਉਂਦਾ ਨਹੀਂ। ਉਹ ਮਨੁੱਖ ਰੂਪ ਵਿਚ ਜ਼ਰੂਰ ਹੁੰਦਾ ਹੈ, ਪਰ ਫਰਮਾਣ ਇਹ ਹੈ ਕਿ ਜਿਸਨੇ ਉਸਨੂੰ ਨਿਰਾ ਮਨੁੱਖ ਸਮਝਿਆ ਉਸ ਦੇ ਪੱਲੇ ਕੁਝ ਨਹੀਂ ਪਿਆ। ਉਸਨੇ ਆਪਣਾ ਜਨਮ ਵਿਅਰਥ ਹੀ ਗੁਆ ਲਿਆ ਹੈ। ਇਹ ਅਹਿਸਾਸ ਸਤਿਗੁਰੂ ਜੀ ਦੀ ਵਿਸ਼ੇਸ਼ ਕਿਰਪਾ ਸਦਕਾ ਹੀ ਹੁੰਦਾ ਹੈ। ਗੁਰਬਾਣੀ ਅਤੇ ਸਿੱਖ ਦਾ ਸਹੀ ਗਿਆਨ ਸਤਿਗੁਰੂ ਦੀ ਕਿਰਪਾ ਨਾਲ ਹੀ ਹੋ ਸਕਦਾ ਹੈ। ਸਤਿਗੁਰੂ ਦੀ ਸਭ ਤੋਂ ਅਮੋਲਕ ਦਾਤ ਅਤੇ ਕਲਜੁਗ ਵਿਚ ਆਧਾਰ ਦਾ ਮਾਧਿਅਮ ਨਾਮ ਹੀ ਹੈ। ਅਕਾਲ ਪੁਰਖ ਨੇ ਇਹ ਖਜ਼ਾਨਾ ਸਿਰਫ ਸਤਿਗੁਰੂ ਦੇ ਅਧਿਕਾਰ ਵਿਚ ਹੀ ਰੱਖਿਆ ਹੈ। ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ ਸਿੱਖ ਨਾਮ ਅਤੇ ਬਾਣੀ ਦੇ ਆਧਾਰ ਤੇ ਹੀ ਨਿਰਭਰ ਹੈ। ਇਹਨਾਂ ਨੂੰ ਵਿਸਾਰਨ ਦੀ ਦੇਰ ਹੈ ਤੇ ਕਲਜੁਗ ਸਾਡੇ ਵਿਚ ਪ੍ਰਵੇਸ਼ ਕਰ ਜਾਂਦਾ ਹੈ ਅਤੇ ਆਪਣੀ ਮਰਜ਼ੀ ਅਨੁਸਾਰ ਕੁਕਰਮ ਕਰਾਉਂਦਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰ ਅਤੇ ਬਖਸ਼ਸ਼ਾਂ ਦਾ ਅੰਤ ਨਹੀਂ ਹੈ। ਹੁਣ ਆਪ ਜੀ ਸਾਥੋਂ ਦੇਹ ਕਰਕੇ ਓਹਲਾ ਕੀਤਾ ਹੈ ਪਰ ਸਤਿਗੁਰੂ ਅਬਿਨਾਸੀ ਹੈ ਉਹਨਾਂ ਦੀ ਯਾਦ ਤੇ ਕਦੇ ਭੁਲ ਨਹੀਂ ਸਕਦੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਕਥਨ ਹੈ- ਸਾਡਾ ਸਤਿਗੁਰੂ ਜਦੋਂ ਦੁਨੀਆਂ ਨਹੀਂ ਸੀ ਉਦੋਂ ਵੀ ਸੀ, ਜਦ ਨਹੀਂ ਹੋਵੇਗੀ ਉਦੋਂ ਵੀ ਹੋਵੇਗਾ, ਹੁਣ ਵੀ ਉਹ ਹੈ, ਹਰ ਵੇਲੇ ਉਹ ਰਹਿੰਦਾ ਹੈ, ਹਰ ਵੇਲੇ ਉਹ ਸਭ ਕੁਝ ਦੇਖਦਾ ਹੈ।

ਗੁਰਬਾਣੀ ਦਾ ਵੀ ਕਥਨ ਹੈ-

***ਸਤਿਗੁਰੁ ਮੇਰਾ ਸਦਾ ਸਦਾ***
***ਨ ਆਵੈ ਨ ਜਾਇ।।***
***ਓਹੁ ਅਬਿਨਾਸੀ ਪੁਰਖੁ ਹੈ***
***ਸਭ ਮਹਿ ਰਹਿਆ ਸਮਾਇ।।***

ਸਤਿਗੁਰੂ ਜੀ ਬਖਸ਼ਸ਼ ਕਰਨ ਆਪਣੇ ਚਰਨਾਂ ਕੰਵਲਾਂ ਨਾਲ ਪਿਆਰ ਅਤੇ ਸਿੱਖੀ ਸਿਦਕ ਬਖਸ਼ਣ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸੰਗੀਤ

*ਹਰਜਿੰਦਰ ਸਿੰਘ ਰਾਗੀ*

***ਹਰਜਿੰਦਰ ਸਿੰਘ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਓਸ ਟਹਿਕਦੇ ਮਹਿਕਦੇ ਸੰਗੀਤ ਬਾਗ ਦਾ ਫੁੱਲ ਹੈ ਜਿਸਨੇ ਆਪ ਜੀ ਦੀ ਨੇੜਤਾ ਦਾ ਨਿੱਘ ਮਾਣਿਆ ਹੈ। ਇਸ ਦੇ ਪਿਤਾ ਸੰਤ ਕਸ਼ਮੀਰ ਸਿੰਘ ਲੰਮੇ ਸਮੇਂ ਤੋਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਬੜੀ ਸ਼ਰਧਾ ਨਾਲ ਸ੍ਰੀ ਭੈਣੀ ਸਾਹਿਬ ਸੇਵਾ ਕਰ ਰਹੇ ਹਨ। ਉਹਨਾਂ ਇਹ ਗੁਣ ਬੱਚਿਆਂ ਵਿਚ ਵੀ ਪ੍ਰਵਾਹਿਤ ਕੀਤਾ ਹੈ। ਇਸ ਲੇਖ ਵਿਚ ਪੇਸ਼ ਕੀਤਾ ਵੇਰਵਾ ਪਾਠਕਾਂ ਨੂੰ ਗੁਰੂ ਨਾਨਕ ਤੋਂ ਲੈ ਕੇ ਚਲੀ ਆ ਰਹੀ ਸ਼ਾਸਤਰੀ ਤੇ ਗੁਰਮਤ ਸੰਗੀਤ ਪ੍ਰੰਪਰਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਹੀ ਨਹੀਂ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਤਕ ਲੈ ਆਉਂਦਾ ਹੈ। ਲੇਖ ਤੱਤਾਂ, ਤੱਥਾਂ ਭਰਪੂਰ ਤੇ ਰੋਚਕ ਹੈ। -ਸੰਪਾਦਕ***

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੰਗੀਤ ਰੂਪੀ ਸ਼ਹਾਨਾ ਵਿਰਸਾ ਆਪਣੇ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲੋਂ ਪ੍ਰਾਪਤ ਹੋਇਆ। ਜੀਵਨ ਭਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਅਮੋਲ ਸ਼ਹਾਨਿਧੀ ਨਾਲ ਓਤਪ੍ਰੋਤ ਰਹੇ। ਅੱਜ ਇਸ ਵਿਸ਼ੇ ਉਤੇ ਕੁਝ ਸ਼ਬਦ ਲਿਖਣ ਤਕ ਸੀਮਿਤ ਕਰਨਾ ਮੇਰੇ ਲਈ ਸਮੁੰਦਰ ਨੂੰ ਕੁੱਜੇ ਵਿੱਚ ਬੰਦ ਕਰਨ ਵਾਂਗ ਹੈ। ਕਿਉਂਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਹੀ ਮੈਂ ਸੰਗੀਤ ਦੇ ਇਸ ਉਚੇ ਸੁੱਚੇ ਖੇਤਰ ਨਾਲ ਜੁੜਿਆ ਜਿਸ ਕਾਰਨ ਮੈਨੂੰ ਸ੍ਰੀ ਸਤਿਗੁਰੂ ਜੀ ਦੇ ਸੰਗੀਤਕ ਜੀਵਨ ਅਤੇ ਸੰਬੰਧਤ ਗਤੀਵਿਧੀਆਂ ਨੂੰ ਬਹੁਤ ਨੇੜਿਓਂ ਹੋ ਤੱਕਣ ਦਾ ਸੁਨਿਹਰੀ ਅਵਸਰ ਮਿਲਿਆ। ਸੋ ਅੱਜ ਮੇਰੇ ਸਾਹਮਣੇ ਇਹ ਇਕ ਐਸਾ ਵਿਸ਼ਾਲ ਖੇਤਰ ਹੈ ਜਿਸ ਉਤੇ ਕਈ ਗ੍ਰੰਥ ਲਿਖੇ ਜਾ ਸਕਦੇ ਹਨ। ਏਨੇ ਵਿਸਥਾਰ ਨੂੰ ਸੰਕੋਚਣਾ ਮੇਰੇ ਲਈ ਬੇਹੱਦ ਕਠਿਨ ਹੈ। ਪਰ ਨਾਮਧਾਰੀ ਦਰਬਾਰ ਦੇ ਹੁਕਮ ਅਗੇ ਨਤਮਸਤਕ ਹੁੰਦਿਆਂ ਉਹਨਾਂ ਦੀ ਆਗਿਆ ਦਾ ਪਾਲਣ ਕਰਨ ਦਾ ਸਿਰਫ ਯਤਨ ਹੀ ਕਰ ਰਿਹਾ ਹਾਂ।

ਕੁਝ ਅਸੂਲਾਂ ਦੇ ਮਤਭੇਦ ਹੋਣ ਦੇ ਬਾਵਜੂਦ ਸਮੁੱਚਾ ਨਾਨਕ ਨਾਮ ਲੇਵਾ ਸਿੱਖ ਜਗਤ ਇਸ ਗੱਲ ਉਤੇ ਇਕਮੱਤ ਹੈ ਕਿ ਅੱਜ ਵੀ ਨਾਮਧਾਰੀ ਸਮਾਜ ਕੋਲ ਗੁਰਮਤ ਸੰਗੀਤ ਦੀ ਅਣਮੁੱਲੀ ਧਰੋਹਰ ਸ਼ੁੱਧ ਰੂਪ ਵਿਚ ਮੌਜੂਦ ਹੈ। ਅਸਲ ਵਿਚ ਇਹ ਅਣਮੋਲ ਧਰੋਹਰ ਹੈ ਕੀ ਅਤੇ ਕਿਸ ਤਰ੍ਹਾਂ ਇਹ ਨਾਮਧਾਰੀ ਸਮਾਜ ਕੋਲ ਆਈ ਇਸ ਉਤੇ ਥੋੜ੍ਹਾ ਚਾਨਣ ਪਾਉਂਦਿਆਂ ਮੈਂ ਆਪਣੇ ਅਸਲ ਵਿਸ਼ੇ ਵੱਲ ਆਵਾਂਗਾ।

ਸਿੱਖ ਧਰਮ ਦੇ ਆਦਿ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਬਾਕੀ ਗੁਰੂ ਸਾਹਿਬਾਨਾਂ ਨੇ ਜਦੋਂ ਵੀ ਗੁਰਬਾਣੀ ਦੀ ਰਚਨਾ ਕੀਤੀ ਤਾਂ ਉਨਾਂ ਨੇ ਨਾ ਕੇਵਲ ਆਪਣੀਆਂ ਰਚਨਾਵਾਂ ਨੂੰ ਛੰਦ-ਬੱਧ ਹੀ ਕੀਤਾ ਸਗੋਂ ਰਾਗ ਬੱਧ ਅਤੇ ਤਾਲ ਬੱਧ ਵੀ ਕੀਤਾ। ਉਦਾਹਰਣ ਦੇ ਤੌਰ ਤੇ ਮੰਨ ਲਉ ਕਿ ਜੇਕਰ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਨੇ ਸ਼ਬਦ 'ਮਨ ਜਪਹੁ ਰਾਮ ਗੁਪਾਲ' ਦੀ ਰਚਨਾ ਕੀਤੀ ਤਾਂ ਸ਼ੁਰੂਆਤ ਕੀਤੀ ਕਾਨੜਾ ਮਹਲਾ 4, ਪੜਤਾਲ ਘਰੁ 5' ਇਸ ਦਾ ਭਾਵ ਹੈ ਗੁਰੂ ਸਾਹਿਬ ਨੇ ਇਸ ਸ਼ਬਦ ਨੂੰ ਰਾਗ ਕਾਨੜਾ ਵਿਚ ਸੁਰ ਬੱਧ ਅਤੇ ਪੜਤਾਲ (ਵੱਖ ਵੱਖ ਤਰਾਂ ਦੇ ਤਾਲ) ਵਿਚ ਤਾਲ ਬੱਧ ਕੀਤਾ। ਇਸੇ ਤਰ੍ਹਾਂ ਹੋਰ ਬਹੁਤ

ਸਾਰੀਆਂ ਅਮੋਲਕ ਰੀਤਾਂ ਸਮੇਂ ਸਮੇਂ ਦੇ ਮਾਲਕ ਗੁਰੂ ਸਾਹਿਬਾਨ ਵਲੋਂ ਹੋਂਦ ਵਿਚ ਆਈਆਂ। ਹੁਣ ਸਵਾਲ ਇਹ ਹੈ ਕਿ ਗੁਰਮਤਿ ਸੰਗੀਤ ਦੀਆਂ ਇਹ ਬੇਸ਼ਕੀਮਤੀ ਰੀਤਾਂ ਆਪਣੇ ਅਸਲ ਰੂਪ ਨੂੰ ਬਰਕਰਾਰ ਰੱਖਦੀਆਂ ਨਾਮਧਾਰੀ ਸਮਾਜ ਕੋਲ ਕਿਵੇਂ ਪਹੁੰਚੀਆਂ।

ਭਾਵੇਂ ਗੁਰੂ ਘਰ ਦੇ ਹਜ਼ੂਰੀ ਰਾਗੀ, ਰਬਾਬੀ ਸੱਤੇ ਬਲਵੰਡੇ ਦੇ ਨਾਟਕ ਤੋਂ ਬਾਅਦ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਆਪ ਸਰੰਦਾ ਫੜ ਕੀਰਤਨ ਕਰਨ ਲਗੇ ਅਤੇ ਸਿੱਖਾਂ ਨੂੰ ਵੀ ਇਸ ਧਰਮਨਿਧੀ ਵੱਲ ਰੁਚਿਤ ਕੀਤਾ। ਪਰ ਗੁਰਬਾਣੀ ਕੀਰਤਨ ਦੀਆਂ ਅਨਮੋਲਕ ਰੀਤਾਂ ਨੂੰ ਆਪਣੇ ਅਸਲ ਰੂਪ ਵਿਚ ਸਾਂਭਣ ਦਾ ਸ਼੍ਰੇਅ ਗੁਰੂ ਨਾਨਕ ਦੇ ਰਬਾਬੀ ਭਾਈ ਮਰਦਾਨਾ ਦੇ ਇਹਨਾਂ ਵੰਸ਼ਜਾਂ ਨੂੰ ਹੀ ਜਾਂਦਾ ਹੈ। ਸਮੇਂ ਸਮੇਂ ਸਿੱਖ ਧਰਮ ਦੀ ਅਗਵਾਈ ਅਤੇ ਹਾਲਾਤ ਬੇਸ਼ਕ ਬਦਲਦੇ ਰਹੇ ਪਰ ਸੀਨਾ-ਬ-ਸੀਨਾ ਸਾਂਭੀਆਂ ਇਹਨਾਂ ਅਮੋਲਕ ਰੀਤਾਂ ਦਾ ਕੀਰਤਨ ਕਰਦਿਆਂ ਇਹ ਰਾਗੀ ਰਬਾਬੀ ਹੀ ਗੁਰੂ ਘਰ ਦੇ ਪ੍ਰਮੁੱਖ ਕੀਰਤਨੀਏ ਬਣੇ ਰਹੇ। 20ਵੀਂ ਸਦੀ ਦਾ ਪਹਿਲਾ ਅੱਧ ਸਿੱਖ ਧਰਮ ਵਿਚ ਡੂੰਘਾ ਬਦਲਾਅ ਲੈ ਕੇ ਆਇਆ। ਸਿੰਘ ਸਭਾ ਅਤੇ ਅਕਾਲੀ ਦਲ ਹੋਂਦ ਵਿਚ ਆ ਚੁੱਕੇ ਸਨ। ਸਦੀਆਂ ਤੋਂ ਗੁਰੂ ਧਾਮਾਂ ਤੇ ਕਾਬਜ ਮਹੰਤੀ ਪ੍ਰਥਾ ਨੂੰ ਜੜੋਂ ਪੁੱਟਣ ਲਈ ਮੋਰਚੇ ਲਾਏ ਜਾ ਰਹੇ ਸਨ। ਸ਼ਹੀਦੀਆਂ ਦਿੱਤੀਆਂ ਜਾ ਰਹੀਆਂ ਸਨ। ਸੁਭਾਵਿਕ ਸੀ ਕਿ ਗੁਰਦੁਆਰਿਆਂ ਨਾਲ ਡੂੰਘੇ ਜੁੜੇ ਹੋਣ ਕਾਰਨ ਇਹਨਾਂ ਘਟਨਾਵਾਂ ਦਾ ਅਸਰ ਰਬਾਬੀਆਂ ਤੇ ਵੀ ਜ਼ਰੂਰ ਪੈਂਦਾ। ਨਿਤ ਚਲਦੇ ਧਾਰਮਿਕ ਝੱਖੜਾਂ ਵਿਚ ਆ ਆਪਣੇ ਮੂਲ ਤੋਂ ਉਖੜ ਜਾਣ ਦਾ ਡਰ ਰਬਾਬੀਆਂ ਨੂੰ ਬੁਰੀ ਤਰ੍ਹਾਂ ਸਤਾ ਰਿਹਾ ਸੀ। ਇਸ ਬਿਪਤਾ ਭਰੇ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੋ ਆਪ ਸੰਗੀਤ ਦੇ ਮਹਾਨ ਜਗਿਆਸੂ, ਕਦਰਦਾਨ ਅਤੇ ਪ੍ਰਤਿਪਾਲਕ ਸਨ ਨੇ ਇਹਨਾਂ ਰਬਾਬੀਆਂ ਦੀ ਨਾਜ਼ੁਕ ਸਥਿਤੀ ਨੂੰ ਭਾਂਪਦਿਆਂ ਬਾਂਹ ਫੜੀ। ਹਰ ਪ੍ਰਕਾਰ ਦੀ ਆਰਥਿਕ ਅਤੇ ਸਮਾਜਿਕ ਸਹਾਇਤਾ ਇਹਨਾਂ ਰਬਾਬੀਆਂ ਨੂੰ ਪ੍ਰਦਾਨ ਕੀਤੀ ਗਈ। ਇਸ ਤਰ੍ਹਾਂ ਇਹਨਾਂ ਰਬਾਬੀਆਂ ਦਾ ਨੇੜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਹੋ ਗਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਚੇਚਾ ਯਤਨ ਕਰ ਸੰਨ 1942 ਈ. ਵਿਚ ਸਾਰੇ ਪ੍ਰਮੁੱਖ ਰਬਾਬੀਆਂ ਜਿਨਾਂ ਵਿਚ ਭਾਈ ਮੋਤੀ, ਭਾਈ ਸੁੰਦਰ, ਭਾਈ ਬਗੀਚਾ, ਭਾਈ ਜੈਮਲ, ਭਾਈ ਸੋਹਣਾ, ਭਾਈ ਅਬਦੁਲ ਹੱਕ, ਭਾਈ ਹੈਦਰ, ਭਾਈ ਤਾਬਾ, ਭਾਈ ਦੇਸਾ, ਭਾਈ ਅਨਾਇਤ, ਪਖਾਵਜੀ ਭਾਈ ਨਸੀਰ, ਭਾਈ ਸੰਤੂ, ਭਾਈ ਰੱਖਾ ਆਦਿ ਨੂੰ ਸ੍ਰੀ ਭੈਣੀ ਸਾਹਿਬ ਬੁਲਾਇਆ। ਇਹਨਾਂ ਰਬਾਬੀਆਂ ਕੋਲੋਂ ਅਨੇਕਾਂ ਅਨਮੋਲ ਅਤੇ ਦੁਰਲੱਭ ਗੁਰਮਤ ਰੀਤਾਂ ਸੁਣ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੇਹੱਦ ਖੁਸ਼ ਹੋਏ। ਗੁਰੂ ਦਰਬਾਰ ਵਿਚ ਹੱਦੋਂ ਵੱਧ ਹੋਏ ਸੇਵਾ ਸਤਿਕਾਰ ਤੋਂ ਉਹ ਬਹੁਤ ਪ੍ਰਭਾਵਿਤ ਹੋਏ। ਇਹਨਾਂ ਰਬਾਬੀਆਂ ਦੀ ਪ੍ਰਤੀਨਿੱਧਤਾ ਕਰਦਿਆਂ ਇਕ ਬਜ਼ੁਰਗ ਰਬਾਬੀ ਨੇ ਭਰੇ ਗਲੇ ਨਾਲ ਸ੍ਰੀ ਸਤਿਗੁਰੂ ਜੀ ਅੱਗੇ ਹੱਥ ਜੋੜ ਅਰਜ਼ ਕੀਤੀ, "ਸੱਚੇ ਪਾਤਸ਼ਾਹ, ਅਸੀਂ ਤਾਂ ਮਰ ਹੀ ਚਲੇ ਸਾਂ, ਤੁਸੀਂ ਗੁਰੂ ਨਾਨਕ ਦੇ ਰੂਪ ਆਏ ਹੋ, ਸਾਡੀ ਬਹੁੜੀ ਸੁਣੀ ਗਈ ਹੈ। ਸ੍ਰੀ ਸਤਿਗੁਰੂ ਜੀ ਨੇ ਉਸ ਬਜ਼ੁਰਗ ਰਬਾਬੀ ਦੇ ਹੱਥ ਬੜੇ ਪਿਆਰ ਨਾਲ ਫੜਦਿਆਂ ਬਚਨ ਕੀਤਾ, "ਨਾ ਜੀ ਤੁਸੀਂ ਕਾਹਨੂੰ ਮਰੋ, ਤੁਸੀਂ ਜੁਗ ਜੁਗ ਜੀਓ, ਤੁਹਾਡੇ ਕੋਲ ਅਮਰ ਵਸਤੂ ਹੈ।"

ਇਹਨਾਂ ਰਬਾਬੀਆਂ ਵਿਚੋਂ ਭਾਈ ਤਾਬਾ ਅਤੇ ਭਾਈ ਨਸੀਰ ਸਾਹਿਬਜ਼ਾਦਿਆਂ ਅਤੇ ਹੋਰ ਸੰਗੀਤ ਸਿਖਦੇ ਬੱਚਿਆਂ ਲਈ ਉਸਤਾਦ ਨਿਯੁਕਤ ਹੋ ਗਏ। ਸੋ ਇਸ ਤਰ੍ਹਾਂ ਗੁਰਮਤਿ ਸੰਗੀਤ ਦੀਆਂ ਕਈ ਸੌ ਅਨਮੋਲ ਅਤੇ ਦੁਰਲੱਭ ਰੀਤਾਂ ਦਾ ਖਜ਼ਾਨਾ ਨਾਮਧਾਰੀ ਸਮਾਜ ਵਿਚ ਆ ਇੱਕ ਬੇਸ਼ਕੀਮਤੀ ਧਰੋਹਰ ਦੇ ਰੂਪ ਵਿਚ ਸਦਾ ਲਈ ਸੁਰੱਖਿਅਤ ਹੋ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰ-ਅੰਦੇਸ਼ੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਚੇਚੇ ਧਿਆਨ, ਸੰਭਾਲ ਸਦਕਾ ਹੀ ਹੈ ਕਿ ਅੱਜ ਵੀ ਤੁਸੀਂ ਨਾਮਧਾਰੀ ਦਰਬਾਰ ਵਿਚ ਇਹਨਾਂ ਸਾਰੀਆਂ ਦੁਰਲੱਭ ਰੀਤਾਂ ਨੂੰ ਛੋਟੇ ਛੋਟੇ ਬੱਚੇ ਬੱਚੀਆਂ ਕੋਲੋਂ ਆਪਣੇ ਸ਼ੁਧ ਰੂਪ ਵਿਚ ਸੁਣ ਸਕਦੇ ਹੋ ਜਿਨਾਂ ਵਿਚ ਕਾਨੜੇ ਦੀ ਪੜਤਾਲ 'ਮਨ ਜਪਹੁ ਰਾਮ ਗੁਪਾਲ' ਵੀ ਸ਼ਾਮਿਲ ਹੈ।

ਹੁਣ ਚਲਦੇ ਹਾਂ ਆਪਣੇ ਅਸਲ ਵਿਸ਼ੇ

ਵੱਲ। ਸਿੱਖ ਧਰਮ ਵਿਚ ਆਰੰਭ ਤੋਂ ਹੀ ਗੁਰਬਾਣੀ ਕੀਰਤਨ ਨੂੰ ਭਗਤੀ ਦਾ ਦਰਜਾ ਦਿੱਤਾ ਜਾਂਦਾ ਰਿਹਾ ਹੈ। ਪ੍ਰਥਮ ਗੁਰੂ ਨਾਨਕ ਦੀ ਗੱਦੀ ਦੇ ਵਾਰਸਾਂ ਨੇ ਭਾਵੇਂ ਨਿਰੋਲ ਭਗਤੀ ਤੋਂ ਉਪਰ ਉਠ ਹਾਲਤਾਂ ਦੇ ਬਦਲਦਿਆਂ ਜ਼ੁਲਮ ਦਾ ਟਾਕਰਾ ਕਰਨ ਲਈ ਤਲਵਾਰਾਂ ਵੀ ਫੜੀਆਂ ਪਰ ਗੁਰੂ ਦਰਬਾਰ ਵਿਚ ਕੀਰਤਨ ਦਾ ਦਰਜਾ ਸਦਾ ਸਰਵਉੱਚ ਹੀ ਬਣਿਆ ਰਿਹਾ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਘੋਰ ਭਿਆਨਕ ਯੁੱਧਾਂ ਦੇ ਚਲਦਿਆਂ ਵੀ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਜ਼ਰੂਰ ਹੁੰਦਾ। ਇਸੇ ਪ੍ਰੰਪਰਾ ਨੂੰ ਜਾਰੀ ਰੱਖਦਿਆਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਬਾਰ ਵਿਚ ਕੀਰਤਨ ਦੀ ਮਹਾਨਤਾ ਬਰਕਰਾਰ ਰਹੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਦੇ ਮਹਾਨ ਗਿਆਤਾ ਸਨ। ਤਾ ਉਮਰ ਉਹ ਸੰਗੀਤ ਦੀ ਸਾਂਭ ਸੰਭਾਲ ਅਤੇ ਵਿਸਤਾਰ ਲਈ ਯਤਨਸ਼ੀਲ ਰਹੇ। ਉਹਨਾਂ ਦਾ ਇਹ ਵਿਚਾਰ ਸੀ ਕਿ ਜਿਹੜਾ ਮਨੁੱਖ ਸੰਗੀਤ ਦੀ ਵਿਦਿਆ ਤੋਂ ਅਣਭਿੱਜ ਹੈ ਉਹ ਜੀਵਨ ਦਾ ਸੱਚਾ ਸੁੱਖ ਅਨੁਭਵ ਨਹੀਂ ਕਰ ਸਕਦਾ। ਇਸ ਲਈ ਉਹਨਾਂ ਦੀ ਹਮੇਸ਼ਾਂ ਹੀ ਇਹ ਪ੍ਰਬਲ ਇਛਾ ਰਹੀ ਕਿ ਹਰ ਸਿੱਖ ਖਾਸ ਕਰ ਨਾਮਧਾਰੀਆਂ ਦੇ ਬੱਚਿਆਂ ਵਿਚੋਂ ਸੰਗੀਤ ਦੀ ਖੁਸ਼ਬੋ ਜ਼ਰੂਰ ਹੀ ਆਉਣੀ ਚਾਹੀਦੀ ਹੈ। ਆਪਣੀ ਇਸ ਇਛਾ ਦੀ ਪੂਰਤੀ ਹਿਤ ਉਹਨਾਂ ਨੇ ਸ੍ਰੀ ਭੈਣੀ ਸਾਹਿਬ ਵਿਚ 1928 ਈ. ਦੇ ਕਰੀਬ ਸੰਗੀਤ ਵਿਦਿਆਲੇ ਦੀ ਸਥਾਪਨਾ ਕੀਤੀ ਜਿਸ ਦੇ ਸਰਵ ਪ੍ਰਥਮ ਵਿਦਿਆਰਥੀਆਂ ਵਿਚ ਉਹਨਾਂ ਦੇ ਆਪਣੇ ਦੋਵੇਂ ਸਾਹਿਬਜ਼ਾਦੇ ਵੀ ਸ਼ਾਮਿਲ ਸਨ। ਭਾਵੇਂ ਕਿ ਬੇਅੰਤ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਪਨ ਦਾ ਨਾਮ) ਨੂੰ ਇਸ ਦੈਵੀ ਅਤੇ ਸ਼ਾਹੀ ਵਿਦਿਆ ਦੀ ਪ੍ਰਾਪਤੀ ਹਿਤ ਪਹਿਲਾਂ ਹੀ ਸਾਢੇ ਚਾਰ ਸਾਲ ਦੀ ਨਿੱਕੀ ਉਮਰੇ ਉਸਤਾਦ ਭਾਈ ਹਰਨਾਮ ਸਿੰਘ ਚਵਿੰਡੇ ਵਾਲਿਆਂ ਦੇ ਸ਼ਗਿਰਦ ਬੈਠਾ ਦਿੱਤਾ ਗਿਆ ਸੀ ਪਰ ਸੰਗੀਤ ਵਿਦਿਆ ਨੂੰ ਹੋਰ ਵਿਸਤਾਰ ਦੇਣ ਲਈ ਤਲਵੰਡੀ ਘਰਾਣੇ ਦੇ ਕਲਾਵੰਤ ਉਸਤਾਦ ਊਧੋ ਖਾਂ ਸਾਹਿਬ ਅਤੇ ਉਸਤਾਦ ਰਹੀਮ ਬਖਸ਼ (ਰਾਮਪੁਰ) ਨੂੰ ਇਹਨਾਂ ਬੱਚਿਆਂ ਦੇ ਉਸਤਾਦ ਨਿਯੁਕਤ ਕੀਤਾ ਗਿਆ। ਅੱਗੇ ਚਲਕੇ ਰਬਾਬੀ ਭਾਈ ਤਾਬਾ (ਅੰਮ੍ਰਿਤਸਰੀ) ਅਤੇ ਭਾਈ ਨਸੀਰ (ਪਖਾਵਜੀ) ਆਦਿ ਤੋਂ ਗੁਰਮਤਿ ਸੰਗੀਤ ਦੀਆਂ ਰੀਤਾਂ ਦੀ ਪ੍ਰਾਪਤੀ ਹਿੱਤ ਸੇਵਾਵਾਂ ਲਈਆਂ ਗਈਆਂ। ਇਸ ਤਰ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬਚਪਨ ਵਿਚ ਹੀ ਸੰਗੀਤ ਦੀ ਐਸੀ ਲਗਨ ਲੱਗ ਗਈ ਜੋ ਉਮਰ ਦੇ ਹਰ ਪੜਾਅ ਨਾਲ ਵਧਦੀ ਹੀ ਚਲੀ ਗਈ ਅਤੇ ਅੰਤ ਇਸ਼ਕ ਦਾ ਰੂਪ ਧਾਰਨ ਕਰ ਗਈ।

ਸੰਨ 1959 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਓਹਲਾ ਕਰ ਜਾਣ ਪਿਛੋਂ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਤੇ ਸੁਭਾਏਮਾਨ ਹੋਏ ਤਾਂ ਉਸ ਵੇਲੇ ਨਾਮਧਾਰੀ ਪੰਥ ਬੜੇ ਡੂੰਘੇ ਸੰਕਟ ਵਿਚੋਂ ਗੁਜ਼ਰ ਰਿਹਾ ਸੀ। ਸਰਕਾਰੀ ਵਿਰੋਧ, ਸੰਗੀਨ ਅਦਾਲਤੀ ਮੁਕੱਦਮੇ ਅਤੇ ਹੋਰ ਅਨੇਕਾਂ ਔਕੜਾਂ ਦੇ ਢੇਰ ਤੋਂ ਛੁਟਕਾਰਾ ਪਾਉਣ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੂਰ ਅੰਦੇਸ਼ੀ, ਸੂਝ-ਬੂਝ ਅਤੇ ਹੌਸਲੇ ਤੋਂ ਕੰਮ ਲਿਆ। ਛੇਤੀਂ ਹੀ ਨਾਮਧਾਰੀ ਪੰਥ ਹਰ ਤਰ੍ਹਾਂ ਦੇ ਸੰਕਟ ਤੋਂ ਦੂਰ ਸੀ। ਸਥਾਪਤੀ ਦੇ ਦਿਨਾਂ ਤੋਂ ਹੀ ਇਕ ਹੋਰ ਘਾਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਡੂੰਘੀ ਰੜਕ ਰਹੀ ਸੀ। ਉਹਨਾਂ ਦੀ ਹਜ਼ੂਰੀ ਵਿਚ ਕੀਰਤਨ ਕਰਨ ਵਾਲਾ ਕੇਵਲ ਇਕ ਜੁੱਟ ਸੀ ਸੰਤ ਦਰਸ਼ਨ ਸਿੰਘ ਅਤੇ ਸੰਤ ਖਜ਼ਾਨ ਸਿੰਘ ਦਾ। ਇਸ ਘਾਟ ਨੂੰ ਪੂਰਾ ਕਰਨ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਸ਼ੇਸ਼ ਧਿਆਨ ਦਿੱਤਾ। ਪਹਿਲਾਂ ਤਾਂ ਆਪ ਜੀ ਨੇ ਆਪਣੇ ਛੋਟੇ ਭਰਾਤਾ ਸ੍ਰੀ ਮਹਾਰਾਜ ਬੀਰ ਸਿੰਘ ਜੀ ਅਤੇ ਸੰਤ ਹਜ਼ੂਰ ਸਿੰਘ ਚੰਦ੍ਰਹਾਸ ਨਾਲ ਮਿਲ ਵਿਰਾਸਤ ਵਿਚ ਮਿਲੀ ਸੰਗੀਤ ਧਰੋਹਰ ਨੂੰ ਮਾਂਜਿਆ ਲਿਸ਼ਕਾਇਆ ਅਤੇ ਫਿਰ ਇਸ ਦੀਆਂ ਬਾਰੀਕੀਆਂ ਦਾ ਅਧਿਐਨ ਅਤੇ ਵਿਸ਼ਲੇਸ਼ਣ ਕਰਕੇ ਸੰਗੀਤਕਾਰਾਂ ਨਾਲ ਸਿੱਧੀ ਸਾਂਝ ਸਥਾਪਤ ਕਰਨ ਦੇ ਯਤਨ ਆਰੰਭ ਕਰ ਦਿੱਤੇ। ਜੀਵਨ ਨਗਰ ਰਿਹਾਇਸ਼ ਰੱਖਦਿਆਂ ਪੰਡਿਤ ਮਹਾਂਦੇਵ ਕੱਥਕ, ਭਾਈ ਨਿਹਾਲ ਸਿੰਘ ਪਖਾਵਜੀ ਅਤੇ ਆਪਣੇ ਸਹਿਪਾਠੀ ਤਾਰਾ ਸਿੰਘ ਤਰਨਤਾਰਨ

ਆਦਿ ਗੁਣੀਜਨਾਂ ਨੂੰ ਇਕੱਤਰ ਕਰ ਸੰਗੀਤ ਕਲਾ ਦਾ ਵਿਸਤਾਰ ਕਰਨ ਦੇ ਯਤਨ ਆਰੰਭ ਹੋ ਗਏ।

ਇਸ ਤਰ੍ਹਾਂ ਸ੍ਰੀ ਸਤਿਗੁਰੂ ਜੀ ਨੇ ਸਮਾਜ ਵਿਚਲੇ ਹੋਣਹਾਰ ਬੱਚਿਆਂ ਨੂੰ ਸੰਗੀਤ ਕਲਾ ਨਾਲ ਜੋੜਨ ਦਾ ਮੁੱਢ ਬੰਨ੍ਹਿਆ। ਉਸਤਾਦ ਹਰਭਜਨ ਸਿੰਘ ਅਤੇ ਉਸਤਾਦ ਗੁਰਦੇਵ ਸਿੰਘ (ਸਰੋਦ) ਏਸੇ ਸਮੇਂ ਦੀ ਪੈਦਾਵਾਰ ਸਨ ਜਿਨਾਂ ਨੇ ਅਗੇ ਜਾ ਕੇ ਨਾਮਧਾਰੀ ਸਮਾਜ ਵਿਚ ਇਸ ਕਲਾ ਨੂੰ ਫੈਲਾਉਣ ਲਈ ਸ੍ਰੀ ਸਤਿਗੁਰੂ ਜੀ ਦਾ ਸਭ ਤੋਂ ਵੱਧ ਸਾਥ ਦਿੱਤਾ।

ਦਿਨੋ ਦਿਨ ਅਲੋਪ ਹੁੰਦੀ ਜਾ ਰਹੀ ਭਾਰਤੀ ਸ਼ਾਸਤਰੀ ਸੰਗੀਤ ਦੀ ਕਲਾ ਨੂੰ ਉੱਚਾ ਚੁੱਕਣ ਅਤੇ ਉਸਦੇ ਪ੍ਰਚਾਰ ਪ੍ਰਸਾਰ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਿਤਾ ਸਤਿਗੁਰੂ ਦੀ ਯਾਦ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨਾਂ ਦੀ ਲੜੀ ਆਰੰਭ ਕਰ ਦਿੱਤੀ। ਇਹ ਕਦਮ ਬਹੁਤ ਪ੍ਰਭਾਵਸ਼ਾਲੀ ਸਿੱਧ ਹੋਇਆ। ਹਿੰਦੁਸਤਾਨ ਦੇ ਪਮੁੱਖ ਸ਼ਹਿਰਾਂ ਬੰਬਈ, ਔਰੰਗਾਬਾਦ, ਲਖਨਊ, ਗਵਾਲੀਅਰ, ਦਿੱਲੀ ਆਦਿ ਵਿਚ ਹੋਏ ਇਹਨਾਂ ਮਹਾਨ ਸੰਗੀਤ ਸੰਮੇਲਨਾਂ ਨੇ ਜਿਥੇ ਹਜ਼ਾਰਾਂ ਸੰਗੀਤ ਪ੍ਰੇਮੀਆਂ ਨੂੰ ਬਿਨਾਂ ਖਰਚਿਉਂ ਤ੍ਰਿਪਤ ਕੀਤਾ ਉਥੇ ਸ੍ਰੀ ਸਤਿਗੁਰੂ ਜੀ ਦੀ ਆਪਣੀ ਬਗੀਚੀ ਵਿਚ ਤਿਆਰ ਕੀਤੀ ਸੰਗੀਤ ਪਨੀਰੀ ਨੂੰ ਬਾਹਰਲੇ ਸਮਾਜ ਸਾਹਮਣੇ ਆਪਣੇ ਹੁਨਰ ਨੂੰ ਪੇਸ਼ ਕਰਨ ਦਾ ਸੁਨਹਿਰੀ ਅਵਸਰ ਪ੍ਰਦਾਨ ਕੀਤਾ। ਸ਼ਾਸਤਰੀ ਸੰਗੀਤ ਜਗਤ ਦੇ ਵਿਸ਼ਵ ਪ੍ਰਸਿੱਧ ਕਲਾਕਾਰਾਂ ਨਾਲ ਸਿੱਧੇ ਸੰਪਰਕ ਪੈਦਾ ਕਰਨ ਵਿਚ ਇਹਨਾਂ ਸੰਗੀਤ ਸੰਮੇਲਨਾਂ ਦਾ ਮਹੱਤਵਪੂਰਨ ਯੋਗਦਾਨ ਸੀ। ਉਸਤਾਦ ਅਮਜ਼ਦ ਅਲੀ ਖਾਂ ਸਾਹਿਬ (ਸਰੋਦ) ਤੋਂ ਸ਼ੁਰੂ ਹੋਈ ਇਹ ਸਾਂਝ ਸਥਾਪਤੀ ਹੌਲੀ ਹੌਲੀ ਏਡਾ ਰੂਪ ਧਾਰਨ ਕਰ ਗਈ ਕਿ ਅੱਜ ਇਤਿਹਾਸ ਦੇ ਪੱਤਰੇ ਫਰੋਲਦਿਆਂ ਦੋ ਸੌ ਤੋਂ ਉਤੇ ਭਾਰਤੀ ਸ਼ਾਸਤਰੀ ਸੰਗੀਤ ਨਾਲ ਸੰਬਧਿਤ ਚੋਟੀ ਦੇ ਕਲਾਕਾਰਾਂ ਦੀ ਕਿਰਪਾ ਦੇ ਸਿੱਧੇ ਪਾਤਰ ਬਣੇ। ਉਸਤਾਦ ਅਮਜਦ ਅਲੀ ਖਾਂ (ਸਰੋਦ), ਉਸਤਾਦ ਸਲਾਮਤ ਅਲੀ ਖਾਂ (ਗਾਇਨ), ਉਸਤਾਦ ਵਲਾਇਤ ਹੁਸੈਨ ਖਾਂ (ਸਿਤਾਰ), ਪੰਡਿਤ ਰਵੀ ਸ਼ੰਕਰ (ਸਿਤਾਰ), ਪੰਡਿਤ ਸ਼ਿਵ ਕੁਮਾਰ ਸ਼ਰਮਾ (ਸੰਤੂਰ), ਸ੍ਰੀ ਹਰੀ ਪ੍ਰਸ਼ਾਦ ਚੌਰਸੀਆ (ਬਾਂਸੁਰੀ), ਪੰਡਿਤ ਜਸਰਾਜ (ਗਾਇਨ), ਪੰਡਿਤ ਰਾਮ ਨਰਾਇਣ (ਸਾਰੰਗੀ), ਸਵਾਮੀ ਪਰਾਲ ਦਾਸ (ਪਖਾਵਜ), ਉਸਤਾਦ ਅੱਲਾ ਰੱਖਾ ਖਾਂ (ਤਬਲਾ), ਪੰਡਿਤ ਕਿਸ਼ਨ ਮਹਾਰਾਜ (ਤਬਲਾ), ਉਸਤਾਦ ਜ਼ਾਕਿਰ ਹੁਸੈਨ (ਤਬਲਾ) ਤੋਂ ਚਲਦੀ ਇਹ ਲੜੀ ਸ੍ਰੀ ਹਫੀਜ਼ੁਲਾ ਖਾਂ (ਸਾਰੰਗੀ), ਸ੍ਰੀ ਮਸ਼ਕੂਰ ਅਲੀ ਖਾਂ (ਗਾਇਨ) ਆਦਿ ਤੇ ਜਾ ਪਹੁੰਚਦੀ ਹੈ। ਇਹਨਾਂ ਸਾਰੇ ਕਲਾਕਾਰਾਂ ਲਈ ਗੁਰੂ ਦਾ ਦਰਬਾਰ ਸੰਗੀਤ ਦੀ ਇਬਾਦਤਗਾਹ ਬਣ ਗਿਆ। ਮਾਨਸਿਕ ਨੇੜਤਾ ਏਨੀ ਹੋ ਗਈ ਕਿ ਹਰ ਸੰਗੀਤਕਾਰ ਕਲਾਕਾਰ ਗੁਰੂ ਚਰਨਾਂ ਵਿਚ ਹਾਜ਼ਰੀ ਲੁਆ ਕੇ ਫਖ਼ਰ ਮਹਿਸੂਸ ਕਰਦਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਕਿਸੇ ਨੂੰ ਵੀ ਕੀਲ ਲੈਣ ਦੀ ਸਮਰਥਾ ਦਾ ਹੀ ਇਹ ਕਮਾਲ ਸੀ ਕਿ ਉਸਤਾਦ ਵਲਾਇਤ ਹੁਸੈਨ ਖਾਂ ਜਿਹੇ ਵਿਸ਼ਵ ਪ੍ਰਸਿੱਧ ਸਿਤਾਰ ਵਾਦਕ ਜਿਨ੍ਹਾਂ ਦੀ ਅਣਖ ਨੇ ਪਦਮ ਸ੍ਰੀ ਜਿਹੇ ਉਚ ਸਨਮਾਨ ਨੂੰ ਠੁਕਰਾ ਦਿੱਤਾ ਸੀ, ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਲਗਾਤਾਰ 15-15 ਦਿਨ ਰਹਿੰਦਿਆਂ ਗੁਰੂ ਚਰਨਾਂ ਵਿਚ ਹਾਜ਼ਰੀ ਭਰਦੇ ਰਹੇ। ਇਹਨਾਂ ਸਾਰੇ ਕਲਾਕਾਰਾਂ ਦੀ ਕਲਾ ਦੀ ਖੁਸ਼ਬੂ ਨੂੰ ਸ੍ਰੀ ਸਤਿਗੁਰੂ ਜੀ ਆਪਣੇ ਸਮਾਜ ਵਿਚ ਲਿਆਉਣਾ ਚਾਹੁੰਦੇ ਸਨ। ਉਚੇਚੇ ਯਤਨ ਕਰ ਨਾਮਧਾਰੀ ਬੱਚਿਆਂ ਨੂੰ ਹਰ ਚੋਟੀ ਦੇ ਕਲਾਕਾਰ ਕੋਲ ਸ਼ਗਿਰਦ ਬੈਠਾਇਆ ਗਿਆ। ਜਿਸਦੇ ਨਤੀਜੇ ਵਜੋਂ ਛੇਤੀਂ ਹੀ ਸਿਤਾਰ, ਸਰੋਦ, ਸਾਰੰਗੀ, ਬਾਂਸੁਰੀ, ਸੰਤੂਰ, ਤਾਰ ਸ਼ਹਿਨਾਈ, ਪਖਾਵਜ, ਮ੍ਰਿਦੰਗ ਆਦਿ ਸਾਜ ਨਾਮਧਾਰੀ ਕੀਰਤਨ ਦੀ ਸ਼ਾਨ ਬਣ ਚੁੱਕੇ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗੀਤ ਦੇ ਮਹਾਨ ਰਚਣਹਾਰ ਸਨ। ਉਹਨਾਂ ਦੀਆਂ ਰਚਨਾਵਾਂ ਦੀ ਉਚਤਾ ਦਾ ਅੰਦਾਜਾ ਇਸ ਗੱਲ ਤੋਂ ਸਹਿਜੇ ਹੀ ਲਗਾਇਆ ਜਾ ਸਕਦਾ ਹੈ ਕਿ ਸ੍ਰੀ ਸਤਿਗੁਰੂ ਜੀ ਤੋਂ ਮਾਰਗ ਦਰਸ਼ਨ ਲੈ ਉਸਤਾਦ ਅਮਜ਼ਦ ਅਲੀ ਖਾਂ ਸਾਹਿਬ (ਸਰੋਦ) ਨੇ ਕਲਕੱਤੇ ਸੰਗੀਤ ਪ੍ਰੋਗਰਾਮ ਵਿਚ ਸਵਾ ਚੌਦਾਂ ਮਾਤਰਾਂ ਦੀ ਬੰਦਿਸ਼ ਵਜਾਈ। ਵਿਸ਼ਵ ਪ੍ਰਸਿੱਧ ਨ੍ਰਿਤਕ ਪੰਡਿਤ ਬਿਰਜੂ ਮਹਾਰਾਜ ਨੇ ਸ੍ਰੀ

ਸਤਿਗੁਰੂ ਜੀ ਦੁਆਰਾ ਸੁਰ-ਬਧ ਅਤੇ ਤਾਲ-ਬਧ ਕੀਤੀ ਧਮਾਰ ਦੀ ਹੋਰੀ ਤੇ ਨ੍ਰਿਤ ਕਰ ਸੰਗੀਤ ਸਰੋਤਿਆਂ ਨੂੰ ਪਰਮ-ਆਨੰਦਿਤ ਕੀਤਾ। ਪੰਡਿਤ ਰਾਜਨ ਸਾਜਨ ਮਿਸ਼ਰਾ ਆਪ ਜੀ ਦੁਆਰਾ ਰਚੀਆਂ ਹੋਈਆਂ ਰੀਤਾਂ ਸੰਗੀਤ ਸਟੇਜਾਂ ਤੇ ਗਾ ਵਾਹ-ਵਾਹ ਖਟਦੇ ਰਹੇ। ਅਨੇਕ ਮਣਮੋਹਣੀਆਂ, ਉਚ ਮਿਆਰੀ ਰਚਨਾਵਾਂ ਦੇ ਰਚਨਹਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 'ਨਾਇਕੀ' ਦੀ ਪਦਵੀ ਸਹਿਜੇ ਹੀ ਪ੍ਰਾਪਤ ਕਰ ਲਈ ਸੀ। ਲੈਅ ਤਾਲ ਕੁਰੇਦਣ ਦੀ ਜਗਿਆਸਾ ਆਪ ਜੀ ਨੂੰ ਉਸ ਹੱਦ ਤੱਕ ਲੈ ਗਈ ਜਿਸ ਨੂੰ ਸਮਝਣ ਲਈ ਵੱਡੇ ਵੱਡੇ ਉਸਤਾਦ ਕਲਾਕਾਰਾਂ ਦੇ ਸਿਰ ਚਕਰਾਉਂਦੇ ਅਸੀਂ ਆਪਣੇ ਅਖੀਂ ਵੇਖਦੇ ਰਹੇ। ਜਦੋਂ ਕਦੇ ਸ੍ਰੀ ਸਤਿਗੁਰੂ ਜੀ ਸਥਾਪਿਤ ਕਲਾਕਾਰਾਂ ਦੇ ਹੱਥ ਫੜ ਪੋਟਿਆਂ ਤੇ ਮਾਤਰਾ ਗਿਣ ਆਪਣੀ ਰਚਨਾ ਦੀ ਵਿਧੀ ਸਮਝਾਉਂਦੇ ਤਾਂ ਸਾਨੂੰ ਸ੍ਰੀ ਸਤਿਗੁਰੂ ਜੀ ਦੀ ਰਚਨਾ ਦੀ ਮਹਾਨਤਾ ਦਾ ਪਤਾ ਲੱਗਦਾ। ਫਾਰਮੂਲਾ ਬੜਾ ਸੌਖਾ ਹੈ ਪਰ ਉਸ ਨੂੰ ਅਮਲੀ ਰੂਪ ਦੇਣਾ ਤਲਵਾਰ ਦੀ ਧਾਰ ਉਤੇ ਖੇਡਣ ਬਰਾਬਰ ਹੈ। ਮੰਨ ਲਉ, ਕਿਸੇ ਵੀ ਤਾਲ ਦੇ ਚਲਦਿਆਂ ਹਰ ਮਾਤਰਾ ਦੇ ਚਾਰ ਹਿੱਸੇ ਕਰ ਦਿੱਤੇ ਜਾਣ, ਅਖੀਰਲੀ ਮਾਤਰਾ ਦਾ ਪਹਿਲਾ ਹਿੱਸਾ ਸਵਾ, ਦੂਸਰਾ ਅੱਧਾ ਅਤੇ ਤੀਸਰਾ ਪਹਿਲਾ ਪੌਣਾ।

ਹੁਣ ਇਹਨਾਂ ਹਿੱਸਿਆਂ ਨੂੰ ਵੰਡ ਕੇ ਸ੍ਰੀ ਸਤਿਗੁਰੂ ਜੀ ਨੇ ਕਈ ਬੰਦਸ਼ਾਂ ਅਤੇ ਤਾਲਾਂ ਦੀ ਰਚਨਾ ਕੀਤੀ। ਜਿਵੇਂ - ਸਖੀਏ ਨਾਮ ਮਹਾ ਰਸ ਪੀਉ (ਸਾਡੇ ਛੇ ਮਾਤ੍ਰਾ), ਗੁਨ ਨਾਦ ਧੁਨ ਅਨੰਦ ਬੇਦ (ਪੌਣੇ ਅੱਠ ਮਾਤਰਾਂ, ਰਾਗ ਯਮਨ), ਮਥੁਰਾ ਮੰਡਲ ਕੇ ਬਿਖੈ (ਪੌਣੇ ਗਿਆਰਾਂ ਮਾਤਰਾਂ, ਪੁਰੀਆ ਧਨਾਸਰੀ), ਧਰ ਜੀਅਰੇ ਇਕ ਟੇਕ ਤੂ (ਸਵਾ ਚੌਦਾਂ ਮਾਤਰਾਂ, ਰਾਗ ਆਸਾਵਰੀ), ਆਤਮ ਰਸ ਜਿਹ ਜਾਨਿਆ (ਸਾਢੇ ਚੌਦਾਂ ਮਾਤਰਾਂ, ਰਾਗ ਆਸਾ), ਕਰੁਨਾ ਨਿਧਾਨ (ਪੌਣੇ ਪੰਦਰਾਂ ਮਾਤਰਾ, ਰਾਗ ਕਲਿਆਣ) ਆਦਿ। ਬਹੁਤੇ ਕਲਾਕਾਰ ਤਾਂ ਇਹ ਪਹਿਲਾ ਪੜਾਅ ਹੀ ਟੱਪਣ ਵਿੱਚ ਅਸਮਰਥ ਸਨ। ਇਸ ਤੋਂ ਅਗੇ ਹੋਰ ਚਲੋ। ਫਿਰ ਇਕ ਇਕ ਮਾਤਰਾ ਦੇ ਅੱਠ ਅੱਠ ਹਿੱਸੇ ਕਰ ਦਿੱਤੇ ਗਏ। ਚੌਦਵੀਂ ਮਾਤਰਾ ਦੇ ਅਠਵੇਂ ਹਿੱਸੇ ਨੂੰ ਹਟਾ ਕੇ ਪੁਰੀਆ ਧਨਾਸਰੀ ਵਿਚ ਰਚਨਾ ਕੀਤੀ 'ਤੁਧ ਚਿਤਵਤ ਮੁੱਖ ਅਧਿਕ ਹੋਇ (ਮਤਾਰਾ ਤੇਰਾਂ ਸਹੀ ਸੱਤ ਬਟਾ ਅੱਠ), ਕੋਈ ਇਤਨਾ ਵਿਰਲਾ ਮਾਈ ਦਾ ਲਾਲ ਹੀ ਕਿਥੇ ਨਿਤਰ ਸਕਦਾ ਹੈ। ਯਕੀਨ ਨਹੀਂ ਹੁੰਦਾ ਖੁਦ ਗਿਣ ਕੇ ਵੇਖ ਲਉ। ਸ੍ਰੀ ਸਤਿਗੁਰੂ ਜੀ ਨੇ ਇਹਨਾ ਵਿਕਟ ਮਾਤਰਾਵਾਂ ਵਿਚ ਕੇਵਲ ਰੀਤਾਂ ਹੀ ਨਹੀਂ ਬਣਾਈਆਂ ਸਗੋਂ ਐਸੀਆਂ ਤਾਨਾਂ, ਤਿਹਾਈਆਂ ਦੀ ਰਚਨਾ ਵੀ ਕੀਤੀ ਕਿ ਜਦੋਂ ਕਦੇ ਸੰਗੀਤ ਬੈਠਕਾਂ ਜਾਂ ਸੰਗੀਤ ਸੰਮੇਲਨਾਂ ਵਿਚ ਸ੍ਰੀ ਸਤਿਗੁਰੂ ਜੀ ਦੁਆਰਾ ਸੁਸਖਿਅਤ ਛੋਟੇ ਛੋਟੇ ਨਾਮਧਾਰੀ ਬੱਚੇ ਇਹਨਾਂ ਰਚਨਾਵਾਂ ਦੀ ਪ੍ਰਸਤੁਤੀ ਕਰਦੇ ਤਾਂ ਆਮ ਸੰਗੀਤ ਸਰੋਤਿਆਂ ਦੇ ਤਾਂ ਸਿਰਾਂ ਉਤੋਂ ਹੀ ਸਾਰਾ ਕੁਝ ਲੰਘ ਜਾਂਦਾ ਪਰ ਵੱਡੇ ਵੱਡੇ ਗੁਣੀਜਨ ਉਸਤਾਦ ਵੀ ਇਕ ਦੂਸਰੇ ਦਾ ਮੂੰਹ ਵੇਖਦੇ ਇਸ ਵਿਕਟ ਪਹੇਲੀ ਨੂੰ ਸੁਲਝਾਉਣ ਦੀ ਕੋਸ਼ਿਸ਼ ਕਰਦੇ ਰਹਿੰਦੇ। ਕਈ ਅਸਮਰੱਥ ਅਲੋਚਕਾਂ ਦੇ ਮੂੰਹੋਂ ਹੱਥ ਨਾ ਪਹੁੰਚੇ ਥੂਹ ਕੌੜੀ ਵਾਲੀ ਗੱਲ ਵੀ ਸਾਡੇ ਕੰਨੀ ਪੈਂਦੀ ਰਹਿੰਦੀ। ਪਰ ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਕੀ। ਵੀਡੀਓ ਦੇ ਰੂਪ ਵਿਚ ਅੱਜ ਵੀ ਸਾਡੇ ਕੋਲ ਉਪਰੋਕਤ ਗੱਲਾਂ ਦੇ ਪ੍ਰਮਾਣ ਮੌਜੂਦ ਹਨ। ਤੁਸੀਂ ਕਦੇ ਵੀ ਵੇਖ ਸਕਦੇ ਹੋ।

ਆਪਣੇ ਅਖੀਂ ਦੇਖਦੇ ਰਹੇ ਹਾਂ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗੀਤ ਦੇ ਪ੍ਰਚਾਰ, ਪ੍ਰਸਾਰ ਅਤੇ ਇਸ ਅਨਮੋਲ ਨਿਧੀ ਨੂੰ ਸੰਭਾਲਣ ਲਈ ਕਰੋੜਾਂ ਰੁਪਈਆ ਬਾਖੁਸ਼ੀ ਘੋਲ ਘੁਮਾ ਦਿੱਤਾ। ਮੈਂ ਠੋਸ ਆਂਕੜੇ ਦੇ ਆਧਾਰ ਤੇ ਬੜੇ ਵਿਸਤਾਰ ਨਾਲ ਇਸ ਗੱਲ ਬਾਰੇ ਜਾਣਕਾਰੀ ਦੇ ਸਕਦਾ ਹਾਂ ਪਰ ਵਿਸਤਾਰ ਦੇ ਡਰੋਂ ਮੋਟੇ ਤੌਰ ਤੇ ਏਥੇ ਏਨਾਂ ਹੀ ਦੱਸਾਂਗਾ ਕਿ ਇਸ ਵਿਚ ਸਾਜਾਂ ਦੀ ਖਰੀਦ ਤੋਂ ਲੈ ਕੇ ਸੰਗੀਤ ਸੰਮੇਲਨਾਂ, ਕਲਾਕਾਰਾਂ ਉਸਤਾਦਾਂ ਦੀ ਭੇਟਾ ਤੋਂ ਇਲਾਵਾ ਦੁੱਖ ਸੁੱਖ ਸਮੇਂ ਉਹਨਾਂ ਦੀ ਮਾਇਕ ਸਹਾਇਤਾ, ਕਰਜ਼ੇ ਉਤਾਰਨ ਅਤੇ ਮਕਾਨ ਬਣਵਾਉਣ, ਨਾਮਧਾਰੀ ਬੱਚਿਆਂ ਦੀ ਸਿਖਲਾਈ, ਆਉਣ ਜਾਣ ਦੇ ਖਰਚੇ, ਰਾਗੀਆਂ ਲਈ ਕੋਠੀਆਂ, ਕਾਰਾਂ ਅਤੇ ਜ਼ਮੀਨਾਂ ਆਦਿ ਦਾ ਪ੍ਰਬੰਧ ਕਰਨ ਦਾ ਜੇਕਰ ਸਾਰਾ ਖਰਚਾ ਲਗਾਇਆ ਜਾਵੇ ਤਾਂ ਇਕ ਨਾਲ ਸਹਿਜੇ ਹੀ ਨੌ ਸਿਫਰਾਂ ਲੱਗ ਜਾਣ।

ਭਾਵੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਮਲ ਹਿਰਦਾ ਦਰ ਆਏ ਹਰ ਸਵਾਲੀ ਲਈ ਸਦਾ ਪਿਘਲਿਆ ਰਿਹਾ ਪਰ ਸੰਗੀਤਕਾਰਾਂ ਲਈ ਤਾਂ ਉਹ ਆਪ ਵਾਰਨ ਦੀ ਹੱਦ ਤੱਕ ਚਲੇ ਜਾਂਦੇ। 1947 ਦੀ ਦੇਸ਼ ਵੰਡ ਤੋਂ ਬਾਅਦ ਹੋਰਨਾਂ ਰਬਾਬੀਆਂ ਦੇ ਨਾਲ ਭਾਈ ਨਸੀਰ ਵੀ ਪਾਕਿਸਤਾਨ ਚਲੇ ਗਏ। ਹਾਲਾਤ ਨੇ ਕਰਵਟ ਲਈ। ਜਿੰਨਾਂ ਹੱਥਾਂ ਨੂੰ ਕਦੇ ਚੁੰਮਿਆਂ ਜਾਂਦਾ ਸੀ ਬੁਢਾਪੇ ਵਿਚ ਉਹਨਾਂ ਹੱਥਾਂ ਨੇ ਪੇਟ ਦੀ ਅੱਗ ਬੁਝਾਉਣ ਖਾਤਿਰ ਘਾਹ ਖੋਦਣ ਲਈ ਰੰਬਾ ਫੜ ਲਿਆ। ਜਿਨਾਂ ਨੂੰ ਏਧਰ ਪਖਾਵਜੀ ਭਾਈ ਨਸੀਰ ਜੀ ਕਹਿ ਕੇ ਸਤਿਕਾਰਿਆ ਜਾਂਦਾ ਪਾਕਿਸਤਾਨ ਜਾ ਨਸੀਰਾ ਮਾਲੀ ਦੇ ਨਾਮ ਨਾਲ ਜਾਣੇ ਜਾਣ ਲਗੇ। ਮੁੱਕਦੀ ਗੱਲ ਇਹ ਹੈ ਕਿ ਇਕ ਡੰਗ ਦੀ ਰੋਟੀ ਖਾਣ ਦੇ ਲਾਲੇ ਪੈ ਗਏ। ਗੁਰੂਧਾਮਾਂ ਦੇ ਦਰਸ਼ਨਾਂ ਨੂੰ ਪਾਕਿਸਤਾਨ ਗਏ ਨਾਮਧਾਰੀ ਜਥੇ ਕੋਲੋਂ ਆਪਣੇ ਪਿਆਰੇ ਸਤਿਕਾਰੇ ਉਸਤਾਦ ਰਬਾਬੀਆਂ ਦੀ ਇਹ ਹਾਲਤ ਸੁਣਦਿਆਂ ਸ੍ਰੀ ਸਤਿਗੁਰੂ ਜੀ ਦੇ ਨੇਤਰਾਂ ਦੇ ਕੋਏ ਜਲ ਨਾਲ ਭਰੇ ਹੋਏ ਸਨ। ਫਿਰ ਕਿਸ ਤਰ੍ਹਾਂ ਸਤਿਗੁਰੂ ਜੀ ਨੇ ਆਪਣੇ ਪਿਆਰੇ ਰਬਾਬੀਆਂ ਭਾਈ ਨਸੀਰ, ਭਾਈ ਸੰਦਲ, ਭਾਈ ਸੁੰਦਰ, ਅਤੇ ਮੌਲਵੀ ਫਜਲ ਮੁਹੰਮਦ ਆਦਿ ਕੋਲ ਪਾਕਿਤਸਾਨ ਜਾ ਰੱਬੀ ਪਹੁੰਚ ਕੀਤੀ। ਕਿਸ ਤਰ੍ਹਾਂ ਉਹਨਾਂ ਦੇ ਦੁਖਾਂ ਭੁਖਾਂ ਦਾ ਨਾਸ ਕੀਤਾ ਇਹ ਇਕ ਲੰਮੀ ਹਿਰਦੇਵੇਧਕ ਗਾਥਾ ਹੈ। ਬਾਅਦ ਵਿਚ ਭਾਈ ਨਸੀਰ ਦੇ ਪੁੱਤਰ ਜੁਲਫੀ ਨੂੰ ਉਚੇਚੇ ਯਤਨ ਕਰ ਪਾਕਿਸਤਾਨੋਂ ਭੈਣੀ ਸਾਹਿਬ ਬੁਲਾਇਆ ਅਤੇ ਉਸ ਦੀਆਂ ਕਈ ਪੀੜ੍ਹੀਆਂ ਨੂੰ ਰੋਟੀਓਂ ਬੇਫਿਕਰ ਕਰ ਦਿੱਤਾ। ਇਸ ਘਟਨਾ ਦੇ ਅਸੀਂ ਖੁਦ ਗਵਾਹ ਹਾਂ।

ਉਸਤਾਦ ਹਰਭਜਨ ਸਿੰਘ ਦਾ ਬੇਟਾ ਕਰਮਜੀਤ ਸਿੰਘ 18 ਸਾਲ ਦੀ ਭਰ ਜੁਆਨ ਉਮਰੇ ਅਸਬੀ ਮੱਕਾ ਰੋਗ ਦਾ ਸ਼ਿਕਾਰ ਹੋ ਗਿਆ। ਅੰਤਿਮ ਇਲਾਜ ਲਈ ਬੰਬਈ ਹਸਪਤਾਲ ਵਿਚ ਦਾਖਲ ਹੋਣਾ ਪਿਆ। ਡਾਕਟਰਾਂ ਵਲੋਂ ਪੌਣੇ ਤਿੰਨ ਲੱਖ ਦਾ ਮਹਿੰਗਾ ਓਪਰੇਸ਼ਨ ਦੱਸਿਆ ਗਿਆ। ਉਪਰੇਸ਼ਨ ਯਕੀਨਨ ਆਰੋਗ ਕਰਨ ਵਾਲਾ ਨਹੀਂ ਸੀ। ਸ੍ਰੀ ਸਤਿਗੁਰੂ ਜੀ ਨੇ ਉਸਤਾਦ ਹਰਭਜਨ ਸਿੰਘ ਦਾ ਉਦਾਸ ਮੂੰਹ ਵੇਖ ਬਚਨ ਕੀਤਾ, ਹਰਭਜਨ ਘਬਰਾ ਨਾ ਮੈਂ ਤੇਰੇ ਨਾਲ ਹਾਂ ਪੈਸਿਆਂ ਦੀ ਥੁੜ੍ਹ ਥੁਣੋਂ ਤੇਰੇ ਬੇਟੇ ਨੂੰ ਨਹੀਂ ਜਾਣ ਦਿੰਦੇ। ਇਹ ਉਹ ਸਮਾਂ ਸੀ ਜਦੋਂ ਗੁਰੂ ਘਰ ਬੜੇ ਆਰਥਕ ਸੰਕਟ ਵਿਚੋਂ ਗੁਜ਼ਰ ਰਿਹਾ ਸੀ। ਸ੍ਰੀ ਸਤਿਗੁਰੂ ਜੀ ਨੇ ਆਪਣੀ ਨਿਜੀ ਮਰਸਡੀਜ਼ ਗੱਡੀ ਵੇਚ ਕੇ ਪੈਸੇ ਪੂਰੇ ਕਰਨ ਦਾ ਹੁਕਮ ਕੀਤਾ। ਇਸ ਗੱਲ ਦੀ ਭਿਣਕ ਪੈਣ ਤੇ ਅਤੀ ਨੇੜਲੇ ਖੇਤਰ ਦੇ ਕਿਸੇ ਵਿਅਕਤੀ ਨੇ ਆਖਿਆ ਕਿ ਮੁੰਡੇ ਨੇ ਬਚਣਾ ਤਾਂ ਹੈ ਨਹੀਂ ਸਤਿਗੁਰੂ ਜੀ ਆਪਣੀ ਗੱਡੀ ਵੇਚ ਕੇ ਐਵੇਂ ਪੈਸੇ ਹੀ ਖਰਾਬ ਕਰਨ ਲੱਗੇ ਨੇ। ਗੱਲ ਸਤਿਗੁਰੂ ਜੀ ਦੇ ਕੰਨੀ ਜਾ ਪਹੁੰਚੀ। ਤੁਰੰਤ ਉਸ ਸ਼ਖਸ ਨੂੰ ਬੁਲਾ ਸਤਿਗੁਰੂ ਜੀ ਨੇ ਬੜੀ ਰੋਹ ਭਰੀ ਆਵਾਜ਼ ਵਿਚ ਕਿਹਾ, "ਸੁਣ ਓਇ ਸਿੱਖਾ, ਜੀਵਨ ਦੀ ਡੋਰ ਉਸ ਪ੍ਰਮੇਸ਼ਵਰ ਦੇ ਹੱਥ ਏ, ਕਿਸੇ ਨੂੰ ਮਾਰਨਾ ਜਾਂ ਰੱਖਣਾ ਸਾਡੇ ਅਖਤਿਆਰ ਵਿਚ ਨਹੀਂ, ਅਸੀਂ ਤਾਂ ਸਿਰਫ ਯਤਨ ਹੀ ਕਰ ਸਕਦੇ ਹਾਂ ਪਰ ਹਾਂ, ਜੇਕਰ ਕੇਵਲ ਤੇ ਕੇਵਲ ਪੈਸੇ ਦੀ ਹੀ ਗੱਲ ਹੈ ਤਾਂ ਸਿਰਫ ਮੇਰੀ ਇਹ ਗੱਡੀ ਤਾਂ ਕੀ ਜੇ ਮੇਰਾ ਸਾਰਾ ਕੁਝ ਵਿਕ ਕੇ ਵੀ ਹਰਭਜਨ ਦਾ ਲੜਕਾ ਬਚ ਰਹੇ ਤਾਂ ਮੈਨੂੰ ਇਹ ਸੌਦਾ ਬੜੀ ਖੁਸ਼ੀ ਨਾਲ ਮਨਜ਼ੂਰ ਹੋਵੇਗਾ।' ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ। ਕੌਣ ਹੋਵੇ ਉਹਨਾਂ ਵਰਗਾ। ਉਸਤਾਦ ਹਰਭਜਨ ਸਿੰਘ ਦੀ ਜ਼ੁਬਾਨੀ ਉਹਨਾਂ ਦੀ ਇਹ ਹੱਢ ਬੀਤੀ ਸੁਣ ਕੇ ਦਾਅਵਾ ਕਰਦਾ ਹਾਂ ਕਿ ਤੁਹਾਡੀਆਂ ਅੱਖਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਮਦਿਲੀ ਨੂੰ ਯਾਦ ਕਰਦੀਆਂ ਡੁੱਲ ਡੁੱਲ ਪੈਣਗੀਆਂ।

ਪਾਕਿਸਤਾਨ ਚਲੇ ਗਏ ਉਸਤਾਦ ਉਮੀਦ ਅਲੀ ਖਾਂ ਜਿਹੜੇ ਕਦੇ ਅਫਗਾਨ ਬਾਦਸ਼ਾਹ ਦੇ ਕਿਰਪਾ ਦੇ ਪਾਤਰ ਰਹੇ ਸਨ, ਇੰਗਲੈਂਡ ਵਿਚ ਜਾ ਸਖਤ ਬਿਮਾਰ ਹੋ ਗਏ। ਪਤਾ ਲੱਗਣ ਤੇ ਸ੍ਰੀ ਸਤਿਗੁਰੂ ਜੀ ਨੇ ਆਪ ਉਹਨਾਂ ਤੱਕ ਪਹੁੰਚ ਕੀਤੀ। ਹਰ ਤਰ੍ਹਾਂ ਦੇ ਇਲਾਜ ਦਾ ਖਰਚਾ ਆਪ ਉਠਾ ਉਸਤਾਦ ਕਲਾਕਾਰ ਦੀ ਉਮਰ ਵਧਾ ਦਿੱਤੀ। ਮੁੜ ਪਾਕਿਸਤਾਨ ਗਿਆਂ ਰਹਿੰਦੀ ਉਮਰ ਤੱਕ ਉਸਤਾਦ ਉਮੀਦ ਅਲੀ ਖਾਂ ਸਾਹਿਬ ਅਤੇ ਉਹਨਾਂ ਦੀ ਬੇਟੀ ਯਾਸਮੀਨ ਚਿੱਠੀਆਂ ਦੁਆਰਾ ਸ੍ਰੀ ਸਤਿਗੁਰੂ ਜੀ ਦਾ ਸ਼ੁਕਰਾਨਾ ਅਦਾ ਕਰਦੇ

ਰਹੇ। ਉਸਤਾਦ ਸਲਾਮਤ ਅਲੀ ਖਾਂ ਸਾਹਿਬ ਨੂੰ ਫਾਲਿਜ ਦਾ ਅਟੈਕ ਆਇਆ। ਸ੍ਰੀ ਸਤਿਗੁਰੂ ਜੀ ਨੇ ਖੁਲ੍ਹੇ ਦਿਲ ਸਹਾਇਤਾ ਕਰ ਉਸਤਾਦ ਕਲਾਕਾਰ ਨੂੰ ਨਿਰੋਗ ਕੀਤਾ। ਤੰਦਰੁਸਤ ਹੋਣ ਤੋਂ ਬਾਅਦ ਉਸਤਾਦ ਸਲਾਮਤ ਅਲੀ ਖਾਂ ਆਪਣੇ ਬੱਚਿਆਂ ਸਮੇਤ ਸ੍ਰੀ ਭੈਣੀ ਸਾਹਿਬ ਜ਼ਿਆਰਤ ਨੂੰ ਆਏ। ਉਸਤਾਦ ਵਲਾਇਤ ਹੁਸੈਨ ਖਾਂ ਸਾਹਿਬ ਦੀ ਇੰਗਲੈਂਡ ਵਿਚ ਹੋਈ ਬਾਈਪਾਸ ਸਰਜਰੀ ਦਾ ਸਾਰਾ ਖਰਚਾ ਸ੍ਰੀ ਸਤਿਗੁਰੂ ਜੀ ਦੇ ਖਜ਼ਾਨੇ ਵਿਚੋਂ ਕੀਤਾ ਗਿਆ। ਐਸੀਆਂ ਅਨੇਕਾਂ ਉਦਾਹਰਣਾਂ ਮੇਰੇ ਸਾਹਮਣੇ ਆਣ ਖਲੋਤੀਆਂ ਹਨ ਜਿਨਾਂ ਦਾ ਫੇਰ ਕਦੇ ਵਿਸਤਾਰ ਨਾਲ ਜ਼ਿਕਰ ਕਰਾਂਗਾ।

ਬੇਅੰਤ ਧਾਰਮਿਕ ਅਤੇ ਸਮਾਜਿਕ ਰੁਝੇਵੇਂ ਹੋਣ ਦੇ ਬਾਵਜੂਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਲਗਾਤਾਰ ਸੰਗੀਤ ਨਾਲ ਜੁੜਿਆ ਰਹਿਣਾ ਸਾਡੇ ਲਈ ਬੜੀ ਹੈਰਾਨੀ ਦੀ ਗੱਲ ਸੀ। ਦੇਹ ਕਰਕੇ ਆਪਣੀ ਉਮਰ ਦੇ ਅੱਠ ਦਹਾਕੇ ਪਾਰ ਕਰਨ ਤੋਂ ਬਾਅਦ ਵੀ ਸ੍ਰੀ ਸਤਿਗੁਰੂ ਜੀ ਵਲੋਂ ਅੱਠ ਅੱਠ ਘੰਟੇ ਲੰਮੀਆਂ ਸੰਗੀਤ ਬੈਠਕਾਂ ਇਕ ਰਸ ਨਿਭਾਉਣਾ ਕਿਸੇ ਅਚੰਭੇ ਤੋਂ ਘੱਟ ਨਹੀਂ ਸੀ। ਇਕ ਵਾਰ ਇੰਦੌਰ ਦੇ ਧਰੁਪਦ ਗਾਇਕ ਪਵਾਰ ਬੰਧੂ ਗੁਰੂ ਚਰਨਾਂ ਵਿਚ ਹਾਜ਼ਰੀ ਲਾਉਣ ਲਈ ਸ੍ਰੀ ਭੈਣੀ ਸਾਹਿਬ ਆ ਪਹੁੰਚੇ। ਉਸ ਦਿਨ ਸ੍ਰੀ ਸਤਿਗੁਰੂ ਜੀ ਦਾ ਕਿਤੇ ਬਾਹਰ ਜਾਣ ਦਾ ਪ੍ਰੋਗਰਾਮ ਪਹਿਲਾਂ ਹੀ ਤੈਅ ਸੀ। ਸੋ ਸੰਗੀਤ ਬੈਠਕ ਸਿਰਫ ਦੋ ਘੰਟੇ ਹੀ ਚਲੀ। ਰੱਬੋਂ ਕਿਤੇ ਪਵਾਰ ਬੰਧੂਆਂ ਦੇ ਮੂੰਹੋਂ ਇਹ ਗੱਲ ਕਿਸੇ ਕੋਲ ਨਿਕਲ ਗਈ ਕਿ 'ਹਮਨੇ ਤੋ ਸੁਨਾ ਥਾ ਸਤਿਗੁਰੂ ਜੀ ਬਹੁਤ ਲੰਮੀ ਸੰਗੀਤ ਬੈਠਕੇ ਕੀਆ ਕਰਤੇ ਹੈਂ ਪਰ ਆਜ ਤੋ ਸਿਰਫ ਦੋ ਘੰਟੇ ਹੀ।' ਤੇ ਗੱਲ ਸ੍ਰੀ ਸਤਿਗੁਰੂ ਜੀ ਤੱਕ ਪਹੁੰਚ ਗਈ। ਅਗਲੇ ਦਿਨ ਦੁਪਹਿਰ ਦੇ ਕੀਰਤਨ ਤੋਂ ਬਾਅਦ ਚਾਰ ਵਜੇ ਸੰਗੀਤ ਬੈਠਕ ਸ਼ੁਰੂ ਹੋ ਗਈ। ਪਹਿਲਾਂ ਤਿੰਨ ਘੰਟੇ ਪਰਿਵਾਰ ਬੰਧੂਆਂ ਨੂੰ ਸੁਣਿਆ ਗਿਆ। ਫਿਰ ਸ੍ਰੀ ਸਤਿਗੁਰੂ ਜੀ ਨੇ ਆਪਣਾ ਸੰਗੀਤ ਖਜ਼ਾਨਾ ਖੋਲ ਲਿਆ। ਘੜੀ ਦੀ ਸੂਈ ਰਾਤ ਦੇ 10 ਵਜਾ ਰਹੀ ਸੀ ਜਦੋਂ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬੰਦਿਸ਼ਾਂ ਵਾਲੀ ਕਾਪੀ ਨੇ ਅਜੇ ਆਪਣਾ ਅੱਧਾ ਸਫਰ ਵੀ ਤਹਿ ਨਹੀਂ ਸੀ ਕੀਤਾ। ਪਵਾਰ ਬੰਧੂਆਂ ਦੇ ਹੌਂਸਲੇ ਜਵਾਬ ਦੇਣ ਲੱਗੇ। ਉਹ ਲੱਗੇ ਪਾਸੇ ਪਰਤਣ। ਕਦੇ ਇਕ ਜਣਾ ਪਿਸ਼ਾਬ ਦਾ ਬਹਾਨਾ ਬਣਾ ਬਾਹਰ ਜਾਏ ਕਦੇ ਦੂਸਰਾ। ਸਾਡੇ ਲਈ ਤਾਂ ਇਹ ਹਾਸੇ ਦਾ ਵਿਸ਼ਾ ਬਣ ਗਿਆ। ਅਖੀਰ ਰਾਤ ਦੇ 12 ਵਜੇ ਦੇ ਕਰੀਬ ਵਕਤ ਸੀ ਜਦੋਂ ਕਲਾਕਾਰਾਂ ਨੇ ਪੂਰੀ ਤਰ੍ਹਾਂ ਹਥਿਆਰ ਸੁੱਟ ਦਿੱਤੇ। ਉਹਨਾਂ ਹੱਥ ਜੋੜ ਅਰਜ਼ ਕੀਤੀ 'ਮਾਫ ਕਰਨਾ ਜੀ, ਹਮਸੇ ਅਭੀ ਔਰ ਨਹੀਂ ਬੈਠਾ ਜਾਤਾ।' ਬੰਦਖਲਾਸ ਹੋਣ ਤੋਂ ਬਾਅਦ ਪਵਾਰ ਬੰਧੂ ਅਜੇ ਪਹਿਲੀ ਸਥਿਤੀ ਤੋਂ ਹੀ ਸੰਭਲ ਰਹੇ ਸਨ ਕਿ ਹੈਰਾਨੀ ਦਾ ਇਕ ਹੋਰ ਗੋਲਾ ਉਹਨਾਂ ਦੇ ਕੋਲ ਆ ਡਿੱਗਾ। ਪਵਾਰ ਭਰਾਵਾਂ ਦੀਆਂ ਅੱਖਾਂ ਦਾ ਘੇਰਾ ਵੇਖਣ ਵਾਲਾ ਸੀ ਜਦੋਂ ਉਹਨਾਂ ਨੂੰ ਦੱਸਿਆ ਗਿਆ ਕਿ ਸ੍ਰੀ ਸਤਿਗੁਰੂ ਜੀ ਸੰਗੀਤ ਬੈਠਕ ਵਿਚੋਂ ਉਠ ਇਸ਼ਨਾਨ ਕਰ ਬੁਖਾਰੀਆਂ ਉਤੇ ਚਲਦੇ ਪ੍ਰਯੋਗ ਵਿਚ ਸ਼ਾਮਲ ਹੋ ਆਪਣੇ ਆਸਣ ਉਤੇ ਸਮਾਧੀ ਸਥਿਤ ਹੋ ਗਏ ਹਨ ਅਤੇ ਸਵੇਰ ਦੇ ਛੇ ਵਜੇ ਭਾਵ ਆਸਾ ਦੀ ਵਾਰ ਦੀ ਸਮਾਪਤੀ ਤੱਕ ਏਸੇ ਰੂਪ ਵਿਚ ਦਰਸ਼ਨ ਦੇਣਗੇ।

***ਮੈਂ ਭਿੱਜੀਆਂ ਅੱਖਾਂ ਨਾਲ ਆਪਣੇ ਮਹਿਬੂਬ ਸਤਿਗੁਰੂ ਦੀ ਕੋਮਲ ਦੇਹ ਨੂੰ ਪੰਜਾਂ ਤੱਤਾਂ ਵਿਚ ਵਿਲੀਨ ਹੁੰਦਾ ਦੇਖਦਾ ਰਿਹਾ। ਮਨ ਵਿਚ ਕਿਤੇ ਡੂੰਘਾ ਤੌਖਲਾ ਸੀ ਕਿ ਇਸ ਪਵਿੱਤਰ ਦੇਹ ਦੇ ਨਾਲ ਹੀ ਸ੍ਰੀ ਸਤਿਗੁਰੂ ਜੀ ਦੁਆਰਾ ਸਿਰਜਿਆ, ਸੰਭਾਲਿਆ ਅਤੇ ਵਿਸਤਾਰਿਆ ਪਿਆਰਾ ਸੰਗੀਤਕ ਸੰਸਾਰ ਵੀ ਸਦਾ ਲਈ ਅਲੋਪ ਹੋ ਜਾਵੇਗਾ। ਪਰ ਜਿਸ ਤਰ੍ਹਾਂ ਉਹਨਾਂ ਦੇ ਜਾਨਸ਼ੀਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਮਹਾਂਨੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਦੋ ਮਹਾਨ ਸੰਗੀਤ ਸੰਮੇਲਨ ਕਰਵਾ ਕੇ ਸਤਿਗੁਰੂ ਜੀ ਨੂੰ ਸ਼ਰਧਾਂਜਲੀ ਦਿੱਤੀ ਹੈ ਉਹ ਵੇਖ ਸੁਣ ਮਨ ਦੇ ਸਾਰੇ ਵਿਸਵਿਸੇ ਦੂਰ ਹੋ ਗਏ ਹਨ।***

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਅਤੇ ਪਿਆਰ ਭਰੇ ਧਿਆਨ ਦਾ ਇਹ ਨਤੀਜਾ ਨਿਕਲਿਆ ਕਿ ਸਾਰੇ ਸੰਸਾਰ ਵਿਚ

ਵੱਸਦੇ ਨਾਮਧਾਰੀ ਬੱਚਿਆਂ ਵਿਚੋਂ ਸੰਗੀਤ ਦੀ ਖੁਸ਼ਬੋ ਆਉਣ ਲੱਗੀ। ਜੋ ਕਦੇ ਉਹਨਾਂ ਦੇ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪ੍ਰਬਲਤਾ ਨਾਲ ਚਿਤਵਿਆ ਸੀ। ਉਸ ਇੱਛਾ ਨੂੰ ਉਹਨਾਂ ਦੇ ਸੁਯੋਗ ਸਪੁੱਤਰ ਨੇ ਪੂਰਾ ਕਰ ਕੇ ਵਿਖਾ ਦਿੱਤਾ। ਅਨੇਕਾਂ ਹਲਵਾਹ ਜੱਟ ਪਰਿਵਾਰਾਂ ਦੇ ਬੱਚੇ ਜਿਨਾਂ ਦੇ ਵਡੇ ਵਡੇਰਿਆਂ ਨੇ ਆਪਣੀ ਆਵਾਜ਼ ਦੀ ਵੱਧ ਤੋਂ ਵੱਧ ਸੁਰ ਨੂੰ ਕਿਸੇ ਨੂੰ ਦਬਕਾ ਮਾਰਨ, ਗਾਲ ਕੱਢਣ ਜਾਂ ਲੜਾਈ ਝਗੜਿਆਂ ਹਿਤ ਹੀ ਵਰਤਿਆ ਸੀ, ਸ੍ਰੀ ਸਤਿਗੁਰੂ ਜੀ ਨੇ ਸੰਗੀਤਕਾਰ ਅਤੇ ਨਿਰਤਕਾਰ ਬਣਾ ਪੱਥਰਾਂ ਵਿੱਚ ਫੁੱਲ ਉਗਾ ਕੇ ਵਿਖਾ ਦਿੱਤੇ।। ਅਸੀਂ ਖੁਦ ਏਸੇ ਲੜੀ ਵਿਚ ਸ਼ਾਮਿਲ ਹਾਂ। ਨਿਮਰਤਾ ਐਨੀ ਕਿ ਆਪਣੀਆਂ ਪ੍ਰਾਪਤੀਆਂ ਨੂੰ ਉਹ ਹਮੇਸ਼ਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਦੱਸਦੇ।

ਇਕ ਹੋਰ ਮਹਾਨ ਕਿਰਪਾ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮਾਜ ਉਤੇ ਕੀਤੀ ਉਹ ਹੈ ਇਸਤਰੀ ਜਾਤੀ ਨੂੰ ਸੰਗੀਤ ਨਾਲ ਜੋੜਨਾ। ਅੱਜ ਵੀ ਤੁਸੀਂ ਨਾਮਧਾਰੀ ਦਰਬਾਰ ਵਿਚ ਛੋਟੀਆਂ ਛੋਟੀਆਂ ਬੱਚੀਆਂ ਨੂੰ ਤੰਤੀ ਸਾਜਾਂ ਨਾਲ ਦੁਰਲਭ ਰੀਤਾਂ ਦਾ ਕੀਰਤਨ ਕਰਦਿਆਂ ਸੁਣ ਸਕਦੇ ਹੋ।

ਸ੍ਰੀ ਸਤਿਗੁਰੂ ਜੀ ਸੰਗੀਤ ਪ੍ਰਤੀ ਜ਼ਿੰਦਗੀ ਦੇ ਅੰਤਿਮ ਛਿਣ ਤੱਕ ਸੰਜੀਦਾ ਰਹੇ। ਸੰਸਾਰਿਕ ਜੀਵਨ ਦੇ ਅਖੀਰਲੇ ਸਾਲਾਂ ਵਿਚ ਉਹਨਾਂ ਨੇ ਆਪਣੇ ਆਪ ਨੂੰ ਬਾਹਰੀ ਜਗਤ ਨਾਲੋਂ ਤੋੜ ਬੇਹੱਦ ਸੰਕੋਚ ਲਿਆ ਸੀ। ਸ੍ਰੀ ਸਤਿਗੁਰੂ ਜੀ ਬਹੁਤਾ ਸਮਾਂ ਨੇਤਰ ਬੰਦ ਕਰ ਸਮਾਧੀ ਸਥਿਤ ਹੋਏ ਰਹਿੰਦੇ। ਨਿਰੰਤਰ ਨਾਮ ਜਪਦੀ ਰਸਨਾ ਵਿਚੋਂ ਉਸ ਵੇਲੇ ਜੇ ਕੋਈ ਹੋਰ ਬੋਲ ਅਸਾਂ ਨਿਕਲਦੇ ਸੁਣਦੇ ਤਾਂ ਉਹ ਕੇਵਲ ਉਹਨਾਂ ਦੇ ਮਨ ਮਸਤਕ ਉਤੇ ਡੂੰਘੀਆਂ ਛਪੀਆਂ ਹੋਈਆਂ ਉਹ ਪਿਆਰੀਆਂ ਰੀਤਾਂ ਹੀ ਸਨ ਜਿਹਨਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਜੀਵਨ ਭਰ ਆਪਣੇ ਸੀਨੇ ਨਾਲ ਲਾ ਗਾਉਂਦੇ ਰਹੇ ਸਨ। ਅਖੀਰ ਸਮਾਂ ਵੇਖਿਆ ਕਿ ਉਹ ਮਹਾਨ ਸਤਿਗੁਰੂ ਜਿਸਨੇ ਨਾਮਬਾਣੀ ਅਤੇ ਸੰਗੀਤ ਦੇ ਪ੍ਰਚਾਰ ਪ੍ਰਸਾਰ ਲਈ ਦਿਨ ਰਾਤ ਇਕ ਕੀਤੀ ਰੱਖਿਆ, ਜਿਨਾਂ ਨੇ ਪੈਰੋ ਪੈਰ ਮੁਰਝਾਉਂਦੀਆਂ ਲੱਖਾਂ ਰੂਹਾਂ ਨੂੰ ਆਪਣੇ ਅੰਮ੍ਰਿਤ ਬਚਨਾਂ ਨਾਲ ਹੌਸਲਾ ਦੇ ਮੁੜ ਸੁਰਜੀਤ ਕੀਤਾ। ਅੰਤ ਜੀਵਨ ਦੇ ਉਚੇ ਸੁਚੇ ਆਦਰਸ਼ਾਂ ਲਈ ਜੁਝਦਿਆਂ ਆਪ ਕੁਰਬਾਨ ਹੋ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇਹ ਕਰਕੇ ਭਾਵੇਂ ਸਾਡੇ ਵਿਚ ਨਹੀਂ ਰਹੇ ਪਰ ਉਹ ਆਪਣੇ ਜੀਵਨ ਦੇ ਉਚੇ ਸੁਚੇ ਆਦਰਸ਼ਾਂ ਦੇ ਨਾਲ, ਪਰਮ ਪਿਤਾ ਪ੍ਰਮਾਤਮਾ ਦਾ ਰੂਪ ਬਣ ਸਾਡੇ ਹਿਰਦਿਆਂ ਵਿਚ ਸਦਾ ਪ੍ਰਕਾਸ਼ ਕਰਦੇ ਰਹਿਣਗੇ।

ਦਿਲ ਦੀ ਇੱਕ ਗੱਲ ਤੁਹਾਡੇ ਸਾਰਿਆਂ ਨਾਲ ਸਾਂਝੀ ਕਰਦਾ ਹੋਇਆ ਸਮਾਪਤ ਕਰਾਂਗਾ ਕਿ ਜਿਸ ਦਿਨ ਸ੍ਰੀ ਸਤਿਗੁਰੂ ਜੀ ਦੀ ਦੇਹ ਦਾ ਸਸਕਾਰ ਹੋਇਆ ਸਾਰੀ ਰਾਤ ਬਲਦੇ ਅੰਗੀਠੇ ਕੋਲ ਬੈਠਾ ਮੈਂ ਭਿੱਜੀਆਂ ਅੱਖਾਂ ਨਾਲ ਆਪਣੇ ਮਹਿਬੂਬ ਸਤਿਗੁਰੂ ਦੀ ਕੋਮਲ ਦੇਹ ਨੂੰ ਪੰਜਾਂ ਤੱਤਾਂ ਵਿਚ ਵਿਲੀਨ ਹੁੰਦਾ ਦੇਖਦਾ ਰਿਹਾ। ਮਨ ਵਿਚ ਕਿਤੇ ਡੂੰਘਾ ਤੌਖਲਾ ਸੀ ਕਿ ਇਸ ਪਵਿੱਤਰ ਦੇਹ ਦੇ ਨਾਲ ਹੀ ਸ੍ਰੀ ਸਤਿਗੁਰੂ ਜੀ ਦੁਆਰਾ ਸਿਰਜਿਆ, ਸੰਭਾਲਿਆ ਅਤੇ ਵਿਸਤਾਰਿਆ ਪਿਆਰਾ ਸੰਗੀਤਕ ਸੰਸਾਰ ਵੀ ਸਦਾ ਲਈ ਅਲੋਪ ਹੋ ਜਾਵੇਗਾ। ਪਰ ਜਿਸ ਤਰ੍ਹਾਂ ਉਹਨਾਂ ਦੇ ਜਾਨਸ਼ੀਨ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਮਹਾਂਨੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਦੋ ਮਹਾਨ ਸੰਗੀਤ ਸੰਮੇਲਨ ਕਰਵਾ ਕੇ ਆਪਣੇ ਸਤਿਗੁਰੂ ਨੂੰ ਸ਼ਰਧਾਂਜਲੀ ਦਿੱਤੀ ਹੈ ਉਹ ਵੇਖ ਸੁਣ ਮਨ ਦੇ ਸਾਰੇ ਵਿਸਵਿਸੇ ਦੂਰ ਹੋ ਗਏ ਹਨ। ਨਵੇਂ ਨਾਮਧਾਰੀ ਸੰਗੀਤ ਕੇਂਦਰ ਦੀ ਸੁਹਣੀ ਬਿਲਡਿੰਗ ਦਾ ਉਦਘਾਟਨ ਹੋ ਚੁੱਕਾ ਹੈ ਜਿਥੇ ਫਿਰ ਸਵਰ ਲਹਿਰੀਆਂ ਗੂੰਜਣ ਲੱਗ ਪਈਆਂ ਹਨ। ਮੈਂ ਮੰਨਦਾ ਹਾਂ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਸਥਾਪਿਤ ਕੀਤੇ ਗਏ ਸੰਗੀਤ ਦੇ ਉਘੇ ਮਿਆਰਾਂ ਤੱਕ ਪਹੁੰਚਣ ਲਈ ਅਜੇ ਭਾਵੇਂ ਥੋੜ੍ਹਾ ਸਮਾਂ ਲਗੇਗਾ ਪਰ ਨਾਮਧਾਰੀ ਪੰਥ ਦੀ ਨਵੀਂ ਅਗਵਾਈ ਦੀ ਇਸ ਪਾਸੇ ਭਵਿੱਖ ਰੌਸ਼ਨ ਹੈ। ਹੋਈਆਂ ਭੁੱਲਾਂ ਚੁੱਕਾਂ ਦੀ ਖਿਮਾ ਮੰਗਦਾ ਹੋਇਆ ਇਸ ਆਸ ਅਤੇ ਅਰਦਾਸ ਨਾਲ ਇਹ ਲੇਖ ਸਮਾਪਤ ਕਰਦਾ ਹਾਂ ਕਿ ਸ੍ਰੀ ਭੈਣੀ ਸਾਹਿਬ ਗੁਰਮਤ ਅਤੇ ਸ਼ਾਸਤਰੀ ਸੰਗੀਤ ਦਾ ਵਿਸ਼ਵ ਕੇਂਦਰ ਬਣੇ। ਇਹੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ।

# ਸਵਾ ਲੱਖ ਪਾਠ ਤੇ ਸ੍ਰੀ ਸਤਿਗੁਰੂ ਜੀ

*ਸਤਿਨਾਮ ਸਿੰਘ ਦਿੱਲੀ, ਮੁੱਖ ਪਾਠ ਪ੍ਰਬੰਧਕ*

***ਸੰਤ ਸਤਨਾਮ ਸਿੰਘ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠਾਂ ਦਾ ਲੇਖਾ ਜੋਖਾ ਰੱਖਣ ਦਾ ਪ੍ਰਬੰਧ ਕਰਦੇ ਰਹੇ ਹਨ। ਸਤਿਗੁਰੂ ਜੀ ਨੇ ਇਸ ਸੁਚੱਜੇ ਪਾਠੀ ਤੋਂ ਇਹ ਸੇਵਾ ਲਈ ਹੀ ਨਾਲ ਹੀ ਇਹਨਾਂ ਨੂੰ ਸ੍ਰੀ ਸਤਿਗੁਰੂ ਜੀ ਦੇ ਨੇੜੇ ਰਹਿਣ ਕਾਰਨ ਆਪ ਜੀ ਦੀ ਰਜ਼ਾ ਅਨੁਸਾਰ ਚਲਦੇ ਦੀ ਭਾਵਨਾ ਵੀ ਪਕੇਰੀ ਹੁੰਦੀ ਗਈ। ਇਹ ਲੇਖ ਉਸ ਪਾਠ ਪ੍ਰਬੰਧ ਦਾ ਲੇਖਾ ਜੋਖਾ ਪੇਸ਼ ਕਰਦਾ ਹੈ। -ਸੰਪਾਦਕ***

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਿਖੀ ਮਰਯਾਦਾ ਅਨੁਸਾਰ ਨਾਮ ਜਪਾਇਆ। ਉਹ ਪਾਠ ਕਰਨ ਲਈ ਬੀੜਾਂ ਛਪਵਾਈਆਂ। ਪ੍ਰਦੇਸ ਗਵਨ ਬਾਅਦ ਵੀ ਰੰਗੂਨੋਂ ਆਪ ਨੇ ਇਕ ਹੁਕਮਨਾਮੇ ਵਿਚ ਲਿਖਿਆ ਪਾਠ ਕਰੋ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਮਤ 1963 ਬਿਕ੍ਰਮੀ ਵਿਚ ਗੁਰਗੱਦੀ ਦਾ ਭਾਰ ਸੰਭਾਲਿਆ। ਉਸ ਸਮੇਂ ਅੰਗਰੇਜ਼ੀ ਸਖਤੀਆਂ ਬਹੁਤ ਘੱਟ ਹੋ ਚੁੱਕੀਆਂ ਸਨ। ਸਤਿਗੁਰੂ ਜੀ ਨੇ ਕਲਜੁਗ ਦੇ ਸਮੇਂ ਸੁੱਚ ਸੋਧ ਨਾਮ ਬਾਣੀ ਦਾ ਪ੍ਰਵਾਹ ਚਲਾ ਦਿੱਤਾ। ਘਰ ਘਰ ਹਵਨ ਯਗ ਤੇ ਅਖੰਡ ਪਾਠ ਹੋਣ ਲਗ ਪਏ। ਜਿਸ ਨਾਲ ਸੁਖ ਤਾਂ ਬਹੁਤ ਪ੍ਰਾਪਤ ਹੋਏ, ਪਰ ਜੋ ਦੁਖ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦਾ ਸੰਗਤ ਨੂੰ ਝੇਲਣਾ ਪੈ ਰਿਹਾ ਸੀ ਉਸ ਨਾਲ ਸਿੱਖਾਂ ਦੀਆਂ ਕੂਕਾਂ ਨਿਕਲ ਜਾਂਦੀਆਂ ਸਨ।

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ, **"ਭਾਈ ਜੇ ਕਿਛ ਕੁਝ ਕਰ ਸਕਦੇ ਹੋ ਤਾਂ ਮੇਰੇ ਨਮਿਤ ਭੋਗ ਪਵਾਓ।"** ਅਤੇ **"ਹੁਣ ਇਉਂ ਕਰੋ ਜੇ ਅਖੰਡ ਪਾਠ ਨਹੀਂ ਹੁੰਦੇ ਤਾਂ ਖੁਲੇ ਪਾਠ ਕਰੋ।"**..... ਆਦਿ ਹੁਕਮ ਦੀ ਪਾਲਣਾ ਹਿਤ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਈ ਵਾਰ ਸੈਂਕੜੇ ਅਖੰਡ ਪਾਠ ਕਰਵਾਏ। ਕਈ ਵਾਰ ਆਪ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ-ਸਵਾ ਲੱਖ ਪਾਠਾਂ ਦੇ ਅਦੁੱਤੀ ਪ੍ਰਵਾਹ ਚਲਾਏ। ਆਪ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵੀ ਹਜ਼ਾਰਾਂ ਪਾਠ ਕਰਵਾਏ।

ਦੋ ਮਹਾਨ ਹਵਨ ਯੱਗ ਕਰਵਾਏ ਜਿਸ ਵਿੱਚ ਸਵਾ-ਸਵਾ ਲੱਖ ਪਾਠ ਚੰਡੀ ਦੀ ਵਾਰ ਦੇ ਹੁੰਦੇ ਰਹੇ। ਇਸੇ ਤਰ੍ਹਾਂ ਚੰਡੀ ਦੀ ਵਾਰ ਦੇ ਪਾਠ ਕੁੱਲ ਪੰਜ ਲੱਖ ਪੰਝੀ ਹਜ਼ਾਰ ਕੀਤੇ ਜਾ ਚੁੱਕੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾਉਣ ਤੋਂ ਮਹੀਨਾ ਕੁ ਪਹਿਲਾਂ ਸ੍ਰੀ ਭੈਣੀ ਸਾਹਿਬ ਵਿਖੇ ਆਪਣੇ ਵਡੇ ਸਾਹਿਬਜ਼ਾਦੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੇ ਕੋਲ ਬੁਲਾ ਕੇ ਚੌਕੀ ਤੇ ਬਿਠਾ ਹੁਕਮ ਕੀਤਾ ਕਿ **"ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਠ ਆਰੰਭੇ ਬੇਸ਼ਕ ਕੋਠੇ ਕੜੀਆਂ ਵਿਕ ਜਾਣ। ਪਾਠ ਪੂਰੇ ਕਰਾਉਣੇ ਹਨ।"**

ਸਤਿਗੁਰੂ ਜਗਜੀਤ ਸਿੰਘ ਜੀ ਸੰਮਤ 2019 ਬਿਕਰਮੀ (ਸੰਨ 1959 ਈ.) ਨੂੰ ਗੁਰਗੱਦੀ ਸੰਭਾਲਦਿਆਂ ਹੀ ਸਵਾ ਲੱਖ ਪਾਠਾਂ ਵੱਲ ਧਿਆਨ ਦਿੱਤਾ ਅਤੇ ਰਹਿੰਦੇ ਪਾਠ ਪੂਰੇ ਕਰਵਾ ਕੇ ਸਤਿਗੁਰੂ ਜੀ ਦੇ ਹੁਕਮ ਕੀ ਪਾਲਣਾ ਕੀਤੀ। ਸੰਮਤ 2019 ਬਿ. (ਸੰਨ 1961 ਈ.) ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਵਾ ਲੱਖ ਪਾਠਾਂ ਦੇ ਭੋਗ ਪਾਏ ਗਏ।

**ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਵਨ ਸ਼ਤਾਬਦੀ ਅਤੇ ਸਵਾ ਲੱਖ ਪਾਠ–**

ਸਤਿਗੁਰੂ ਜਗਜੀਤ ਸਿੰਘ ਜੀ ਨੇ 18 ਪੋਹ 2026 ਬਿਕਰਮੀ ਜਨਵਰੀ ਸੰਨ 1970 ਈ. ਨੂੰ ਸ਼ਾਮ ਦੇ ਦਿਵਾਨ ਵਿਚ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਨਵੀਂ ਦਿੱਲੀ ਵਿਖੇ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਦੇ ਅੰਤਰਗਤ ਹੁਕਮ ਕੀਤਾ ਕਿ "ਜਿਥੇ ਲੋਕੀਂ ਆਪਣੇ ਆਪਣੇ ਢੰਗ ਨਾਲ ਸ਼ਤਾਬਦੀਆਂ ਮਨਾਉਂਦੇ ਹਨ ਤੇ ਆਪਣੀ ਮਾਇਆ ਖਰਚ ਕਰਕੇ ਪੱਛਮੀ ਸਭਿਅਤਾ ਖਰੀਦਦੇ ਤੇ ਅਪਣਾਉਂਦੇ ਹਨ, ਉਥੇ ਅਸੀਂ ਆਪਣਾ ਧਰਮ ਤੇ ਭਾਰਤੀ ਸਭਿਅਤਾ ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵਾਧਾ ਕੀਤਾ ਉਸ ਵਿਚ ਰਹਿ ਕੇ ਆਪਣੇ ਅਕਾਲ ਪੁਰਖ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਅਰਦਾਸ ਕਰਨੀ ਹੈ।

ਹੇ ਸਤਿਗੁਰੂ ਜੀ, ਕਿਰਪਾ ਕਰੋ ਆਪਣੇ ਪਾਵਨ ਦਰਸ਼ਨ ਦੇ ਕੇ ਗਊ ਗਰੀਬ ਦੀ ਰੱਖਿਆ ਕਰੋ ਅਤੇ ਸ੍ਰਿਸ਼ਟੀ ਤੇ ਸਤਿਜੁਗ ਵਰਤਾਓ।" ਨਾਲ ਹੀ ਹੁਕਮ ਕੀਤਾ ਕਿ "ਅਸੀਂ ਜੋ ਸ਼ਤਾਬਦੀ ਮਨਾਉਣੀ ਹੈ ਉਹ ਤਾਂ ਹੀ ਸਫ਼ਲ ਹੋ ਸਕਦੀ ਹੈ ਜੇਕਰ ਅਸੀਂ ਸਤਿਗੁਰੂ ਜੀ ਦੀ ਯਾਦ ਆਪਣੇ ਹਿਰਦਿਆਂ ਵਿਚ ਰਖੀਏ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨਮਿਤ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਸਵਾ ਲੱਖ ਪਾਠ ਕਰਕੇ ਭੋਗ ਪਾਈਏ।"

ਸਵਾ ਲੱਖ ਪਾਠਾਂ ਦੀ ਰੂਪ ਰੇਖਾ, ਨਿਯਮਾਵਲੀ ਪਤ੍ਰ ਅਤੇ ਗਿਣਤੀ ਪੱਤ੍ਰ ਤਿਆਰ ਕਰਨ ਦੀ ਸੇਵਾ ਸੰਤ ਸੁਖਦਰਸ਼ਨ ਸਿੰਘ, ਸੰਤ ਗੁਰਬਚਨ ਸਿੰਘ ਨਾਮਧਾਰੀ ਵਿਦਿਅਕ ਜਥਾ ਦਿੱਲੀ ਨੇ ਬੜੇ ਪਿਆਰ ਅਤੇ ਉਤਸ਼ਾਹ ਨਾਲ ਨਿਭਾਈ। ਦਿਨ ਰਾਤ ਇਕ ਕਰਕੇ ਕੰਮ ਪੂਰਾ ਕੀਤਾ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਵਾ ਲੱਖ ਪਾਠਾਂ ਦੇ ਮੁੱਖ ਪ੍ਰਬੰਧਕ ਦੀ ਸੇਵਾ ਦਾਸ (ਸਤਿਨਾਮ ਸਿੰਘ) ਨੂੰ ਸੌਂਪੀ ਗਈ।

ਥੋੜੇ ਹੀ ਦਿਨਾਂ ਵਿਚ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸੂਬੇ ਸਾਹਿਬਾਨ, ਜਥੇਦਾਰਾਂ, ਪਾਠ ਪ੍ਰਬੰਧਕਾਂ ਅਤੇ ਵਿਦਿਅਕ ਜਥਿਆਂ ਰਾਹੀਂ ਸੰਸਾਰ ਦੇ ਕੋਨੇ ਕੋਨੇ ਵਿਚ ਪਾਠ ਨਾਮਧਾਰੀ ਘਰਾਂ ਵਿਚ ਪਹੁੰਚਾਏ ਗਏ।

ਨਾਮਧਾਰੀ ਜਗਤ ਵਿਚ ਇਕ ਨਵਾਂ ਜੀਵਨ ਆ ਗਿਆ। ਜਿਧਰ ਦੇਖੋ, ਗੁਰਮੁਖ ਪਿਆਰੇ ਹੰਸਾਂ ਵਾਂਗ ਨਿਤਾ ਪ੍ਰਤੀ ਸਣੇਕੇਸੀਂ ਇਸ਼ਨਾਨ ਕਰਕੇ ਅੰਮ੍ਰਿਤ ਵੇਲੇ ਤੋਂ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਜੁੜ ਜਾਂਦੇ ਸਨ। ਪ੍ਰਦੇਸੀ ਪ੍ਰੀਤਮ ਦੀ ਯਾਦ ਵਿਚ ਹੱਥ ਵਿਚ ਮਾਲਾ, ਮੁੱਖ ਤੋਂ ਬਾਣੀ ਦਾ ਪਾਠ "ਹੱਥ ਕਾਰ ਵੱਲ ਚਿਤ ਯਾਰ ਵੱਲ" ਦਾ ਪ੍ਰਤੱਖ ਸਰੂਪ ਨਜ਼ਰ ਆਉਂਦਾ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਪਾਠ ਮਰਯਾਦਾ ਦਾ ਇਹ ਹੁਕਮ ਸੀ ਕਿ ਘਟ ਤੋਂ ਘਟ ਜੰਗਲ ਵਾਲੇ ਕਪੜੇ ਨਹੀਂ ਰਖਣੇ, ਮਿੱਟੀ ਜਾਂ ਰੇਤ ਨਾਲ ਹੱਥ ਮਾਂਜਣੇ, ਸਣੇਕੇਸੀਂ

**ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਪਾਠ ਮਰਯਾਦਾ ਦਾ ਇਹ ਹੁਕਮ ਸੀ ਕਿ ਘਟ ਤੋਂ ਘਟ ਜੰਗਲ ਵਾਲੇ ਕਪੜੇ ਨਹੀਂ ਰਖਣੇ, ਮਿੱਟੀ ਜਾਂ ਰੇਤ ਨਾਲ ਹੱਥ ਮਾਂਜਣੇ, ਸਣੇਕੇਸੀਂ ਇਸ਼ਨਾਨ, ਚੀਤਾ ਛੱਡਣ ਸਮੇਂ ਜਲ ਵਰਤਣਾ, ਪੰਜ ਕਕਾਰ ਦੇ ਧਾਰਨੀ ਹੋਣਾ ਅਤੇ ਜੋੜੇ ਵਾਲੇ ਚਰਨ ਧੋ ਕੇ, ਅਰਦਾਸ ਕਰਕੇ ਪਾਠ ਆਰੰਭ ਕਰਨਾ।**

ਇਸ਼ਨਾਨ, ਚੀਤਾ ਛੱਡਣ ਸਮੇਂ ਜਲ ਵਰਤਣਾ, ਪੰਜ ਕਕਾਰ ਦੇ ਧਾਰਨੀ ਹੋਣਾ ਅਤੇ ਜੋੜੇ ਵਾਲੇ ਚਰਨ ਧੋ ਕੇ, ਅਰਦਾਸ ਕਰਕੇ ਪਾਠ ਆਰੰਭ ਕਰਨਾ।

ਸਤਿਗੁਰੂ ਰਾਮ ਸਿੰਘ ਜੀ 155ਵੇਂ ਪ੍ਰਕਾਸ਼ ਉਤਸਵ 16 ਫਰਵਰੀ 1970 ਈ. ਨੂੰ ਨਾਮਧਾਰੀ ਧਰਮਸ਼ਾਲਾ ਪਹਾੜ ਗੰਜ ਦਿੱਲੀ ਵਿਖੇ ਆਸਾ ਦੀ ਵਾਰ ਉਪਰੰਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬੜੇ ਹੀ ਪਿਆਰ ਵਿਚ ਆਕੇ ਆਪਣੇ ਪ੍ਰਵਚਨਾਂ ਦੁਆਰਾ ਸੰਗਤ ਨੂੰ ਸੰਬੋਧਨ ਕੀਤਾ :

"ਜਿਵੇਂ ਮਾਤਾ ਪਿਤਾ ਨੂੰ ਸਭ ਤੋਂ ਵੱਧ ਪਿਆਰ ਆਪਣੇ ਬੱਚਿਆਂ ਨਾਲ ਹੁੰਦਾ ਹੈ। ਕਿਤੋਂ ਵੀ ਕੋਈ ਚੀਜ਼ ਦਿਸੇ, ਕੋਸ਼ਿਸ਼ ਕਰਕੇ ਉਹ ਆਪਣੇ ਬੱਚਿਆਂ ਨੂੰ ਲਿਆ ਕੇ ਦਿੰਦਾ ਹੈ ਅਤੇ ਪ੍ਰਸੰਨ ਹੁੰਦਾ ਹੈ। ਇਵੇਂ ਹੀ ਸਤਿਗੁਰੂ ਆਪਣੇ ਸਿੱਖ ਨੂੰ ਨਿਵਾਜਦਾ ਹੈ। ਇਹ ਜੋ ਮਹਾਨ ਫਲਦਾਇਕ ਸੇਵਾ ਦਾ ਕੁੰਭ ਸਤਿਗੁਰੂ ਜੀ ਦੀ ਯਾਦ ਵਿਚ ਸਵਾ ਲੱਖ ਪਾਠ ਹਨ, ਇਸ ਦੀ ਸੇਵਾ ਅੱਜ ਕੇਵਲ ਨਾਮਧਾਰੀਆਂ ਦੇ ਹਿੱਸੇ ਹੀ ਆਈ ਹੈ।"

ਸਤਿਗੁਰੂ ਜੀ ਹੁਕਮ ਕਰਦੇ ਕਿ ਆਮ ਸਿੱਖਾਂ ਵਿਚ ਸ਼ਤਾਬਦੀਆਂ ਮਨਾਉਣ ਸਮੇਂ ਇਹ ਕੰਮ ਨਹੀਂ ਹੋ ਸਕਿਆ ਜੋ ਅੱਜ ਨਾਮਧਾਰੀ ਇਹ ਸਵਾ ਲੱਖ ਪਾਠ ਕਰ ਰਹੇ ਹਨ।

ਹਰ ਬੱਚਾ ਬੁੱਢਾ, ਮਾਈ ਭਾਈ, ਤਨਦੇਹੀ ਨਾਲ ਪਾਠ ਕਰਨ ਵਿਚ ਜੁੜ ਗਏ ਹਨ। ਕਈ ਸਰੀਰ ਤਾਂ ਗੁਰਬਾਣੀ ਦੇ ਸ਼ਬਦ ਵਿਚ ਗਹਿਰੇ ਉਤਰ ਜਾਂਦੇ ਹਨ। ਜਿਸ ਤਰਾਂ ਦਿਨ ਸਮੇਂ ਪਾਠ ਕਰਦੇ ਰਹਿੰਦੇ, ਉਸੇ ਤਰਾਂ ਰਾਤ ਸੁਤਿਆਂ ਵੀ ਪਾਠ ਕਰੀਂ ਜਾਂਦੇ ਸਨ। ਪਰਿਵਾਰ ਦੇ ਜੀਆਂ ਨੂੰ ਸਾਫ਼ ਪਾਠ ਸੁਣਾਈ ਦਿੰਦਾ ਸੀ। ਕਬੀਰ ਜੀ ਨੇ ਜਿਵੇਂ ਗੁਰਬਾਣੀ ਵਿਚ ਦੱਸਿਆ ਹੈ :

***ਕਬੀਰ ਸੁਪਨੈ ਹੂ ਬਰੜਾਇ ਕੈ***
***ਜਿਹ ਮੁਖਿ ਨਿਕਸੈ ਰਾਮੁ।।***
***ਤਾ ਕੇ ਪਗ ਕੇ ਪਾਨਹੀ***
***ਮੇਰੇ ਤਨ ਕੋ ਚਾਮੁ।।***

ਭਾਵ - ਅਜਿਹੇ ਸਰੀਰਾਂ ਦੇ ਵਾਰਨੇ ਜਾਣ ਤੋਂ ਜੀਅ ਕਰਦਾ ਹੈ।

ਏਸ ਕੁੰਭ ਵਿਚ ਅਨਪੜ੍ਹ ਅਤੇ ਨੇਤਰਹੀਣ ਪ੍ਰਾਣੀ ਵੀ ਪਿਛੇ ਨਹੀਂ ਰਹੇ। ਸ਼ਬਦਾਂ ਨੂੰ ਕੰਠ ਕਰਕੇ ਬਹੁ ਗਿਣਤੀ ਵਿਚ ਪਾਠ ਕੀਤੇ। ਕਈ ਸਰੀਰਾਂ ਨੇ ਤਾਂ ਬਹੁਤ ਸਾਰੇ ਪਾਠ ਕੀਤੇ ਸਨ। ਜਿਨਾਂ ਦੇ ਨਾਮ ਤੇ ਫੋਟੋਆਂ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਵਲੋਂ ਛਪ ਰਹੇ ਸ਼ਤਾਬਦੀ ਨਿਊਜ਼ ਅਤੇ ਸਤਿਜੁਗ ਵਿਚ ਛਪਦੇ ਰਹੇ ਸਨ। ਪਾਠ ਪ੍ਰਬੰਧਕਾਂ ਵਲੋਂ ਕੀਤੀ ਸੇਵਾ ਦੇ ਕੀਤੇ ਸਾਢੇ ਚਾਰ ਸਾਲਾਂ ਦੀ ਮਿਹਨਤ ਪ੍ਰਵਾਨ ਹੋਈ, ਪਾਠ ਸੰਪੂਰਨ ਹੋਏ। ਸਤਿਗੁਰੂ ਜੀ ਦੀ ਅਪਾਰ ਕਿਰਪਾ ਸਦਕਾ ਇਹਨਾਂ ਸਵਾ ਲੱਖ ਪਾਠਾਂ ਦੇ ਭੋਗ ਅੱਸੂ ਦੇ ਜਪ ਪ੍ਰਯੋਗ ਸੰਨ 1974 ਵਿਚ ਸੰਤ ਨਗਰ ਜ਼ਿਲਾ ਸਿਰਸਾ ਵਿਖੇ ਪੂਰਾ ਮਹੀਨਾ ਨੌਵੇਂ ਮਹਲੇ ਦੇ ਸਲੋਕ ਪੜਕੇ ਭੋਗ ਪਾਏ ਗਏ। ਅਤਿਅੰਤ ਪ੍ਰਸੰਨਤਾ ਸਹਿਤ ਸ੍ਰੀ ਸਤਿਗੁਰੂ ਜੀ ਵਲੋਂ ਸਾਧ ਸੰਗਤ ਨੂੰ ਖੁਸ਼ੀਆਂ ਪ੍ਰਦਾਨ ਕੀਤੀਆਂ ਗਈਆਂ।

**ਸਵਾ ਲੱਖ ਪਾਠਾਂ ਦਾ ਅਗਲਾ ਨਵਾਂ ਪ੍ਰੋਗਰਾਮ–**

ਸੰਤ ਨਗਰ ਦੇ ਇਸ ਜਪ ਪ੍ਰਯੋਗ ਦੇ ਪਾਠਾਂ ਦੇ ਭੋਗ ਸਮੇਂ ਹੀ ਸ੍ਰੀ ਸਤਿਗੁਰੂ ਜੀ ਦਾ ਹੁਕਮ ਹੋ ਗਿਆ ਸੀ ਸਾਧ ਸੰਗਤ ਜੀ ਛੇਤੀਂ ਹੀ ਸਵਾ ਲੱਖ ਪਾਠਾਂ ਦੀ ਅਗਲੀ ਲੜੀ, ਸ੍ਰੀ ਭੈਣੀ ਸਾਹਿਬ ਵਿਖੇ ਆਰੰਭ ਹੋਣ ਜਾ ਰਹੀ ਹੈ। ਸ੍ਰੀ ਭੈਣੀ ਸਾਹਿਬ ਰਹਿ ਕੇ ਇਹ ਪਾਠ ਕਰਨੇ ਹਨ। ਅੰਦਾਜ਼ਨ 1500 ਪਾਠੀਆਂ ਦੀ ਲੋੜ ਹੋਵੇਗੀ। ਸਾਧ ਸੰਗਤ ਤਿਆਰ ਰਹੇ। ਸਾਡਾ ਯਤਨ ਕਰਨ ਦਾ ਫਰਜ਼ ਹੈ। ***"ਕਰਉ ਯਤਨ ਜਿ ਹੋਇ ਮਿਹਰਵਾਨਾ।।"***

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਛੇਤੀਂ ਹੀ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਮੁਖੀ ਸਰੀਰਾਂ ਵਲੋਂ ਅਗਲੀ ਤਿਆਰੀ ਵਾਸਤੇ ਕਮਰਕੱਸੇ ਕੀਤੇ ਗਏ।

ਦਾਸ ਸਤਿਨਾਮ ਸਿੰਘ ਮੁੱਖ ਪਾਠ ਪ੍ਰਬੰਧਕ, ਸੰਤ ਪਿਆਰਾ ਸਿੰਘ ਨਾਥ, ਸੰਤ ਗੁਰਬਚਨ ਸਿੰਘ ਰੋਡਿਆਂ ਵਾਲੇ, ਪੰਜਾਬ ਤੋਂ ਸੂਬਾ ਅਮਰੀਕ ਸਿੰਘ, ਸੂਬਾ ਮੇਲਾ ਸਿੰਘ, ਸੰਤ ਅਪਾਰ ਸਿੰਘ ਬੀੜ, ਸੰਤ ਸਵਰਨ ਸਿੰਘ ਝੱਲ ਵਾਲੇ ਆਦਿ ਸ਼ਾਮਿਲ ਸਨ।

ਹਜ਼ੂਰੀ ਰਾਗੀ ਸੰਤ ਦਰਸ਼ਨ ਸਿੰਘ, ਸੰਤ ਖਜ਼ਾਨ ਸਿੰਘ, ਜਥੇਦਾਰ ਨਿਰੰਜਨ ਸਿੰਘ ਕੱਕੜ, ਜਥੇਦਾਰ ਗਿਆਨ ਸਿੰਘ, ਦਾਨ ਸਿੰਘ, ਜਥੇਦਾਰ ਦਲੀਪ ਸਿੰਘ ਸੰਤ ਨਗਰ, ਕਵੀ ਜੀਵਨ ਸਿੰਘ

ਅਤੇ ਲਾਂਗਰੀ ਸਿੰਘਾਂ ਦਾ ਜਥਾ ਸੰਤ ਮਹਿੰਦਰ ਸਿੰਘ ਆਦਿ ਸਭ ਸ੍ਰੀ ਭੈਣੀ ਸਾਹਿਬ ਪਹੁੰਚ ਗਏ।

ਦੌਰਿਆਂ ਦੀ ਤਰਤੀਬ ਉਲੀਕੀ ਗਈ। ਇਹ ਇਕ ਕਿਸਮ ਦੇ ਤੂਫਾਨੀ ਦੌਰੇ ਜਾਪਦੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਨਿਜੀ ਸੇਵਕਾਂ ਸੰਤ ਬਲਕਾਰ ਸਿੰਘ, ਪੰਡਿਤ ਗੋਪਾਲ ਸਿੰਘ, ਮਹਿੰਦਰ ਸਿੰਘ ਪੂਰਬਾ, ਸੰਤ ਕਿਰਪਾਲ ਸਿੰਘ ਝੱਬਰ, ਸੰਤ ਤਰਸੇਮ ਸਿੰਘ ਆਦਿ ਸਮੇਤ ਕਈ ਕਾਰਾਂ, ਜੀਪਾਂ ਵਿਚ ਸ੍ਰੀ ਭੈਣੀ ਸਾਹਿਬ ਤੋਂ ਅਰਦਾਸਾ ਸੋਧ ਚਾਲੇ ਪਾ ਦਿੱਤੇ।

ਆਸਾ ਦੀ ਵਾਰ ਦਾ ਭੋਗ ਪੈਣ ਤੇ ਪਾਠੀਆਂ ਦੇ ਨਾਮ ਲਿਖਣੇ ਅਤੇ ਉਗਰਾਹੀ ਲਿਖਣੀ। ਫਿਰ ਦੂਜੇ ਪਿੰਡ। ਕਈ ਪਿੰਡਾਂ ਵਿਚੋਂ ਹੁੰਦੇ ਹੋਏ ਅੱਗੇ ਵਧਦੇ ਸੀ। ਹੁਕਮ ਹੁੰਦਾ ਸੀ ਰਸਤੇ ਵਿਚ ਇਹ ਜਥੇਦਾਰ ਇਸ ਪਿੰਡ ਦਿਵਾਨ ਲਗਾਏ ਸੰਗਤ ਇਕੱਠੀ ਕਰੇ। ਦੂਜਾ ਜਥਾ ਉਸ ਪਿੰਡ ਇਹ ਲਾਂਗਰੀ ਜਥਾ ਇਥੇ ਜਲ ਪਾਣੀ ਤਿਆਰ ਕਰੇ, ਦੂਜਾ ਜਥਾ ਉਥੇ ਲੰਗਰ ਤਿਆਰ ਕਰੇ। ਆਸਾ ਦੀ ਵਾਰ ਇਸ ਪਿੰਡ ਲਗੇਗੀ। ਸ਼ਾਮ ਦਾ ਦਿਵਾਨ, ਨਿਤਨੇਮ ਹੋਰ ਪਿੰਡ ਹੋਵੇਗਾ। ਲਾਂਗਰੀ ਤੇ ਰਾਗੀ ਉਥੇ ਪਹੁੰਚ ਜਾਂਦੇ। ਇਸ ਤਰ੍ਹਾਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਦੇਣ ਤੇ ਪਾਠੀਆਂ ਦੇ ਨਾਮ ਲਿਖੇ ਜਾਂਦੇ ਅਤੇ ਉਗਰਾਹੀ ਲਿਖੀ ਜਾਂਦੀ। ਸਰਦੀਆਂ ਵਿਚ ਕੇਸ ਸੁਕਾਉਣ ਦਾ ਸਮਾਂ ਵੀ ਨਾ ਮਿਲਦਾ। ਇਕ ਦਿਨ ਸ੍ਰੀ ਸਤਿਗੁਰੂ ਜੀ ਕਾਰ ਦੀ ਅਗਲੀ ਸੀਟ ਤੇ ਬਰਾਜਮਾਨ ਸਨ। ਪਿਛੇ ਦੇਖਕੇ ਹੁਕਮ ਕੀਤਾ 'ਸਤਿਨਾਮ ਸਿੰਘ! ਗਿੱਲੇ ਕੇਸਾਂ ਨੂੰ ਆਪਣੀ ਦਸਤਾਰ ਦੇ ਪਹਿਲੇ ਪੇਚ ਵਿਚ ਲਪੇਟ ਕੇ ਦਸਤਾਰ ਸਜਾ ਲਿਆ ਕਰੋ। ਦਸਤਾਰ ਚੂਸ ਲਵੇਗੀ।" ਇਸ ਤਰ੍ਹਾਂ ਕਰਨ ਨਾਲ ਫਿਰ ਮੈਨੂੰ ਕੋਈ ਦਿਕਤ ਨਾ ਹੋਈ।

ਇਸ ਤਰ੍ਹਾਂ ਗਰੀਬ ਨਿਵਾਜ ਸ੍ਰੀ ਸਤਿਗੁਰੂ ਜੀ ਨੇ ਬਿਨਾਂ ਆਰਾਮ ਕੀਤੇ ਢਾਈ ਮਹੀਨੇ ਪੰਜਾਬ ਵਿਚ ਦੌਰੇ ਕੀਤੇ। ਸਤਿਗੁਰੂ ਜੀ ਦੀ ਵਿਸ਼ੇਸ਼ ਇੱਛਾ ਇਹ ਹੁੰਦੀ ਸੀ ਕਿ ਵੱਧ ਤੋਂ ਵੱਧ ਨੌਜਵਾਨ ਬੱਚੇ ਸ੍ਰੀ ਭੈਣੀ ਸਾਹਿਬ ਆਉਣ ਤੇ ਸਾਲ ਭਰ ਰਹਿ ਕੇ ਆਪਣੇ ਹਿੱਸੇ ਦਾ ਪਾਠ ਕਰਨ। ਬੱਚਿਆਂ ਨੂੰ ਗੁਰਮਤ ਦੀ ਪਰਪੱਕਤਾ ਹੋਵੇਗੀ। ਸਿੱਖੀ ਵਿਚ ਵਾਧਾ ਹੋਵੇਗਾ। ਬਹੁਤ ਸਾਰੇ ਮਾਤਾ ਪਿਤਾ ਨੇ ਹੁਕਮ ਮੰਨ ਕੇ ਬੱਚਿਆਂ ਨੂੰ ਪਾਠ ਕਰਨ ਵਾਸਤੇ ਭੇਜਿਆ ਸੀ। ਕਈ ਸਰੀਰਾਂ ਨੂੰ ਹੁਕਮ ਨਾ ਮੰਨਣ ਤੇ ਪਛਤਾਵਾ ਹੋਇਆ ਤਾਂ ਬਾਅਦ ਵਿਚ ਬੱਚਿਆਂ ਨੂੰ ਭੇਜਿਆ।

ਵਜੀਦ ਪਿੰਡ ਜਦੋਂ ਪਾਠੀਆਂ ਦੇ ਨਾਮ ਲਿਖੇ ਜਾ ਰਹੇ ਸੀ। ਦੋ ਜਵਾਨ ਬੱਚੇ ਸਤਿਗੁਰੂ ਜੀ ਪਾਸ ਆਕੇ ਖੜੇ ਸਨ। ਹੁਕਮ ਹੋਇਆ ਤੁਸੀਂ ਪਾਠ ਕਰਨ ਵਾਸਤੇ ਸ੍ਰੀ ਭੈਣੀ ਸਾਹਿਬ ਜਾਓਗੇ?

ਦੋਨੋਂ ਭਰਾ ਹੱਥ ਜੋੜ ਕੇ ਕਹਿਣ ਲਗੇ, (ਆਪਣੇ ਅੰਦਰਲੀ ਭਾਵਨਾ ਵਿਚ ਅਰਜ਼ ਕਰ ਰਹੇ ਸਨ) ਸੱਚੇ ਪਾਤਸ਼ਾਹ ਜੀ, ਪਹਿਲਾਂ ਸਾਡਾ ਹੁਕਮ ਸੁਣੋ! ਸਾਰੇ ਸੁਣਕੇ ਹੈਰਾਨ ਹੋਏ। ਪਾਤਸ਼ਾਹ ਜੀ ਨੇ ਹੁਕਮ ਕੀਤਾ। ਦਸੋ ਤੁਹਾਡਾ ਕੀ ਹੁਕਮ ਹੈ। ਸੱਚੇ ਪਾਤਸ਼ਾਹ ਜੀ ਸਾਡੇ ਘਰ ਚਰਨ ਪਾਓ। ਅਸੀਂ ਜਾਵਾਂਗੇ।

ਗੋਬਿੰਦ ਭਾਉ ਭਗਤ ਕਾ ਭੂਖਾ। ਹੁਕਮ ਹੋਇਆ ਤੁਹਾਡੇ ਘਰ ਜ਼ਰੂਰ ਜਾਵਾਂਗੇ। ਸੋ ਹੁਕਮ ਸੀ ਇਕ ਜਗ੍ਹਾ ਹੀ ਬੈਠਕੇ ਨਾਮ ਲਿਖਣੇ ਹਨ। ਸਾਰਾ ਪਿੰਡ ਹਾਜ਼ਰ। ਪਰ ਉਹਨਾਂ ਦੇ ਘਰ ਸਾਰੀ ਸੰਗਤ ਸਮੇਤ ਚਰਨ ਪਾਏ। ਇਹ ਦੋਨੋਂ ਭਰਾ ਅਤੇ ਪਿਤਾ ਵੀ ਸ੍ਰੀ ਭੈਣੀ ਸਾਹਿਬ ਵਿਚ ਗਏ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਦੋਨੋਂ ਭਰਾ ਬੰਗਲੌਰ ਫਾਰਮ ਵਿਚ ਉਸ ਕੜੀ ਦੇ ਸਮੇਂ ਵੀ ਕਈ ਸਾਲ ਸੇਵਾ ਕਰਕੇ ਖੁਸ਼ੀਆਂ ਪ੍ਰਾਪਤ ਕੀਤੀਆਂ ਸਨ।

ਪੰਜਾਬ ਦੌਰੇ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਵਲੋਂ ਸਵਾ ਲੱਖ ਪਾਠਾਂ ਦੀ ਮੁਖ ਸੇਵਾ ਦੇ ਨਾਲ ਪਾਠੀਆਂ ਦਾ ਅਤੇ ਲਿਖੀ ਉਗਰਾਹੀ ਦਾ ਹਿਸਾਬ ਰੱਖਣ ਦੀ ਕਿਰਪਾ ਦਾਸ ਤੇ ਹੋਈ ਕਿਉਂਕਿ ਦੌਰੇ ਦਾ ਸਾਰਾ ਵੇਰਵਾ ਮੇਰੇ ਪਾਸ ਲਿਖਿਆ ਹੋਇਆ ਸੀ। ਸੰਤ ਤਰਸੇਮ ਸਿੰਘ ਨੇ ਵੀ ਮੇਰੇ ਪਾਸ ਲਿਖਵਾ ਦਿੱਤਾ ਸੀ।

ਸਤਿਗੁਰੂ ਜੀ ਦਾ ਸਵਾ ਲੱਖ ਪਾਠ ਵਾਸਤੇ ਤਿਆਰੀ ਦਾ ਹੁਕਮ ਹੋ ਗਿਆ। ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਸੈਂਚੀਆਂ ਦਾ ਪ੍ਰਬੰਧ ਕੀਤਾ। ਹਰੀ ਮੰਦਰ ਵਿਚ ਚੰਦੋਏ ਲਗਾਏ ਗਏ, ਸੈਂਚੀਆਂ ਲਈ ਚੌਂਕੀਆਂ ਅਤੇ ਪਾਠੀਆਂ ਲਈ

**ਪ੍ਰਤੀ ਦਿਨ ਅੰਮ੍ਰਿਤ ਵੇਲੇ ਚਾਰ ਘੰਟੇ ਅਤੇ ਚਾਰ ਘੰਟੇ ਦੁਪਹਿਰ ਲਗਾਤਾਰ ਪਾਠ ਕਰਨੇ ਆਰੰਭ ਕਰ ਦਿੱਤੇ। ਹਰੀਮੰਦਰ ਵਿਚ ਇਕ ਐਲਕਿਕ ਗੂੰਜਾਰ ਪੈਣ ਲਗ ਪਈ। ਤੁਲਸੀ ਦਾਸ ਜੀ ਦੀ ਲਿਖਤ ਅਨੁਸਾਰ ਵਰਖਾ ਰੁਤ ਵਿਚ ਜਿਵੇਂ ਦਾਦੁਰਿ ਧੁਨਿ ਚਹੁੰ ਦਿਸਾ ਸੁਹਾਈ।**

ਆਸਣ ਵਿਛਾਏ ਗਏ। ਹਿਸਾਬ ਕੀਤੇ ਪਾਠਾਂ ਦਾ ਲਿਖਣ ਵਾਸਤੇ ਨਵੇਂ ਰਜਿਸਟਰ ਬਣਵਾਏ ਗਏ। ਲੰਗਰ ਅਤੇ ਰਸਦ ਪਾਣੀ ਦੀ ਸੰਭਾਲ ਸੰਤ ਪਿਆਰਾ ਸਿੰਘ ਨਾਥ ਕਰਨਗੇ। ਲੰਗਰ ਤਿਆਰ ਕਰਨ ਦੀ ਸੇਵਾ ਪਹਿਲਾਂ ਹੀ ਸੰਤ ਹਰਨਾਮ ਸਿੰਘ ਦਾ ਜਥਾ ਕਰਦਾ ਹੀ ਸੀ। ਸ੍ਰੀ ਭੈਣੀ ਸਾਹਿਬ ਦੇ ਕੰਮਾਂ ਦੀ ਸੰਭਾਲ ਵਾਸਤੇ ਸੰਤ ਬਿਧੀ ਸਿੰਘ ਆਪਣੇ ਆਸਣ ਨਾਲ ਤਤਪਰ ਸੀ। ਸੰਤ ਬਾਬਾ ਗੰਡਾ ਸਿੰਘ ਨੇ ਹਰੀ ਮੰਦਰ ਆਦਿ ਹੋਰ ਸਥਾਨਾਂ ਤੇ ਕਾਨਿਆਂ ਦੀਆਂ ਛੱਤਾਂ ਦੀ ਸੇਵਾ ਸੰਭਾਲੀ। ਸੰਤ ਨਿਰੰਜਨ ਸਿੰਘ ਨਗਰ, ਸੂਬਾ ਬਹਾਲ ਸਿੰਘ ਜਥੇ ਨੇ ਬਿਲਡਿੰਗਾਂ ਦੇ ਕੰਮ ਸੰਭਾਲੇ ਸੀ।

ਸਵਾ ਲੱਖ ਪਾਠ ਦਫਤਰ ਵਿਚ ਮੇਰੇ (ਸਤਿਨਾਮ ਸਿੰਘ) ਨਾਲ ਪ੍ਰਤੀ ਦਿਨ ਪਾਠ ਦੇਣੇ, ਦਰਜ਼ ਕਰਨ ਦੇ ਸਹਿਯੋਗੀ ਸਨ ਸੰਤ ਨੱਥਾ ਸਿੰਘ ਤੇਪਲੇ ਵਾਲੇ ਜੋ ਪਹਿਲੇ ਹਵਨ ਯਗ ਤੋਂ ਲੈ ਕੇ ਸੇਵਾ ਕਰ ਰਹੇ ਸਨ ਬਹੁਤ ਸੁਲਝੇ ਸਨ, ਨਾਲ ਲਗੇ। ਲੁਹਾਰਾਂ ਤੋਂ ਸੰਤ ਬਲਵੰਤ ਸਿੰਘ ਦੇ ਪੁੱਤਰ ਗੁਰਮੁਖ ਸਿੰਘ ਛੋਟੀ ਉਮਰ ਸੀ, ਅਤੇ ਸੰਤ ਕਰਤਾਰ ਸਿੰਘ ਦਦਿਆਲ, ਸੂਬੇਦਾਰ ਬਿਸ਼ਨ ਸਿੰਘ ਵਜੀਦ ਸਹਿਯੋਗੀ ਬਣੇ। ਇਸ ਤਰ੍ਹਾਂ ਸਭ ਸੇਵਾਦਾਰ ਆਪਣੀ ਆਪਣੀ ਸੇਵਾ ਤੇ ਤੱਤਪਰ ਹੋ ਗਏ।

ਗਰੀਬ ਨਿਵਾਜ ਸ੍ਰੀ ਸਤਿਗੁਰੂ ਜੀ ਦੌਰਿਆਂ ਤੋਂ ਬਾਅਦ ਇਹਨਾਂ ਦਿਨਾਂ ਵਿਚ ਕੁਝ ਦਿਨਾਂ ਲਈ ਬੰਗਲੌਰ ਦਰਸ਼ਨ ਦਿੱਤੇ। ਸ੍ਰੀ ਭੈਣੀ ਸਾਹਿਬ ਵਿਖੇ ਤਿਆਰੀ ਹੁੰਦੀ ਰਹੀ। ਬੰਗਲੌਰ ਤੋਂ ਗਰੀਬ ਨਿਵਾਜ ਜੀ ਨੇ ਸੁਹਿਰਦ ਪਿਆਰ, ਅਸ਼ੀਰਵਾਦ ਆਪਣੇ ਸੇਵਕਾਂ ਤੀਕ ਪਹੁੰਚਾਉਣ ਵਾਸਤੇ ਇਹ ਇਕ ਚਿਠੀ ਆਪਣੇ ਹਸਤ ਕੰਵਲਾਂ ਨਾਲ ਲਿਖ ਕੇ 22 ਪੋਹ ਸੰਮਤ 2031 ਬਿਕਰਮੀ (ਸੰਨ -1975 ਈ.) ਨੂੰ ਸ੍ਰੀ ਭੈਣੀ ਸਾਹਿਬ (ਸੰਤ ਸਤਨਾਮ ਸਿੰਘ ਸਵਾ ਲੱਖ ਪਾਠਾਂ ਦੇ ਸੇਵਾਦਾਰ) ਦੇ ਨਾਮ ਭੇਜੀ। ਸੰਗਤ ਵਿਚ ਸੁਣਾਈ ਗਈ ਇਸ ਚਿਠੀ ਦੇ ਨਾਲ ਆਏ ਪਾਠੀਆਂ ਦਾ ਅਤੇ ਸੇਵਾਦਾਰਾਂ ਦਾ ਉਤਸ਼ਾਹ ਵਧ ਗਿਆ।

ਚਿਠੀ



ਸ੍ਰੀ ਸਤਿਗੁਰੂ ਜੀ ਦੀ ਵਾਪਸੀ ਸ੍ਰੀ ਭੈਣੀ ਸਾਹਿਬ ਪਹੁੰਚਣ ਤਕ ਬਹੁਤ ਤਿਆਰੀ ਹੋ ਚੁੱਕੀ ਸੀ। ਜਿਵੇਂ ਪਾਤਸ਼ਾਹ ਜੀ ਦੀ ਇੱਛਾ ਸੀ, ਉਸੇ ਦਿਨ ਹਰੀ ਮੰਦਰ ਵਿਚ ਪਾਠੀਆਂ ਨੂੰ ਆਪਣੇ ਆਪਣੇ ਪਾਠ ਵਾਸਤੇ ਆਪਣੇ ਆਸਣਾਂ ਤੇ ਬਿਠਾਇਆ ਗਿਆ। ਕੜਾਹ ਪ੍ਰਸ਼ਾਦ ਅੰਮ੍ਰਿਤ ਦੀ ਦੇਗ ਰਖੀ ਗਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਆਗਿਆ ਅਨੁਸਾਰ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠਾਂ ਦੇ ਆਰੰਭ ਦੀ ਅਰਦਾਸ ਮਿਤੀ 33 ਮਾਘ 2031 ਬਿਕਰਮੀ (20 ਜਨਵਰੀ 1975 ਈ. ਨੂੰ ਕੀਤੀ ਗਈ।

ਪ੍ਰਤੀ ਦਿਨ ਅੰਮ੍ਰਿਤ ਵੇਲੇ ਚਾਰ ਘੰਟੇ ਅਤੇ ਚਾਰ ਘੰਟੇ ਦੁਪਹਿਰ ਲਗਾਤਾਰ ਪਾਠ ਕਰਨੇ ਆਰੰਭ ਕਰ ਦਿੱਤੇ। ਹਰੀਮੰਦਰ ਵਿਚ ਇਕ ਔਲਕਿਕ ਗੂੰਜਾਰ ਪੈਣ ਲਗ ਪਈ। ਤੁਲਸੀ ਦਾਸ ਜੀ ਦੀ ਲਿਖਤ ਅਨੁਸਾਰ ਵਰਖਾ ਰੁਤ ਵਿਚ ਜਿਵੇਂ ਦਾਦੁਰਿ ਧੁਨਿ ਚਹੁੰ ਦਿਸਾ ਸੁਹਾਈ।

ਵੇਦਾਂ ਦੀ ਸਾਰ, ਗੁਰਬਾਣੀ ਦੇ ਪਾਠ ਦੀ ਗੂੰਜਾਰ ਦਾ ਆਨੰਦ ਹੀ ਵੱਖਰਾ ਸੀ। ਸ੍ਰੀ ਸਤਿਗੁਰੂ ਜੀ ਪ੍ਰਤੀ ਦਿਨ ਦਰਸ਼ਨ ਦਿੰਦੇ। ਪਾਠੀਆਂ ਵੱਲ ਨਿਹਾਰਦੇ, ਖੁਸ਼ੀਆਂ ਵੰਡਦੇ। ਪਾਠੀ ਸਿੰਘ ਫੁੱਲੇ ਨਹੀਂ ਸਮਾਉਂਦੇ ਸਨ। ਹਰ ਪਾਠੀ ਦੀ ਵੱਧ ਤੋਂ ਵੱਧ ਪਾਠ ਕਰਨ ਦੀ ਚਾਹ ਹੁੰਦੀ। ਕਈ ਪਾਠੀ ਤਾਂ 300-400 ਪੱਤਰੇ ਪਾਠ ਪ੍ਰਤੀ ਦਿਨ ਕਰ ਲੈਂਦੇ ਸਨ।

ਜੋ ਪਾਠੀ ਨਵਾਂ ਆਉਂਦਾ, ਸੋਧ ਮਰਯਾਦਾ ਦਾ ਧਾਰਨੀ ਹੋ ਕੇ, ਪਹਿਲੋਂ ਪਾਠ ਦੀ ਸੁਧਾਈ ਸੰਤ ਬਲਕਾਰ ਸਿੰਘ, ਸੰਤ ਹਰਭਜਨ ਸਿੰਘ ਖੰਡੂਵਾਲੀ, ਰਾਮਰਾਮ ਜੀ, ਸੰਤ ਅਮਰ ਸਿੰਘ, ਭਾਗੋਵਾਲੀਏ ਆਦਿ ਪਾਸੋਂ ਕਰਕੇ ਪਾਠ ਵਿਚ ਲੱਗ ਜਾਂਦੇ।

ਸ੍ਰੀ ਸਤਿਗੁਰੂ ਜੀ ਦੀ ਇਹ ਕਿਰਪਾ, ਸਵਾ ਲੱਖ ਪਾਠਾਂ ਦਾ ਪ੍ਰਵਾਹ, ਦੇਸ਼ ਵਾਸਤੇ ਇਕ ਸੰਜੀਵਨੀ ਬੂਟੀ ਸੀ। ਸਿੱਖ ਧਰਮ ਵਾਸਤੇ ਇਹ ਇਕ ਵਰਦਾਨ ਸੀ।

ਲਗਭਗ ਪੰਜ ਸਾਲ ਪਾਠੀ ਸਿੰਘਾਂ ਨੇ ਘਰਾਂ ਦੇ ਕਾਰ ਵਿਹਾਰ ਤਿਆਗ ਕੇ, ਗੁਰਬਾਣੀ ਨਾਲ ਜੁੜ ਕੇ, ਸ੍ਰੀ ਭੈਣੀ ਸਾਹਿਬ ਰਹਿ ਕੇ ਪਾਠ ਕੀਤੇ। ਕਈ ਪਰਿਵਾਰਾਂ ਨੇ ਇਸ ਸਮੇਂ ਵਿਚ ਦੋਹਰੀ ਤੇਹਰੀ ਵਾਰ ਪਾਠ ਲੈ ਕੇ ਸੰਪੂਰਨ ਕੀਤੇ। ਧੰਨਤਾ ਦੇ ਯੋਗ ਹਨ ਉਹ ਗੁਰਸਿੱਖ ਅਤੇ ਪਰਿਵਾਰ।

ਜੋ ਪਾਠ ਹੋਣ ਵਾਲੇ ਬਾਕੀ ਬਚੇ ਜਾਪਦੇ ਸਨ ਉਹਨਾਂ ਪ੍ਰਤੀ ਸ੍ਰੀ ਸਤਿਗੁਰੂ ਜੀ ਵਲੋਂ ਪ੍ਰਵਾਨਗੀ ਹੋ ਗਈ ਕਿ ਸਾਧ ਸੰਗਤ ਆਪਣੇ ਘਰਾਂ ਵਿਚ ਜਾਕੇ ਰਹਿੰਦੇ ਪਾਠ ਪੂਰੇ ਕਰ ਦੇਵੇ। ਇਹ ਵੀ ਹੁਕਮ ਹੋਇਆ ਕਿ ਜੋ ਸਰੀਰ ਆਪ ਸ੍ਰੀ ਭੈਣੀ ਸਾਹਿਬ ਰਹਿਕੇ ਜਾਂ ਘਰਾਂ ਵਿਚ ਪਾਠ ਨਹੀਂ ਕਰ ਸਕਦੇ ਅਤੇ ਮਾਇਆ ਵਲੋਂ ਸੌਖੇ ਹਨ, ਉਹ ਕਿਸੇ ਪਾਠੀ ਦੀ ਸੇਵਾ ਕਰਕੇ ਪਾਠ ਕਰਵਾ ਲੈਣ। ਇਸ ਸਮੇਂ ਸੰਨ 1980 ਈ. ਤੋਂ ਬਾਅਦ ਪਾਠਾਂ ਦੀ ਪੁਛ ਪੜਤਾਲ ਅਤੇ ਪਾਠ ਲੈਣ ਦੇਣ ਦੇ ਹਿਸਾਬ ਰੱਖਣ ਦੀ ਭੂਮਿਕਾ ਸੰਤ ਗੁਰਦਿਆਲ ਸਿੰਘ ਰਾਏਸਰ ਵਾਲਿਆਂ ਨੇ ਬੜੀ ਲਗਨ ਨਾਲ ਨਿਭਾਈ।

ਇਹ ਸਵਾ ਲੱਖ ਪਾਠ ਪੂਰੇ ਹੋਣ ਤੇ ਸ੍ਰੀ ਭੈਣੀ ਸਾਹਿਬ ਵਿਖੇ ਜਪ ਪ੍ਰਯੋਗ ਵਿਚ ਸੰਨ 1998 ਈ. ਸੰਮਤ 2055 ਬਿ. ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠਾਂ ਦੇ ਭੋਗ ਪਾਏ ਗਏ। ਇਸ ਸਮੇਂ ਸ੍ਰੀ ਸਤਿਗੁਰੂ ਜੀ ਨੇ ਆਪਣੇ ਪਵਿੱਤਰ ਉਪਦੇਸ਼ਾਂ ਵਿਚ ਫੁਰਮਾਇਆ ਕਿ ਜਿਨ੍ਹਾਂ ਨੇ ਵੀ ਸਵਾ ਲਖ ਪਾਠਾਂ ਵਿਚ ਤਨ ਮਨ ਧਨ ਨਾਲ ਸੇਵਾ ਕੀਤੀ ਹੈ ਉਹਨਾਂ ਸਭਨਾਂ ਨੂੰ ਸਤਿਗੁਰੂ ਜੀ ਦੀਆਂ ਬੇਅੰਤ ਖੁਸ਼ੀਆਂ ਹਨ।

ਗਰੀਬ ਨਿਵਾਜ ਜੀ ਵਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਅਗਲੇ ਸਵਾ ਲੱਖ ਪਾਠਾਂ ਦਾ ਪ੍ਰਵਾਹ ਪਹਿਲਾਂ ਹੀ ਆਰੰਭ ਹੋ ਚੁੱਕਾ ਸੀ ਜੋ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸੰਪੂਰਨ ਪਾਠ ਕਰਕੇ ਜਮਾਂ ਕਰਾਵਉਣੇ ਹਨ। ਹੁਕਮ ਹੋਇਆ ਕਿ ਹਰ ਘਰ ਪ੍ਰਤੀ ਹਰ ਮਹੀਨੇ ਇਕ ਸਧਾਰਨ ਪਾਠ ਕੀਤਾ ਜਾਵੇ। ਇਸ ਦੀ ਪ੍ਰੇਰਨਾ ਹਮੇਸ਼ਾਂ ਸ੍ਰੀ ਸਤਿਗੁਰੂ ਜੀ ਸਾਧ ਸੰਗਤ ਨੂੰ ਦਿੰਦੇ ਆ ਰਹੇ ਸਨ ਕਿ

"ਹਰ ਜੀਅ ਪ੍ਰਤੀ ਇਕ ਘੰਟਾ ਨਾਮ ਸਿਮਰਨ ਅਤੇ ਹਰ ਘੜ ਪ੍ਰਤੀ ਇਕ ਪਾਠ ਮਹੀਨੇ ਦਾ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਜ਼ਰੂਰ ਕੀਤਾ

**ਸੋ ਪਹਿਰੇ ਦੇ ਮਾਲਕ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਸਾਧ ਸੰਗਤ ਨੂੰ ਉਸੇ ਪਿਆਰ ਨਾਲ ਦਰਸ਼ਨ ਦੇ ਰਹੇ ਹਨ। ਮੇਹਰ ਦੀ ਕਿਰਪਾ ਕਰ ਰਹੇ ਹਨ। ਸਾਧ ਸੰਗਤ ਨੂੰ ਨਾਮ ਬਾਣੀ ਨਾਲ ਜੋੜ ਰਹੇ ਹਨ। ਆਪਣੇ ਪਵਿੱਤਰ ਚਰਨਾਂ ਰਾਹੀਂ ਦਸਦੇ ਹਨ ਕਿ ਜੋ ਬੇਅੰਤ ਪਾਤਸ਼ਾਹ ਹੁਕਮ ਕਰ ਗਏ ਹਨ ਉਹਨਾਂ ਉਪਦੇਸ਼ਾਂ ਤੇ ਹੀ ਚਲਕੇ ਆਪਣਾ ਜੀਵਨ ਸਫਲ ਹੋ ਸਕਦਾ ਹੈ।**

ਜਾਵੇ। ਇਸ ਸਵਾ ਲੱਖ ਪਾਠ ਪ੍ਰਵਾਹ ਵਿਚ ਵੀ ਹੁਣ ਤਕ ਸਵਾ ਲੱਖ ਦੇ ਅੱਧੇ ਪਾਠ ਹੋ ਚੁੱਕੇ ਹਨ ਅਤੇ ਸਾਧ ਸੰਗਤ ਕਰ ਰਹੀ ਹੈ।

ਹਰ ਇਲਾਕੇ ਦੇ ਪਾਠ ਪ੍ਰਬੰਧਕ ਘਰਾਂ ਵਿਚ ਪੁਛ ਪੜਤਾਲ ਕਰਕੇ ਸ੍ਰੀ ਭੈਣੀ ਸਾਹਿਬ ਵਿਖੇ ਸੰਤ ਗੁਰਦਿਆਲ ਸਿੰਘ ਰਾਏਸਰ ਵਾਲਿਆਂ ਨੂੰ ਦਿਖਵਾ ਰਹੇ ਹਨ।। ਦਿੱਲੀ ਦੀ ਸਾਧ ਸੰਗਤ ਦੇ ਕੀਤੇ ਪਾਠ ਸੰਤ ਸਤਨਾਮ ਸਿੰਘ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਵਿਖੇ ਦਰਜ਼ ਕਰਵਾ ਕੇ ਸ੍ਰੀ ਭੈਣੀ ਸਾਹਿਬ ਜਮਾਂ ਕੀਤੇ ਜਾ ਰਹੇ ਹਨ।

ਸਰਬ ਕਲਾ ਸਮਰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਸਾਧ ਸੰਗਤ ਵਾਰਨੇ ਜਾਂਦੀ ਹੈ-

*ਬਲਿਹਾਰੀ ਗੁਰ ਆਪਣੇ*
*ਦਿਉਹਾੜੀ ਸਦ ਵਾਰ।।*
*ਜਿਨਿ ਮਾਣਸ ਤੇ ਦੇਵਤੇ ਕੀਏ*
*ਕਰਤ ਨ ਲਾਗੀ ਵਾਰ।।*

ਜਿਨ੍ਹਾਂ ਨੇ ਇਸ ਕਲਜੁਗੀ ਭਾਰ ਤੋਂ ਬਚਾਉਣ ਖਾਤਰ ਨਾਮਧਾਰੀ ਸਾਧ ਸੰਗਤ ਨੂੰ ਨਾਮ ਬਾਣੀ ਤੇ ਸਵਾ ਲੱਖ ਪਾਠਾਂ ਨਾਲ ਜੋੜ ਕੇ ਰੱਖਿਆ ਹੈ। ਇਸ ਨਾਲ ਸਰਬਤ ਦਾ ਭਲਾ ਹੋਣਾ ਹੈ।

ਸਤਿਗੁਰੂ ਜੀ ਦੀ ਪਿਆਰੀ ਨਾਮਧਾਰੀ ਸਾਧ ਸੰਗਤ ਤੋਂ ਬਲਿਹਾਰ ਜਾਈਏ ਜੋ ਸਤਿਗੁਰੂ ਜੀ ਦੇ ਹਰ ਹੁਕਮ ਨੂੰ, ਹਰ ਮਾਈ ਭਾਈ, ਬੁਢੇ ਬਾਲੇ ਪ੍ਰਵਾਨ ਕਰਦੇ ਹੋਏ ਬੜੀ ਸ਼ਰਧਾ ਭਾਵਨਾ ਨਾਲ ਸੇਵਾ ਨਿਭਾ ਰਹੇ ਹਨ।

ਪਿਛਲੇ ਕਈ ਸਾਲਾਂ ਵਿਚ ਜੋ ਜਪ ਪ੍ਰਯੋਗ ਅਤੇ ਕੁਝ ਵਿਸ਼ੇਸ਼ ਸਵਾ ਲੱਖ ਪਾਠ ਪ੍ਰਵਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਸ੍ਰੀ ਸਤਿਗੁਰੂ ਉਦੈ ਸਿੰਘ ਅਤੇ ਸੰਤ ਜਗਤਾਰ ਸਿੰਘ ਦੇ ਨੇਤਰਤਵ ਵਿਚ ਹੋਏ ਹਨ, ਉਹ ਵੀ ਇਕ ਅਦੁੱਤੀ ਮਿਸਾਲ ਹਨ। ਇਹਨਾਂ ਵਿਚ ਜੋ ਸੇਵਾ ਲੰਗਰ ਅਤੇ ਹੋਰ ਸਹੂਲਤਾਂ ਦੀ ਪਾਠੀਆਂ ਦੀ ਕੀਤੀ ਗਈ ਉਹ ਵੀ ਇਕ ਮਿਸਾਲ ਸੀ।

ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਨਾਲ ਨਾਮਧਾਰੀ ਜਗਤ ਵਿਚ ਇਸ ਤਰ੍ਹਾਂ ਲਗਿਆ ਜਿਵੇਂ ਸਮਾਂ ਹੀ ਠਹਿਰ ਗਿਆ ਹੋਵੇ। ਦਿਲਾਂ ਵਿਚ ਧੜਕਣਾਂ ਹੀ ਰੁਕ ਗਈਆਂ ਹੋਣ।

ਅਗਲੀ ਸਵੇਰ ਜਦੋਂ ਭਾਨ ਉਦੈ ਹੋਇਆ ਉਸ ਦੀਆਂ ਕਿਰਨਾਂ ਰਾਹੀਂ ਫਿਰ ਨਵਾਂ ਜੀਵਨ ਮਿਲਿਆ। ਮਹਿਸੂਸ ਹੋਇਆ ਕਿ ਸਾਡਾ ਧੇਅ ਹੈ ਬਾਰਵੀਂ ਜੋਤ ਦੇ ਦਰਸ਼ਨ।

ਸੋ ਪਹਿਰੇ ਦੇ ਮਾਲਕ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਸਾਧ ਸੰਗਤ ਨੂੰ ਉਸੇ ਪਿਆਰ ਨਾਲ ਦਰਸ਼ਨ ਦੇ ਰਹੇ ਹਨ। ਮੇਹਰ ਦੀ ਕਿਰਪਾ ਕਰ ਰਹੇ ਹਨ। ਸਾਧ ਸੰਗਤ ਨੂੰ ਨਾਮ ਬਾਣੀ ਨਾਲ ਜੋੜ ਰਹੇ ਹਨ। ਆਪਣੇ ਪਵਿੱਤਰ ਚਰਨਾਂ ਰਾਹੀਂ ਦਸਦੇ ਹਨ ਕਿ ਜੋ ਬੇਅੰਤ ਪਾਤਸ਼ਾਹ ਹੁਕਮ ਕਰ ਗਏ ਹਨ ਉਹਨਾਂ ਉਪਦੇਸ਼ਾਂ ਤੇ ਹੀ ਚਲਕੇ ਆਪਣਾ ਜੀਵਨ ਸਫਲ ਹੋ ਸਕਦਾ ਹੈ। ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ, ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋ ਸੇਧ ਦਿੱਤੀ ਹੈ ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ, ਜਿਸ ਦਰਸ਼ਨ ਨਾਲ ਸਾਰੇ ਜਗਤ ਵਿਚ ਧਰਮ ਵਰਤਣਾ ਹੈ। ਪਰਮ ਸੁਖਾਂ ਦੀ ਪ੍ਰਾਪਤੀ ਹੋਣੀ ਹੈ। ਸਾਡਾ ਭਲਾ ਇਸੇ ਵਿਚ ਹੈ ਕਿ ਸਾਰੇ ਨਾਮਧਾਰੀ ਪਰਿਵਾਰ ਨਾਮ ਜਪੀਏ ਅਤੇ ਵਧ ਤੋਂ ਵਧ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਸਧਾਰਨ ਪਾਠ ਕਰੀਏ। ਛੇਤੀਂ ਹੀ ਚਲ ਰਹੇ ਪਾਠ ਸਵਾ ਲੱਖ ਪਾਠ ਪੂਰੇ ਕਰੀਏ। ਦਰਸ਼ਨਾਂ ਵਾਸਤੇ ਅਰਦਾਸ ਕਰੀਏ।

**ਕਰਉ ਜਤਨ ਜੇ ਹੋਵੈ ਮਿਹਰਵਾਨਾ।।**

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਾਕੀ ਨੂੰ ਦੇਣ

*ਗੁਰਦੇਵ ਸਿੰਘ ਚੀਮਾਂ,*
*ਸਕੱਤਰ ਵਿਸ਼ਵ ਨਾਮਧਾਰੀ ਵਿਦਿਅਕ ਜਥਾ, ਸ੍ਰੀ ਭੈਣੀ ਸਾਹਿਬ*

***ਗੁਰਦੇਵ ਸਿੰਘ ਚੀਮਾ ਸ੍ਰੀ ਭੈਣੀ ਸਾਹਿਬ ਰਹਿੰਦਾ ਬੈਂਕ ਦੀ ਨੌਕਰੀ ਕਰਦਾ ਵਿਅਕਤੀ ਹੈ। ਹਾਕੀ ਅਕਾਦਮੀ ਦਾ ਇਤਿਹਾਸ ਉਸ ਲਈ ਬੜਾ ਨੇੜੇ ਦਾ ਇਤਿਹਾਸ ਹੈ ਕਿਉਂਕਿ ਉਹ ਸ੍ਰੀ ਭੈਣੀ ਸਾਹਿਬ ਦੇ ਮੇਲਿਆਂ, ਸ੍ਰੀ ਸਤਿਗੁਰੂ ਜੀ ਦੇ ਦੌਰਿਆਂ ਦੀਆਂ ਖ਼ਬਰਾਂ ਤੇ ਰਿਪੋਰਟਾਂ ਲਿਖਦਾ ਹੈ ਸੋ ਉਸ ਦੀ ਵਾਰਤਕ ਸਰਲ ਤੇ ਰਵਾਨੀ ਭਰੀ ਹੈ। ਇਹ ਸ੍ਰੀ ਸਤਿਗੁਰੂ ਜੀ ਦੀ ਹਾਕੀ ਨੂੰ ਦੇਣ ਦਾ ਮੁੱਲਵਾਨ ਸ਼ਬਦ ਚਿੱਤਰ ਹੈ।***
***-ਸੰਪਾਦਕ***

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਕ ਮਹਾਨ ਸ਼ਖਸੀਅਤ ਦੇ ਮਾਲਕ ਸਨ। ਉਹਨਾਂ ਨੇ ਨਾਮਧਾਰੀ ਪੰਥ ਨੂੰ ਬੁਲੰਦੀਆਂ ਤੇ ਪਹੁੰਚਾਇਆ। ਵੱਖ ਵੱਖ ਖੇਤਰਾਂ ਵਿਚ ਆਪਣਾ ਵੱਡਮੁੱਲਾ ਯੋਗਦਾਨ ਪਾਇਆ। ਭਾਵੇਂ ਉਹ ਧਾਰਮਿਕ, ਖੇਡ, ਬਾਗਬਾਨੀ, ਖੇਤੀਬਾੜੀ ਸੀ। ਇਸ ਕੰਮ ਨੂੰ ਸਿਖਰਾਂ ਤੇ ਪਹੁੰਚਾਉਣ ਲਈ ਵੱਡੇ ਵੱਡੇ ਕੋਚਾਂ, ਸੰਗੀਤਕਾਰਾਂ ਨੂੰ ਸ੍ਰੀ ਭੈਣੀ ਸਾਹਿਬ ਲਿਆਂਦਾ। ਸ੍ਰੀ ਸਤਿਗੁਰੂ ਜੀ ਨੂੰ ਆਪ ਵੀ ਖੁਦ ਸ਼ੌਕ ਸੀ, ਖੇਡਣ ਦਾ, ਬਾਗਬਾਨੀ ਦਾ - ਸੰਗੀਤ ਦਾ। ਜੀਵਨ ਨਗਰ ਦੇ ਇਲਾਕਿਆਂ ਵਿਚ ਧਰਤੀ ਨੂੰ ਉਪਜਾਊ ਬਣਾਇਆ। ਫਲਾਂ ਦੇ ਬਾਗ ਲੁਆ ਕੇ ਧਰਤੀ ਨੂੰ ਹਰੀ ਭਰੀ ਕਰ ਦਿੱਤਾ। ਸ੍ਰੀ ਸਤਿਗੁਰੂ ਜੀ ਆਪਣੇ ਬੱਚਿਆਂ ਨੂੰ ਖੇਡ ਦੇ ਖੇਤਰ ਵਿਚ ਵੀ ਪਿਛੇ ਨਹੀਂ ਰਹਿਣ ਦੇਣਾ ਚਾਹੁੰਦੇ ਸਨ। ਇਸ ਵਾਸਤੇ ਉਹਨਾਂ ਨੇ ਜੀਵਨ ਨਗਰ ਦੇ ਇਲਾਕੇ ਵਿਚੋਂ ਛੋਟੇ ਬੱਚਿਆਂ ਨੂੰ ਹਾਕੀ ਖੇਡਣ ਵਾਸਤੇ ਸ੍ਰੀ ਭੈਣੀ ਸਾਹਿਬ ਲਿਆਂਦਾ। ਉਹਨਾਂ ਦੇ ਇਥੇ ਹੀ ਰਹਿਣ ਦਾ ਪ੍ਰਬੰਧ ਕੀਤਾ ਗਿਆ। ਨਾਲ ਹੀ ਬੱਚਿਆਂ ਦੀ ਪੜ੍ਹਾਈ ਵਾਸਤੇ ਇੰਤਜਾਮ ਕੀਤਾ ਗਿਆ। ਖਿਡਾਰੀਆਂ ਦੇ ਲੰਗਰ ਵਾਸਤੇ ਸਪੈਸ਼ਲ ਲਾਂਗਰੀ ਰਖੇ ਗਏ। ਜੋ ਖਿਡਾਰੀਆਂ ਦਾ ਲੰਗਰ ਵਧੀਆ ਢੰਗ ਨਾਲ ਤਿਆਰ ਕਰਦਾ ਸੀ। ਹਾਕੀ ਦੇ ਮਿਆਰ ਨੂੰ ਉਚਾ ਚੁੱਕਣ ਵਾਸਤੇ ਇਕ ਮੈਨੇਜਰ ਤੇ ਵਧੀਆ ਕੋਚਾਂ ਦੀ ਭਰਤੀ ਕੀਤੀ ਗਈ, ਉਹਨਾਂ ਨੂੰ ਵਧੀਆ ਤਨਖਾਹ ਦਿੱਤੀ ਜਾਂਦੀ। ਮੈਨੇਜਰ ਕੋਚ ਬੱਚਿਆਂ ਦਾ ਪੂਰਾ ਧਿਆਨ ਰਖਦੇ। ਉਹਨਾਂ ਦੀ ਖੁਰਾਕ ਦਾ ਪੂਰਾ ਖਿਆਲ ਰਖਿਆ ਜਾਂਦਾ ਸੀ। ਹਾਕੀ ਕੋਚ ਦੋਨੋਂ ਸਮੇਂ ਬੱਚਿਆਂ ਨੂੰ ਪੂਰਾ ਅਭਿਆਸ ਕਰਵਾਉਂਦੇ। ਸਮੇਂ ਸਮੇਂ ਸਿਰ ਬਾਹਰੋਂ ਟੀਮਾਂ ਨੂੰ ਸਦਕੇ ਪਰੈਕਟਿਸ ਕਰਦੇ। ਆਪਣੀ PAU ਲੁਧਿਆਣੇ ਵਿਖੇ ਐਸਟਰੋਟਰਫ ਵਿਚ ਖੇਡਣ ਜਾਂਦੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਮੇਂ ਸਮੇਂ ਆਕੇ ਬੱਚਿਆਂ ਨੂੰ ਦਰਸ਼ਨ ਦਿੰਦੇ। ਬੱਚਿਆਂ ਨੂੰ ਚੰਗੀ ਖੇਡ ਖੇਡਣ ਬਾਰੇ ਹੁਕਮ ਕਰਦੇ। ਹਾਕੀ ਦੇ ਬੱਚਿਆਂ ਨੂੰ ਪੂਰਨ ਗੁਰਸਿਖੀ ਜੀਵਨ ਜੀਉਣ ਦਾ ਉਪਦੇਸ਼ ਦਿੰਦੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕਰਦੇ ਸਨ "ਮੈਨੂੰ ਸਿਖੀ ਪਿਆਰੀ ਹੈ ਨਾ ਕਿ ਹਾਕੀ।" ਹਾਕੀ ਖਿਡਾਰੀਆਂ ਨੇ ਪੂਰਨ ਗੁਰਸਿੱਖੀ ਬਾਣੇ ਵਿਚ ਹਾਕੀ ਨੂੰ ਸਿਖਰਾਂ ਤੇ ਪਹੁੰਚਾਇਆ। ਇਸ ਟੀਮ ਨੇ ਨਾਮਧਾਰੀ ਪੰਥ ਦਾ ਨਾਂ ਰੌਸ਼ਨ ਕੀਤਾ। ਦੇਸ਼ਾਂ ਵਿਦੇਸ਼ਾਂ ਵਿਚ

ਇਸ ਟੀਮ ਨੇ ਆਪਣੀਆਂ ਜਿੱਤਾਂ ਦੇ ਝੰਡੇ ਗੱਡੇ। ਭਾਰਤ ਦਾ ਬੱਚਾ ਬੱਚਾ ਨਾਮਧਾਰੀ ਇਲੈਵਨ ਦਾ ਨਾਮ ਜਾਣਦਾ ਸੀ। ਇਸ ਟੀਮ ਦੀ ਸਥਾਪਨਾ 1976 ਵਿਚ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਇਲੈਵਨ ਦੇ ਨਾਲ ਆਰੰਭ ਹੋਈ। ਉਸ ਵਕਤ ਸ੍ਰੀ ਭੈਣੀ ਸਾਹਿਬ ਵਿਖੇ ਹਾਕੀ ਦਾ ਮੈਦਾਨ ਨਹੀਂ ਸੀ। ਸਾਰੇ ਹਾਕੀ ਖਿਡਾਰੀ ਕਟਾਣੀ ਕਲਾਂ ਖੇਡਣ ਪੈਦਲ ਜਾਇਆ ਕਰਦੇ ਸੀ ਥੋੜ੍ਹੇ ਹੀ ਸਮੇਂ ਬਾਅਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ Astroturf ਲਗਵਾ ਦਿੱਤਾ। ਇਸ ਤੋਂ ਪਹਿਲਾਂ ਹਾਕੀ ਟੀਮ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਲੁਧਿਆਣਾ ਵਿਖੇ ਖੇਡਣ ਜਾਂਦੀ ਸੀ। ਸਮੇਂ ਮੁਤਾਬਿਕ ਇਸ ਟੀਮ ਨੂੰ ਸਾਰੀਆਂ ਆਧੁਨਿਕ ਸਹੂਲਤਾਂ ਪ੍ਰਾਪਤ ਹੋ ਗਈਆਂ। ਪੜ੍ਹਾਈ, ਲੰਗਰ, ਕੋਚਿੰਗ, ਇਕੋ ਛੱਤ ਥੱਲੇ ਮਿਲਣੀਆਂ ਆਰੰਭ ਹੋਈਆਂ। ਇਸ ਟੀਮ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਥਾਹ ਕਿਰਪਾ ਸੀ। ਉਹਨਾਂ ਨੇ ਬੱਚਿਆਂ ਨੂੰ ਆਪਣੇ ਚਰਨਾਂ 'ਚ ਰੱਖਿਆ, ਪਿਤਾ ਵਰਗਾ ਪਿਆਰ ਬਖਸ਼ਿਆ, ਉਹਨਾਂ ਦੀ ਹਰ ਲੋੜ ਨੂੰ ਪੂਰਾ ਕੀਤਾ। ਸ੍ਰੀ ਸਤਿਗੁਰੂ ਜੀ ਜਦੋਂ ਵਿਦੇਸ਼ ਦੌਰੇ ਤੋਂ ਆਉਂਦੇ ਹਾਕੀ ਦੇ ਬੱਚਿਆਂ ਨੂੰ ਗਰਾਊਂਡ ਵਿਚ ਦਰਸ਼ਨ ਦੇਣ ਜਾਂਦੇ। ਉਹਨਾਂ ਦੀਆਂ ਜਿੱਤਾਂ ਬਾਰੇ ਪੁਛਦੇ। ਸ੍ਰੀ ਸਤਿਗੁਰੂ ਜੀ ਦਾ ਪਿਆਰ, ਬੱਚਿਆਂ ਨੂੰ ਸ਼ਕਤੀ ਦਾ ਕੰਮ ਦਿੰਦਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਸੀ ਕਿ ਸਾਰੇ ਬੱਚੇ ਇਕ ਘੰਟਾ ਨਾਮ ਸਿਮਰਨ ਹਰ ਰੋਜ਼ ਕਰਨ। ਹਾਕੀ ਖਿਡਾਰੀਆਂ ਨੇ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਉਤੇ ਫੁੱਲ ਚੜ੍ਹਾਏ। ਸਾਰੇ ਬੱਚੇ ਸਵੇਰੇ ਉਠਕੇ ਸਣੇਕੇਸੀਂ ਇਸ਼ਨਾਨ ਕਰਕੇ ਨਿਤਨੇਮ ਕਰਦੇ, ਆਸਾ ਦੀ ਵਾਰ ਲਗਾਉਂਦੇ, ਰਾਤ ਨੂੰ ਸ਼ਬਦ ਪੜ੍ਹਦੇ ਤੇ ਇਸ ਨਾਲ ਹੀ ਉਨ੍ਹਾਂ ਨੇ ਮਰਯਾਦਾ ਰੱਖੀ ਹੁੰਦੀ ਸੀ। ਨਾ ਕੋਈ ਬੱਚਾ ਫਿਲਮੀ ਗਾਣਾ ਸੁਣ ਸਕਦਾ ਸੀ, ਨਾ ਹੀ ਕੋਈ ਬੱਚਾ ਤਾਸ਼ ਖੇਡ ਸਕਦਾ ਸੀ। ਪੂਰੀ ਨਾਮਧਾਰੀ ਵਰਦੀ ਵਿਚ ਰਹਿੰਦੇ ਸਨ, ਕੋਈ ਟਰੈਕ ਸੂਟ ਨਹੀਂ ਪਾਉਂਦਾ ਸੀ। ਇਥੇ ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਕੁਝ ਸਮੇਂ ਬਾਅਦ ਹਾਕੀ ਖਿਡਾਰੀਆਂ ਨੇ ਟਰੈਕ ਸੂਟ ਪਾਉਣੇ ਸ਼ੁਰੂ ਕਰ ਦਿੱਤੇ। ਸ੍ਰੀ ਸਤਿਗੁਰੂ ਜੀ ਨੂੰ ਪਤਾ ਲੱਗਾ ਸਾਰੇ ਹਾਕੀ ਖਿਡਾਰੀਆਂ ਨੂੰ ਕੋਠੀ ਸੱਦਿਆ ਗਿਆ। ਇਥੇ ਸਾਰੇ ਹੀ ਖਿਡਾਰੀਆਂ ਨੇ ਆਪਣੇ ਟਰੈਕ ਸੂਟਾਂ ਦਾ ਢੇਰ ਲਗਾ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਇਹਨਾਂ ਨੂੰ ਅੱਗ ਲਾ ਕੇ ਸਾੜ ਦਿਓ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਹੀਂ ਚਾਹੁੰਦੇ ਸਨ ਕਿ ਸਾਡੇ ਬੱਚੇ ਨਾਮਧਾਰੀ ਮਰਯਾਦਾ ਤੋਂ ਪਰੇ ਜਾਣ। ਉਹਨਾਂ ਨੂੰ ਹੁਕਮ ਕੀਤਾ, "ਬਜ਼ਾਰ ਦਾ ਨਹੀਂ ਖਾਣਾ, ਟੀ.ਵੀ. ਨਹੀਂ ਦੇਖਣਾ, ਸਿਨੇਮਾ ਨਹੀਂ ਦੇਖਣਾ।" ਸ੍ਰੀ ਸਤਿਗੁਰੂ ਜੀ ਹਾਕੀ ਦੇ ਬੱਚਿਆਂ ਦਾ ਅਤੇ ਉਹਨਾਂ ਦੀ ਮਰਯਾਦਾ ਬਾਰੇ ਪੂਰਾ ਖਿਆਲ ਰਖਦੇ ਸਨ। ਸ੍ਰੀ ਸਤਿਗੁਰੂ ਜੀ ਵਲੋਂ ਲਾਏ ਹਾਕੀ ਦੇ ਇਸ ਬੂਟੇ ਨੇ ਦਿਨ ਦੁੱਗਣੀ ਰਾਤ ਚੌਗਣੀ ਤਰੱਕੀ ਕੀਤੀ ਹੈ। ਇਸ ਹਾਕੀ ਟੀਮ ਨੇ ਸ੍ਰੀ ਸਤਿਗੁਰੂ ਜੀ ਦਾ ਤੇ ਨਾਮਧਾਰੀ ਪੰਥ ਦਾ ਨਾਮ ਰੌਸ਼ਨ ਕੀਤਾ ਹੈ। ਨਾਮਧਾਰੀ ਇਲੈਵਨ ਤੋਂ ਇੰਡੀਆ ਹਾਕੀ ਟੀਮ ਵੀ ਭੈਅ ਖਾਣ ਲਗ ਪਈ ਕਿਉਂਕਿ ਇਸਦੇ ਪਿਛੇ ਮਹਾਨ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੱਥ ਸੀ ਉਹਨਾਂ ਦੇ ਅਸ਼ੀਰਵਾਦ ਨਾਲ ਹੀ ਦੇਸ਼ਾਂ ਵਿਦੇਸ਼ਾਂ ਵਿਚ ਬੱਲੇ ਬੱਲੇ ਕਰਵਾਈ। ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਾਂਹ ਵਧੂ ਸੋਚ ਸੀ। ਉਹਨਾਂ ਦੀ ਕਿਰਪਾ ਨਾਲ ਹੀ ਇਹ ਨਾਮਧਾਰੀ ਪੰਥ ਗੁਲਾਬ ਦੇ ਫੁੱਲਾਂ ਵਾਂਗ ਖਿੜਿਆ ਤੇ ਆਪਣੀ ਖੁਸ਼ਬੋ, ਤੇ ਪਿਆਰ ਨੂੰ ਸੰਸਾਰ ਵਿਚ ਵੰਡਿਆ।

***ਨਾਮਧਾਰੀ ਇਲੈਵਨ ਤੋਂ ਇੰਡੀਆ ਹਾਕੀ ਟੀਮ ਵੀ ਭੈਅ ਖਾਣ ਲਗ ਪਈ ਕਿਉਂਕਿ ਇਸਦੇ ਪਿਛੇ ਮਹਾਨ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੱਥ ਸੀ ਉਹਨਾਂ ਦੇ ਅਸ਼ੀਰਵਾਦ ਨਾਲ ਹੀ ਦੇਸ਼ਾਂ ਵਿਦੇਸ਼ਾਂ ਵਿਚ ਬੱਲੇ ਬੱਲੇ ਕਰਵਾਈ। ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਾਂਹ ਵਧੂ ਸੋਚ ਸੀ। ਉਹਨਾਂ ਦੀ ਕਿਰਪਾ ਨਾਲ ਹੀ ਇਹ ਨਾਮਧਾਰੀ ਪੰਥ ਗੁਲਾਬ ਦੇ ਫੁੱਲਾਂ ਵਾਂਗ ਖਿੜਿਆ ਤੇ ਆਪਣੀ ਖੁਸ਼ਬੋ, ਤੇ ਪਿਆਰ ਨੂੰ ਸੰਸਾਰ ਵਿਚ ਵੰਡਿਆ।***

### ਹਾਕੀ ਟੀਮ ਦੀਆਂ ਪ੍ਰਾਪਤੀਆਂ-

ਹੁਣ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਲਾਏ ਇਸ ਬੂਟੇ ਨੇ ਜੋ ਘਾਲਣਾ ਘਾਲੀਆਂ ਉਹਨਾਂ ਬਾਰੇ ਚਰਚਾ ਕਰਾਂਗਾ। ਕਿਸੇ ਵੀ ਕਾਰਜ

ਵਾਸਤੇ ਕੰਮ ਆਰੰਭ ਕਰਨਾ ਹੀ ਔਖਾ ਹੁੰਦਾ ਹੈ। ਇਸ ਦੀ ਸ਼ੁਰੂਆਤ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਕੀਤੀ ਗਈ।

1982 ਵਿਚ ਜੂਨੀਅਰ ਨਹਿਰੂ ਹਾਕੀ ਟੂਰਨਾਮੈਂਟ ਜਿੱਤਿਆ। ਹਾਕੀ ਕੋਚ ਬਲਦੇਵ ਸਿੰਘ ਨੂੰ ਸੋਨੇ ਦੀ ਚੇਨ ਨਾਲ ਸਨਮਾਨਿਤ ਕੀਤਾ।

1982 ਵਿਚ ਜਬਲਪੁਰ ਵਿਖੇ ਦੂਸਰੇ ਨੰਬਰ ਤੇ ਆਏ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਖੁਸ਼ੀਆਂ ਬਖਸ਼ੀਆਂ।

1983 ਵਿਚ ਭਗਵੰਤ ਮੈਮੋਰੀਅਲ ਕਿਲਾ; ਰਾਏਪੁਰ ਗੋਲਡ ਕੱਪ ਜਿੱਤਿਆ। ਇਸੇ ਹੀ ਸਾਲ ਮਾਸਟਰ ਤਾਰਾ ਸਿੰਘ ਗੋਲਡ ਕੱਪ ਕੁਰਾਲੀ ਜਿੱਤਿਆ।

1982 ਵਿਚ ਹੀ ਜਦੋਂ ਇਸ ਟੀਮ ਨੇ ਗੁਰਮੀਤ ਮੈਮੋਰੀਅਲ ਕੱਪ ਜਿੱਤਿਆ ਤਾਂ ਇਸ ਟੀਮ ਦੀ Performance ਨੇ ਅਖਬਾਰਾਂ ਤੇ ਟੀ.ਵੀ. ਵਾਲਿਆਂ ਨੂੰ ਆਪਣੀ ਤਾਕਤ ਬਾਰੇ ਲਿਖਣ ਲਈ ਮਜ਼ਬੂਰ ਕਰ ਦਿੱਤਾ ਸੀ।

ਇਸੇ ਸਾਲ ਹਾਕੀ ਟੀਮ ਦੀ ਪੂਰੀ ਚੜ੍ਹਾਈ ਹੋ ਗਈ ਸੀ। ਚਾਰੇ ਪਾਸੇ ਨਾਮਧਾਰੀ ਇਲੈਵਨ ਹੀ ਛਾਇਆ ਹੋਇਆ ਸੀ।

1984 ਵਿਚ ਇਸ ਟੀਮ ਨੇ ਥਾਈਲੈਂਡ ਦੀ ਧਰਤੀ ਤੇ ਸ਼ਿਰਕਤ ਕੀਤੀ। ਇਸ ਦੌਰੇ ਤੇ ਸ. ਰਛਪਾਲ ਸਿੰਘ ਕੋਚ ਗਏ ਸਨ ਤੇ ਉਥੇ ਸਾਰੇ ਮੈਚ ਜਿੱਤ ਕੇ ਆਏ।

1985 ਵਿਚ ਤਨਜ਼ਾਨੀਆਂ ਵਿਖੇ 7 ਮੈਚ ਖੇਡੇ ਸਨ। ਉਥੋਂ ਦੇ ਖਿਡਾਰੀਆਂ ਦਾ ਤੇ ਆਪਣੀ ਟੀਮ ਦਾ ਕੋਈ ਮੇਲ ਨਹੀਂ ਸੀ। ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਸਾਡੇ ਮੁੰਡੇ ਇਨ੍ਹਾਂ ਮੁੰਡਿਆਂ ਦਾ ਚੌਥਾ ਹਿੱਸਾ ਹੀ ਹੋਵਣਗੇ। ਸ੍ਰੀ ਸਤਿਗੁਰੂ ਜੀ ਨੇ ਆਪ ਕਿਰਪਾ ਕੀਤੀ ਸਾਰੇ ਮੈਚ ਦੇਖੇ। ਇਹਨਾਂ ਮੈਚਾਂ ਵਿਚ ਸੰਤ ਗੁਰਦਿਆਲ ਸਿੰਘ ਪਨਿਹਾਰੀ ਕੋਚ ਦੀ ਕਮਾਂਡ ਰਹੀ। ਨਾਮਧਾਰੀ ਇਲੈਵਨ ਦੇ ਪਹਿਲੇ ਮੈਨੇਜਰ ਸੰਤ ਹਰਬੰਸ ਸਿੰਘ ਫੌਜੀ ਸਨ। ਸ. ਪਾਲ ਸਿੰਘ ਪਾਲ ਪਿੰਡ ਕੈਰੋਂ ਨੇ ਇਸ ਟੀਮ ਦੀ ਕੁਝ ਸਮਾਂ ਕੋਚਿੰਗ ਕੀਤੀ। ਸ. ਮੋਹਨਜੀਤ ਸਿੰਘ ਰੋਪੜ ਤੇ ਹੀਰਾ ਸਿੰਘ ਨੇ ਨਾਮਧਾਰੀ ਹਾਕੀ ਟੀਮ ਦੀ ਕੋਚਿੰਗ ਕੀਤੀ।

ਸੰਤ ਗੁਰਮੁਖ ਸਿੰਘ ਰਹਿਬਰ 1986 ਤਕ ਅਤੇ ਸੰਤ ਪਰਮਜੀਤ ਸਿੰਘ 1995 ਤਕ ਟੀਮ ਦੇ ਮੈਨੇਜਰ ਰਹੇ। 1986 ਵਿਚ KD Singh Babu Lucknow ਟੂਰਨਾਮੈਂਟ ਜਿੱਤਿਆ। 1988 ਵਿਚ ਉਦੈਪੁਰ, 1989 ਤੇ 1990 ਵਿਚ ਭਗਵੰਤ ਮੈਮੋਰੀਅਲ ਗੋਲਡ ਕੱਪ ਕਿਲਾ ਰਾਏਪੁਰ ਦੋ ਵਾਰੀ ਜਿੱਤਿਆ।

1992 ਵਿੱਚ ਸੰਜੇ ਗਾਂਧੀ ਗੋਲਡ ਕੱਪ, ਲਾਲ ਬਹਾਦਰ ਸ਼ਾਸਤਰੀ ਗੋਲਡ ਕੱਪ, 1994 ਵਿਚ ਮਹਾਰਾਜਾ ਰਣਜੀਤ ਸਿੰਘ ਗੋਲਡ ਕੱਪ ਅੰਮ੍ਰਿਤਸਰ ਜਿੱਤਿਆ।

ਸ੍ਰੀ ਸਤਿਗੁਰੂ ਜੀ ਨੇ ਸਾਰੇ ਖਿਡਾਰੀਆਂ ਨੂੰ ਐਚ. ਐਮ. ਟੀ. ਦੀਆਂ ਘੜੀਆਂ ਨਾਲ ਸਨਮਾਨਿਤ ਕੀਤਾ।

1997 ਵਿਚ ਨਾਮਧਾਰੀ ਸਪੋਰਟਸ ਅਕੈਡਮੀ ਨਾਂ ਦੇ ਨਾਲ ਰਜਿਸਟਰ ਕੀਤੀ ਗਈ। ਸੰਤ 2004 ਵਿਚ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਐਸਟਰੋਟਰਫ ਦੀ Opening ਕੀਤੀ।

### ਇੰਟਰਨੈਸ਼ਨਲ ਟੂਰਨਾਮੈਂਟ

2005 ਕੈਲੀਫੋਰਨੀਆ ਕੱਪ ਯੂ. ਐਸ. ਏ. - ਤੀਜਾ ਸਥਾਨ

2007 ਕੈਲੀਫੋਰਨੀਆ ਕੱਪ ਯੂ. ਐਸ. ਏ. - ਜੇਤੂ

2008 ਕੈਲੀਫੋਰਨੀਆ ਕੱਪ ਯੂ. ਐਸ. ਏ. - ਜੇਤੂ

2009 ਕੈਲੀਫੋਰਨੀਆ ਕੱਪ ਕਨੇਡਾ - ਜੇਤੂ

### ਨੈਸ਼ਨਲ ਟੂਰਨਾਮੈਂਟ

2005 ਆਲ ਇੰਡੀਆ ਗੁਰਮੀਤ ਨੈਸ਼ਨਲ ਹਾਕੀ ਟੂਰਨਾਮੈਂਟ - ਚੰਡੀਗੜ੍ਹ - ਰਨਰਅੱਪ

2006 ਆਲ ਇੰਡੀਆ ਜਵਾਹਰ ਲਾਲ ਹਾਕੀ ਟੂਰਨਾਮੈਂਟ - ਨਵੀਂ ਦਿੱਲੀ - ਰਨਰਅੱਪ

2007 ਆਲ ਇੰਡੀਆ ਮਹਾਰਾਜਾ ਰਣਜੀਤ ਸਿੰਘ

**(ਬਾਕੀ ਸਫਾ 111 'ਤੇ)**

# ਜਿਨੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥

**ਜਸਬੀਰ ਕੌਰ**

***ਬੀਬੀ ਜਸਬੀਰ ਕੌਰ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਆਪਣੇ ਸਿੱਖ ਸੇਵਕਾਂ ਤੇ ਕੀਤੀਆਂ ਬਖਸ਼ਿਸ਼ਾਂ ਨੂੰ ਕਲਮਬੰਦ ਕਰਨ ਵਾਲੀ ਲੇਖਿਕਾ ਹੈ। ਉਸ ਦੇ ਲਿਖੇ ਵੇਰਵੇ ਉਹਨਾਂ ਗੁਰਸਿਖਾਂ ਤੇ ਬੀਬੀਆਂ ਦੇ ਖੁਦ ਸੁਣਾਏ ਹੋਏ ਹੁੰਦੇ ਹਨ ਜਿੰਨ੍ਹਾਂ ਤੇ ਕਿਰਪਾ ਹੋਈ ਹੁੰਦੀ ਹੈ। ਇਸ ਕਿਰਪਾ ਦਾ ਅਧਿਆਤਮਕ ਤੇ ਕਰਾਮਾਤੀ ਪੱਧਰ ਬੁਧ-ਮੰਡਲੀ ਦੀ ਕੈਦ ਵਿਚ ਬੈਠੇ ਪਾਠਕ ਨੂੰ ਕਈ ਵਾਰ ਸਮਝ ਨਹੀਂ ਵੀ ਆਉਂਦਾ। ਪਰ ਬੀਬੀ ਜੀ ਅਨੁਸਾਰ ਉਹ ਕਿਸੇ ਸਿੱਖ ਨਾਲ ਵਾਪਰਿਆ ਸੱਚ ਹੈ। ਇਸ ਸਾਖੀ ਵਿਚ ਐਕਸੀਡੈਂਟ ਵਿਚ ਟੁੱਟੀ ਇਕ ਬੀਬੀ ਦੀ ਇਕ ਬਾਂਹ ਓਪਰੇਸ਼ਨ ਦੇ ਬਾਵਜੂਦ ਛੋਟੀ ਰਹਿਣ ਤੇ ਸਤਿਗੁਰੂ ਜੀ ਦੇ ਬਚਨ ਨਾਲ ਦੂਜੀ ਬਾਂਹ ਬਰਾਬਰ ਹੋਣ ਬਾਰੇ ਲਿਖਿਆ ਹੈ। -ਸੰਪਾਦਕ***

ਡਾਲਟਨਗੰਜ (ਝਾਰਖੰਡ) ਦੇ ਇਕ ਬੀਬੀ ਜੀ ਐਕਸੀਡੈਂਟ ਹੋਣ ਤੇ ਜਦੋਂ ਹਸਪਤਾਲ ਦਾਖਲ ਹੋਏ ਤਾਂ ਅਤਿ ਦੀ ਤਕਲੀਫ ਵਿਚ ਉਹ ਮਾਲਾ ਫੜਕੇ ਭਜਨ ਕਰਦੇ ਰਹੇ। ਉਹਨਾਂ ਨੂੰ ਹਰ ਪਾਸੇ ਸਤਿਗੁਰੂ ਜੀ ਦੇ ਦਰਸ਼ਨ ਹੁੰਦੇ ਰਹੇ। ਬੀਬੀਆਂ ਇਕ ਸ਼ਬਦ ਪੜ੍ਹਦੀਆਂ ਹਨ : "*ਮੇਰੇ ਸਤਿਗੁਰੂ ਦੀ ਨਿਸ਼ਾਨੀ ਉੱਨ ਮਾਲਾ। ਮਿਹਰਾਂ ਵਾਲੇ ਦੀ ਨਿਸ਼ਾਨੀ ਉੱਨ ਮਾਲਾ। ਜਿਹੜਾ ਇਸ ਮਾਲਾ ਨੂੰ ਫੇਰੇ ਉਹਦੇ ਮੁਕਣ ਚੁਰਾਸੀ ਵਾਲੇ ਗੇੜੇ। ਤਾਂਹੀਏ ਮੈਂ ਵੀ ਤੇ ਫੜ ਲਈ ਉੱਨ ਮਾਲਾ।*" ਇਸ ਉੱਨ ਮਾਲਾ ਨੂੰ ਫੇਰਨ ਵਾਲੇ ਇਕ ਬੀਬੀ ਜੀਤ ਕੌਰ ਪਤਨੀ ਸੰਤ ਅਮਰ ਸਿੰਘ ਦੀ ਵਾਰਤਾ ਪੜ੍ਹੋ :

ਬੀਬੀ ਜੀ 1968 ਸੰਨ ਦੀ ਇਕ ਵਾਰਤਾ ਇਸ ਤਰ੍ਹਾਂ ਦਸਦੇ ਹਨ। ਕਿ ਉਦੋਂ ਉਹ ਪਟਿਆਲੇ ਗਏ ਹੋਏ ਸਨ ਉਹਨਾਂ ਦੀ ਭੈਣ ਜੀ ਅਤੇ ਦੋ ਨਵੀਆਂ ਵਿਆਹੀਆਂ ਭਰਜਾਈਆਂ ਇਕ ਸੜਕ ਦੇ ਕਿਨਾਰੇ ਸੜਕ ਪਾਰ ਕਰਨ ਲਈ ਖਲੋਤੀਆਂ ਸਨ। ਇੰਨੇ ਨੂੰ ਇੱਕ ਪਾਸਿਓਂ ਇਕ ਬੱਸ ਅਤੇ ਦੂਸਰੇ ਪਾਸਿਓਂ ਇਕ ਕਾਰ ਅਤੇ ਸਕੂਟਰ ਆ ਗਏ। ਬੱਸ ਉਹਨਾਂ ਨੂੰ ਰਸਤਾ ਦੇਣ ਲਈ ਇਕ ਪਾਸੇ ਹੋਈ ਅਤੇ ਉਹਨਾਂ ਚਾਰ ਜਨਾਨੀਆਂ ਦੇ ਉਤੇ ਚੜ੍ਹ ਗਈ। ਚਾਰੇ ਜਨਾਨੀਆਂ ਬੱਸ ਦੇ ਥੱਲੇ ਆ ਗਈਆਂ। ਬੀਬੀ ਜੀ ਦੀ ਖੱਬੀ ਬਾਂਹ ਬਿਲਕੁਲ ਫਿੱਸ ਗਈ ਅਤੇ ਸਿਰ ਤੇ ਵੀ ਬੜੀ ਸੱਟ ਲੱਗੀ। ਇਕ ਜਨਾਨੀ ਦੀਆਂ ਦੋਵੇਂ ਬਾਹਵਾਂ ਟੁਟ ਗਈਆਂ। ਇਕ ਜਨਾਨੀ ਦੀ ਰੀੜ੍ਹ ਦੀ ਹੱਡੀ ਟੁੱਟ ਗਈ। ਇਕ ਜਨਾਨੀ ਦਾ ਅੱਖ ਦਾ ਦਾਣਾ ਅੰਦਰ ਧੱਸ ਗਿਆ। ਚਾਰੇ ਜਨਾਨੀਆਂ ਬੇਹੋਸ਼ ਹੋ ਗਈਆਂ। ਉਥੇ ਭੀੜ ਇਕਠੀ ਹੋ ਗਈ। ਉਹਨਾਂ ਦੇ ਨਾਲ ਦੇ ਆਦਮੀ ਜਿਹੜੇ ਪਹਿਲੇ ਸੜਕਾਂ ਪਾਰ ਕਰਕੇ ਖਲੋਤੇ ਸਨ ਉਹ ਵੀ ਆ ਗਏ। ਉਹਨਾਂ ਨੇ ਕਰੇਨ ਮੰਗਾ ਕੇ ਬੱਸ ਨੂੰ ਉਚਾ ਚੁੱਕ ਕੇ ਸਾਰੀਆਂ ਜਨਾਨੀਆਂ ਨੂੰ ਬਾਹਰ ਕੱਢਿਆ ਅਤੇ ਉਹਨਾਂ ਨੂੰ ਹਸਪਤਾਲ ਪਹੁੰਚਾਇਆ। ਬਾਕੀ ਤਿੰਨ ਜਨਾਨੀਆਂ ਨੂੰ ਤਾਂ ਡਾਕਟਰ ਨੇ ਦਾਖਲ ਕਰ ਲਿਆ। ਪਰ ਬੀਬੀ ਜੀਤ ਕੌਰ ਨੂੰ ਡਾਕਟਰਾਂ ਨੇ ਦਾਖਲ ਕਰਨ ਤੋਂ ਮਨਾਂ ਕਰ ਦਿੱਤਾ। ਉਹਨਾਂ ਦੇ ਮਾਮਾ ਜੀ ਆਪੇ ਹੀ ਸਟ੍ਰੈਚਰ ਫੜਕੇ ਉਹਨਾਂ ਨੂੰ ਉਤੇ ਲਿਟਾ ਕੇ ਅੰਦਰ ਲੈ ਗਏ। ਐਮਰਜੈਂਸੀ ਵਾਲੇ ਡਾਕਟਰ ਨੇ ਉਹਨਾਂ ਦੀ ਹਾਲਤ ਦੇਖਕੇ ਇਲਾਜ ਕਰਨ ਤੋਂ ਵੀ ਨਾਂਹ ਕਰ ਦਿੱਤੀ। ਸਵੇਰੇ ਡਿਊਟੀ ਤੇ ਆਏ ਹੋਏ ਡਾਕਟਰ ਨੇ ਇਲਾਜ ਸ਼ੁਰੂ ਕੀਤਾ। ਬਾਂਹ ਦਾ ਗਲਿਆ ਹੋਇਆ ਮਾਸ ਅਤੇ ਬਾਂਹ ਵਿੱਚ ਫਸੇ ਹੋਏ ਰੋੜੇ ਬਾਹਰ ਕੱਢੇ ਅਤੇ ਆਪਰੇਸ਼ਨ ਕੀਤਾ। ਸੱਚੇ ਪਾਤਸ਼ਾਹ ਜੀ ਮਹਾਰਾਜ ਬੀਰ

ਸਿੰਘ ਜੀ ਨੂੰ ਬੀਬੀਆਂ ਦਾ ਹਾਲ ਚਾਲ ਪੁੱਛਣ ਲਈ ਭੇਜਿਆ। ਉਹਨਾਂ ਨੇ ਬਚਨ ਕੀਤਾ ਬੀਬੀ ਡੋਲੋ ਨਾਂ ਰਾਜੀ ਹੋ ਜਾਓਗੇ। ਢਾਈ ਮਹੀਨਿਆਂ ਵਿਚ ਪੰਜ ਆਪਰੇਸ਼ਨ ਹੋਏ। ਹਸਪਤਾਲ ਰਹਿੰਦਿਆਂ ਬੀਬੀ ਜੀਤ ਕੌਰ ਜੀ ਦੂਸਰੇ ਹੱਥ ਵਿਚ ਮਾਲਾ ਫੜਕੇ ਲਗਾਤਾਰ ਭਜਨ ਕਰਦੇ ਰਹੇ। ਡਾਕਟਰਾਂ ਨੇ ਪੁਛਿਆ ਤੁਸੀਂ ਮਾਲਾ ਕਿਉਂ ਫੇਰਦੇ ਹੋ ? ਬੀਬੀ ਜੀ ਨੇ ਜੁਆਬ ਦਿਤਾ ਕਿ ਇਹ ਸਾਡੇ ਸਤਿਗੁਰੂ ਜੀ ਦਾ ਹੁਕਮ ਹੈ। ਉਹ ਦਸਦੇ ਹਨ ਕਿ ਹਸਪਤਾਲ ਮੰਜੇ ਤੇ ਪਿਆਂ ਉਹਨਾਂ ਨੂੰ ਹਰ ਪਾਸੇ ਸਤਿਗੁਰੂ ਜੀ ਦੇ ਦਰਸ਼ਨ ਹੁੰਦੇ। ਜਿਧਰ ਵੀ ਵੇਖਦੇ ਉਧਰ ਹੀ ਸਤਿਗੁਰੂ ਜੀ ਦੇ ਦਰਸ਼ਨ ਹੁੰਦੇ। ਢਾਈ ਮਹੀਨਿਆਂ ਬਾਅਦ ਉਹਨਾਂ ਨੂੰ ਛੁਟੀ ਹੋਈ। ਉਹਨਾਂ ਦੀ ਬਾਂਹ ਇੰਨੀ ਛੋਟੀ ਹੋ ਗਈ ਜਿੰਨੀ ਕੁ ਬੱਚੇ ਦੀ ਬਾਂਹ ਹੁੰਦੀ ਹੈ। ਹੱਥ ਵੀ ਬੱਚੇ ਵਰਗਾ ਛੋਟਾ ਜਿਹਾ ਹੋ ਗਿਆ। ਉਸ ਤੋਂ ਬਾਅਦ ਬੀਬੀ ਜੀ ਡਾਲਟਨਗੰਜ ਚਲੇ ਗਏ। ਕੁਝ ਸਮੇਂ ਬਾਅਦ ਸੱਚੇ ਪਾਤਸ਼ਾਹ ਜੀ ਨੇ ਡਾਲਟਨਗੰਜ ਦਰਸ਼ਨ ਦਿੱਤੇ ਅਤੇ ਬੀਬੀ ਜੀ ਨੂੰ ਪੁਛਿਆ ਕਿ ਤੇਰੀ ਬਾਂਹ ਦਾ ਕੀ ਹਾਲ ਹੈ। ਬੀਬੀ ਜੀ ਨੇ ਬਾਂਹ ਅਗੇ ਕਰਕੇ ਅਰਜ਼ ਕੀਤੀ ਕਿ ਵੇਖ ਲਉ ਜੋ ਹਾਲ ਹੈ। ਸੱਚੇ ਪਾਤਸ਼ਾਹ ਜੀ ਬਚਨ ਕੀਤਾ ਕਿ ਬਾਂਹ ਹਰੀ ਹੋ ਗਈ ਹੈ। ਇਸ ਬਚਨ ਨੇ ਕਰਾਮਾਤ ਕਰ ਦਿੱਤੀ। ਬਾਂਹ ਵਧਣੀ ਸ਼ੁਰੂ ਹੋ ਗਈ। ਹੌਲੀ ਹੌਲੀ ਏਨੀ ਵਧ ਗਈ ਕਿ ਦੋਵੇਂ ਬਾਹਵਾਂ ਬਰਾਬਰ ਹੋ ਗਈਆਂ। ਬਾਂਹ ਵਿਚ ਇੰਨੀ ਤਾਕਤ ਆ ਗਈ ਕਿ ਬੀਬੀ ਜੀ ਦਾ ਦਿਲ ਕਰੇ ਕਿ ਮੈਂ ਰੋਟੀਆਂ ਪਕਾਵਾਂ। ਆਟਾ ਗੁੰਨ੍ਹਾਂ। ਬੜਾ ਭਾਰਾ ਭਾਰਾ ਕੰਮ ਕਰਨ ਲੱਗ ਪਏ। ਉਹਨਾਂ ਦੀ ਬਾਂਹ ਵੇਖਕੇ ਕੋਈ ਅੰਦਾਜਾ ਵੀ ਨਹੀਂ ਲਗਾ ਸਕਦਾ ਕਿ ਇਹ ਬਾਂਹ ਛੋਟੀ ਸੀ।

ਛੋਟੀ ਜਿਹੀ ਬਾਂਹ ਨੂੰ ਲੰਮਾਂ ਕਰਨ ਵਾਲਾ ਉਹ ਕਿਹੜਾ ਕਾਰੀਗਰ ਸੀ। ਇਸ ਅਣਹੋਣੀ ਨੂੰ ਹੋਣੀ ਕਰਨ ਵਾਲੇ ਸਿਰਫ ਤੇ ਸਿਰਫ ਉਹ ਕਰਨ ਕਾਰਨ ਸਮਰਥ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਹੀ ਹਨ। ਉਹ "ਸੂਕੇ ਕਾਸਟ ਹਰਿਆ" ਕਰਨ ਵਾਲੇ ਅੰਤਰਜਾਮੀ ਘਟ ਘਟ ਵਾਸੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੁਕੀ ਬਾਂਹ ਨੂੰ ਬਚਨ ਕਰਕੇ ਹੀ ਹਰਾ ਕਰ ਦਿੱਤਾ। ਆਉ ਅਸੀਂ ਉਹਨਾਂ ਨੂੰ ਧੰਨ ਧੰਨ ਕਹਿੰਦੇ ਹੋਏ ਉਹਨਾਂ ਦੇ ਚਰਨਾਂ ਤੇ ਆਪਣਾ ਸੀਸ ਝੁਕਾ ਲਈਏ।

# ਹਾਕੀ ਨੂੰ ਦੇਣ..(ਬਾਕੀ ਸਫਾ 109 ਦੀ)

ਹਾਕੀ ਟੂਰਨਾਮੈਂਟ - ਨਵੀਂ ਦਿੱਲੀ - ਜੇਤੂ

2009 ਆਲ ਇੰਡੀਆ ਜਵਾਹਰ ਲਾਲ ਹਾਕੀ ਟੂਰਨਾਮੈਂਟ - ਚੰਡੀਗੜ੍ਹ - ਜਾਇੰਟ ਜੇਤੂ

2010 ਆਲ ਇੰਡੀਆ ਸਰਧੀਰ ਗੋਲਡ ਕੱਪ - ਗਵਾਲੀਅਰ - ਰਨਰਅੱਪ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਲਾਈ ਹੋਈ ਖੇਡ ਬਗੀਚੀ ਨੇ ਅੰਤਰਰਾਸ਼ਟਰੀ ਖਿਡਾਰੀ ਤੇ ਓਲੰਪੀਅਨ ਖਿਡਾਰੀ ਪੈਦਾ ਹੋਏ।

ਓਲੰਪੀਅਨ : 1. ਦੀਦਾਰ ਸਿੰਘ - 1992,
2. ਹਰਪਾਲ ਸਿੰਘ - 2004
3. ਸਰਦਾਰ ਸਿੰਘ - 2012 - ਕੈਪਟਨ ਭਾਰਤੀ ਹਾਕੀ ਟੀਮ

ਅੰਤਰ ਰਾਸ਼ਟਰੀ ਖਿਡਾਰੀ : ਦੀਦਾਰ ਸਿੰਘ, ਅਜਮੇਰ ਸਿੰਘ, ਗੁਰਚਰਨ ਸਿੰਘ, ਕਰਮਜੀਤ ਸਿੰਘ, ਗੁਰਵਿੰਦਰ ਸਿੰਘ, ਸਵਿੰਦਰ ਸਿੰਘ, ਗੁਰਮੇਲ ਸਿੰਘ, ਨਾਨਕ ਸਿੰਘ, ਮਲਕ ਸਿੰਘ, ਹਰਪ੍ਰੀਤ ਸਿੰਘ, ਅਵਤਾਰ ਸਿੰਘ, ਜੋਗਾ ਸਿੰਘ ਹਾਕੀ ਖਿਡਾਰੀਆਂ ਦੀ ਗਿਣਤੀ - 25 ਤੋਂ 30 ਖਿਡਾਰੀ ਸ੍ਰੀ ਭੈਣੀ ਸਾਹਿਬ ਕੋਚਿੰਗ ਲੈ ਰਹੇ ਸਨ ਅਤੇ 150 ਦੇ ਕਰੀਬ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਸੰਤ ਨਗਰ ਕੋਚਿੰਗ ਲੈ ਰਹੇ ਹਨ। ਉਥੇ ਵੀ ਐਸਟਰੋਟਰਫ ਲੱਗ ਰਹੀ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਇਹਨਾਂ ਸਾਰੇ ਖਿਡਾਰੀਆਂ ਦੇ ਖਾਣੇ, ਰਿਹਾਇਸ਼, ਆਉਣ ਜਾਣ ਦਾ ਪ੍ਰਬੰਧ ਆਦਿ ਨਾਮਧਾਰੀ ਸੀਡਜ਼ ਵਲੋਂ ਕੀਤਾ ਜਾਂਦਾ ਹੈ।

ਵਰਤਮਾਨ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਛਤਰ ਛਾਇਆ ਹੇਠ ਇਹ ਹਾਕੀ ਟੀਮ ਖੇਡ ਰਹੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿਚ ਜੂਨੀਅਰ ਹਾਕੀ ਟੂਰਨਾਮੈਂਟ ਕਰਵਾਇਆ ਹੈ। ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਹੁਕਮ ਕੀਤਾ ਸੀ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿਚ ਹਰ ਸਾਲ ਵੱਡੀ ਪੱਧਰ ਤੇ ਇਹ ਟੂਰਨਾਮੈਂਟ ਕਰਵਾਇਆ ਜਾਵੇਗਾ ਉਹਨਾਂ ਦੀ ਯਾਦ ਨੂੰ ਹਮੇਸ਼ਾਂ ਹੀ ਕਾਇਮ ਰੱਖਿਆ ਜਾਵੇਗਾ।

# ਵੱਡਾ ਤੇਰਾ ਮਰਤਬਾ

*ਦਲੀਪ ਸਿੰਘ ਨਾਮਧਾਰੀ*

***ਸੰਤ ਦਲੀਪ ਸਿੰਘ ਨਾਮਧਾਰੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਨੌਜਵਾਨਾਂ ਲਈ ਬਹੁਤ ਕੰਮ ਕੀਤਾ। ਉਹ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਲੰਮਾਂ ਸਮਾਂ ਪ੍ਰਧਾਨ ਰਹੇ। ਲੇਖਕ ਤੇ ਸੰਪਾਦਕ ਵਜੋਂ ਆਪਣੀ ਵਿਸ਼ੇਸ਼ ਪਛਾਣ ਰਖਦਾ ਹੈ। ਇਸ ਰਚਨਾ ਵਿਚ ਸ਼ਰਧਾ ਭਰੀ ਸਤਿਗੁਰੂ ਜੀ ਦੀ ਝਲਕ ਨਜ਼ਰ ਆਏਗੀ। -ਸੰਪਾਦਕ***

**ਕੂਕਾ ਲਹਿਰ-**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਧਰਮ ਪ੍ਰਚਾਰ ਹਿੱਤ ਅਨੇਕਾਂ ਹੀ ਪੁਸਤਕਾਂ, ਰਸਾਲੇ ਪ੍ਰਕਾਸ਼ਿਤ ਹੋ ਚੁੱਕੇ ਹਨ ਤੇ ਹੋ ਰਹੇ ਹਨ। 'ਸਤਿਜੁਗ', 'ਵਰਿਆਮ' ਨਾਮਧਾਰੀ ਪੰਥ ਦਾ ਇੱਕ ਅੰਗ ਹੀ ਬਣ ਚੁੱਕੇ ਹਨ। ਲਗਭਗ 13 ਸਾਲ 'ਨਿਰੀਖਿਅਕ', 'ਮੈਗਜ਼ੀਨ', 'ਨਾਮਧਾਰੀ ਦਰਪਨ' ਤੇ 'ਗੁਰਸਿਖੀ ਵਿਚਾਰਧਾਰਾ' ਨੂੰ ਛਾਪਣ ਦਾ ਸੁਭਾਗ ਦਾਸ ਨੂੰ ਵੀ ਪ੍ਰਾਪਤ ਰਿਹਾ ਹੈ।

ਇਨ੍ਹਾਂ ਮੁਢਲੇ ਸ਼ਬਦਾਂ ਨੂੰ ਸਮੇਟਦਿਆਂ ਮੇਰਾ ਸਿਰ "ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ।" ਹਿਰਦੇ ਸਮਰਾਟ ਪਰਮ ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਪੁਨੀਤ ਚਰਨਾਂ ਵਿਚ ਝੁਕ ਜਾਂਦਾ ਹੈ, ਜਿਨ੍ਹਾਂ ਦੀ ਅਪਾਰ ਬਖਸ਼ਿਸ਼ ਸਦਕਾ ਅੱਜ ਨਾਮਧਾਰੀ ਸਮਾਜ ਸੰਸਾਰ ਦੇ ਹਰ ਕੋਨੇ ਵਿਚ ਆਪਣੀ ਵਿਲੱਖਣ ਜੀਵਨ-ਸ਼ੈਲੀ ਦਾ ਪ੍ਰਦਰਸ਼ਨ ਕਰ ਰਿਹਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਅਧਿਆਤਮਕ ਰਹਿਨੁਮਾ ਹਨ ਤੇ ਆਤਮਾ ਦੀ ਖੁਰਾਕ ਪ੍ਰਦਾਨ ਕਰਦੇ ਹਨ। ਤਾਮਸਿਕ ਬਿਰਤੀ ਤੋਂ ਬਚਣ ਦਾ ਤੇ ਸਾਤਵਿਕ ਬਣਨ ਦਾ ਰਸਤਾ ਦਸਦੇ ਹਨ। ਨਾਮ ਸਿਮਰਨ ਕਰਨ ਦਾ ਕੇਵਲ ਉਪਦੇਸ਼ ਹੀ ਨਹੀਂ ਕਰਦੇ, ਬਲਕਿ ਅੱਧੀ ਰਾਤ ਤੋਂ ਬਾਅਦ ਉੱਠ ਕੇ ਸਨੇਕੇਸੀਂ ਇਸ਼ਨਾਨ ਕਰ ਭਜਨ ਬੰਦਗੀ ਵਿਚ ਲੀਨ ਹੁੰਦੇ ਤੇ ਸਾਧ ਸੰਗਤ ਕੋਲੋਂ ਵੀ ਕਰਾਉਂਦੇ। ਨਾਮ, ਗਰੀਬੀ, ਹਲੀਮੀ, ਖਿਮਾ, ਧੀਰਜ ਤੇ ਨਿਮਰਤਾ ਭਰਪੂਰ ਸਰਲਤਾ, ਸਵਛਤਾ, ਸਾਦਗੀ ਤੇ ਸੁਹਿਰਦਤਾ ਦੇ ਸਰੂਪ ਸਨ। ਦਇਆ, ਹਮਦਰਦੀ, ਮਿੱਠਤ, ਅਹਿੰਸਾ ਤੇ ਸ਼ੁਧਤਾ ਦੇ ਭੰਡਾਰ ਸਨ। ਧਾਰਮਿਕ, ਸਾਮਾਜਿਕ, ਰਾਜਨੀਤਕ, ਸਾਹਿਤਕਾਰ, ਸੰਗੀਤਕਾਰ ਤੇ ਸਮਾਜ ਸੁਧਾਰਕ ਮੁਖੀਆਂ ਤੇ ਪ੍ਰੇਮੀਆਂ ਨੂੰ ਬਾਖੂਬੀ ਖੁੱਲ੍ਹ ਕੇ ਪਿਆਰ ਵੰਡ ਰਹੇ ਸਨ।

ਐਸੇ ਮਹਾਨ ਸਤਿਪੁਰਸ਼, ਮਹਾਂਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ 'ਚ ਮੇਰੀ ਬਾਰੰਬਾਰ ਨਮਸਕਾਰ ਹੈ।

# ਨਾਮਧਾਰੀ ਪੰਥ ਦਿਆ ਰੌਸ਼ਨ ਸਿਤਾਰਿਆ ਵੇ

*ਗੁਰਮੀਤ ਕੌਰ ਮੀਤ ਦਿੱਲੀ*

***ਗੁਰਮੀਤ ਕੌਰ ਮੀਤ ਕਵਿਤਰੀ ਹੈ। ਕਵੀ ਦਰਬਾਰ ਵਿਚ ਇਸ ਦਾ ਕਾਵਿ ਰੰਗ ਸਰੋਤਿਆਂ ਨੂੰ ਆਪਣੇ ਰੰਗ ਵਿਚ ਰੰਗ ਲੈਂਦਾ ਹੈ। ਇਹ ਕਵਿਤਾ ਉਸ ਦੀ ਸਤਿਗੁਰੂ ਜਗਜੀਤ ਸਿੰਘ ਪ੍ਰਤੀ ਸਰਧਾ ਦਾ ਨਮੂਨਾ ਹੈ। - ਸੰਪਾਦਕ***

*ਆਇਆ ਸੀ ਤੂੰ ਜੱਗ ਉਤੇ ਨਾਮ ਨੂੰ ਜਪਾਉਣ ਲਈ,*
*ਪ੍ਰੀਤਮਾ ਪਿਆਰਿਆ ਤੇ ਜੱਗ ਦੇ ਦੁਲਾਰਿਆ।*
*ਆਇਆ ਸੀ ਤੂੰ ਦੇ ਕੇ ਚਾਨਣ ਹਨੇਰੇ ਨੂੰ ਹਟਾਉਣ ਲਈ,*
*ਚਾਨਣ ਮੁਨਾਰਿਆ ਪ੍ਰਤਾਪ ਗੁਰਾਂ ਦੇ ਪਿਆਰਿਆ।*
*ਕਿਹੜੇ ਕਿਹੜੇ ਗੁਣ ਤੇਰੇ ਕਰਾਂ ਮੈਂ ਬਿਆਨ ਸਤਿਗੁਰੂ,*
*ਜੱਗ ਤੋਂ ਅਨੋਖਿਆ ਤੇ ਜੱਗ ਤੋਂ ਨਿਆਰਿਆ।*
*ਰੂਪ ਸੀ ਅਨੂਪ ਤੇਰਾ, ਚੰਨ ਜਿਉਂ ਚਮਕੇ ਚੇਹਰਾ,*
*ਦਰਸ਼ਨ ਤੇਰਾ ਕਰਕੇ ਅਸਾਂ ਜਨਮ ਸਵਾਰਿਆ।*
*ਜੱਗ ਨੂੰ ਜਿੱਤਣ ਲਈ ਜੱਗ ਉਤੇ ਆਇਆ ਸੀ ਤੂੰ,*
*ਮਾਤਾ ਭੁਪਿੰਦਰ ਜੀ ਦੀ ਅੱਖੀਆਂ ਦੇ ਤਾਰਿਆ।*
*ਫੁੱਲਾਂ ਵਾਂਗ ਤੂੰ ਮਹਿਕਾਇਆ ਸੀ ਸੰਸਾਰ ਸਾਰਾ,*
*ਦੁੱਖ ਅਤੇ ਦਰਦ ਸਾਰੇ ਜੱਗ ਦਾ ਨਿਵਾਰਿਆ।*
*ਸੁੱਚ ਸੋਧ ਬਾਣੀ ਵਾਲੀ ਦਾਤ ਵੰਡੀ ਜੱਗ ਉਤੇ,*
*ਨਾਮ ਜਪਾ ਕੇ ਸਾਰਾ ਕਲਜੁਗ ਤਾਰਿਆ।*
*ਰਾਗ ਤੇ ਨਾਦ ਨੂੰ ਹੈ ਜੱਗ ਤੇ ਅਮਰ ਕੀਤਾ,*
*ਗਾ ਕੇ ਸੰਗੀਤ ਸਾਰਾ ਜਗਤ ਸ਼ਿੰਗਾਰਿਆ।*
*ਕੌਤਕ ਅਨੇਕ ਕੀਤੇ ਬੰਦਾ ਬੰਦਾ ਦੱਸੇ ਸਾਖੀ,*
*ਨਾਮਧਾਰੀ ਪੰਥ ਦਿਆ ਰੌਸ਼ਨ ਸਿਤਾਰਿਆ।*
*ਫ਼ਖ਼ਰ ਹੈ ਸਾਨੂੰ ਅਸੀਂ ਤੇਰੇ ਹਾਂ ਜਗਜੀਤ ਸਤਿਗੁਰੂ,*
*ਚਰਨੀਂ ਤੇਰੀ ਲੱਗ 'ਮੀਤ' ਰੱਬ ਸੱਚਾ ਪਾ ਲਿਆ।*

# ਤੂੰ ਹੀ ਤੂੰ

**ਸਾਧੂ ਸਿੰਘ ਕਿਸਾਨ**

***ਸ. ਸਾਧੂ ਸਿੰਘ ਕਿਸਾਨ ਨੇ ਧਰਤੀ ਦਾ ਸੀਨਾ ਪਾੜ ਕੇ ਅੰਨ ਵੀ ਪੈਦਾ ਕੀਤਾ ਹੈ ਤੇ ਕਲਮ ਵੀ ਵਾਹੀ ਹੈ। ਸਿੱਖੀ ਹੀ ਨਹੀਂ, ਗੁਰੂ ਘਰ ਉਤੇ ਸ਼ਰਧਾ ਤੇ ਕਲਮ ਰਾਹੀਂ ਇਹ ਸ਼ਰਧਾ ਦਾ ਪ੍ਰਗਟਾਵਾ ਇਹਨਾਂ ਕੋਲ ਪਿਤਾ ਪੁਰਖੀ ਹੈ। ਇਹ ਪ੍ਰਸਿੱਧ ਸਾਹਿਤਕਾਰ ਸੰਤ ਤਰਨ ਸਿੰਘ ਵਹਿਮੀ ਦੇ ਸਭ ਤੋਂ ਵਡੇ ਲੜਕੇ ਹਨ। ਇਸ ਕਾਵਿ ਰਚਨਾ ਵਿਚ ਇਹਨਾਂ ਨੇ ਸਤਿਗੁਰੂ ਜਗਜੀਤ ਸਿੰਘ ਨਾਲ ਆਪਣੀ ਰੂਹਾਨੀ ਸਾਂਝ ਬੜੇ ਸੁਚਜੇ ਢੰਗ ਨਾਲ ਪੇਸ਼ ਕੀਤੀ ਹੈ। ਗੁਰ ਪਰਮੇਸ਼ਰ ਦਾ ਭੇਦ ਹੀ ਨਹੀਂ ਰਿਹਾ।***

***-ਸੰਪਾਦਕ***

ਮੈਂ ਆਪਣੇ ਜਾਣ ਬੁੱਝ ਕੇ ਚੁੱਪ ਦਿਲਦਾਰ ਨੂੰ ਆਹਨਾ ਆਂ
ਮੇਰਾ ਯਾਰ ਵੀ ਤੂੰ ਮੇਰਾ ਪਿਆਰ ਵੀ ਤੂੰ ਮੇਰਾ ਦੀਨ ਵੀ ਤੂੰ ਈਮਾਨ ਵੀ ਤੂੰ।
ਮੇਰਾ ਜਿਸਮ ਵੀ ਤੂੰ ਮੇਰਾ ਇਸਮ ਵੀ ਤੂੰ ਮੇਰਾ ਕਲਬੂਤ ਵੀ ਤੂੰ ਜਿੰਦ ਜਾਨ ਵੀ ਤੂੰ।
ਮੇਰਾ ਕਾਅਬਾ ਕਿਬਲਾ ਮਸਜਿਦ ਮੰਦਰ ਅੰਜੀਲ ਵੀ ਤੂੰ ਕੁਰਆਨ ਵੀ ਤੂੰ।
ਮੈਂਡੇ ਫ਼ਰਜ਼ ਫ਼ਰੀਜ਼ੇ ਹੱਜ ਜ਼ਕਵਾਤਾਂ ਮੇਰੇ ਸੋਮ ਸਲਾਤ ਅਜ਼ਾਨ ਵੀ ਤੂੰ।
ਮੈਂਡਾ ਜ਼ਿਕਰ ਵੀ ਤੂੰ ਮੈਂਡਾ ਫਿਕਰ ਵੀ ਤੂੰ ਮੈਂਡਾ ਜ਼ੌਕ ਵੀ ਤੂੰ ਵਰਦਾਨ ਵੀ ਤੂੰ।
ਮੇਰੇ ਸਾਂਵਲੇ ਤੂੰ ਮੇਰੇ ਮਿੱਠੜੇ ਤੂੰ ਮੇਰੇ ਮਨ ਮੋਹਨ ਜਾਨਾਨ ਵੀ ਤੂੰ।
ਮੈਂਡਾ ਮੁਰਸ਼ਦ ਹਾਜੀ ਪੀਰ ਤਰੀਕਤ ਮੇਰਾ ਸੇਖ਼ ਹਕਾਇਕ ਖ਼ਾਨ ਵੀ ਤੂੰ।

ਮੇਰੀ ਆਸ ਉਮੀਦ ਤੇ ਖਟਿਆ ਵਟਿਆ ਮੇਰਾ ਤਕੀਆ ਮਾਣ ਤੇ ਤਾਣ ਵੀ ਤੂੰ।
ਮੇਰਾ ਦੁੱਖ ਸੁਖ ਹੱਸਣ ਖੇਲਣ ਤੂੰ ਮੇਰਾ ਦਰਦ ਵੀ ਤੂੰ ਦਿਰਮਾਨ ਵੀ ਤੂੰ।
ਮੇਰਾ ਸ਼ਰਮ ਵੀ ਤੂੰ ਮੇਰਾ ਧਰਮ ਵੀ ਤੂੰ ਮੇਰਾ ਭਰਮ ਵੀ ਤੂੰ ਮੇਰਾ ਗਿਆਨ ਵੀ ਤੂੰ।
ਮੇਰੀ ਖੁਸ਼ੀਆਂ ਦਾ ਅਸਬਾਬ ਵੀ ਤੂੰ ਮੇਰੇ ਵਸਲਾਂ ਦਾ ਸਾਮਾਨ ਵੀ ਤੂੰ।
ਮੇਰਾ ਹੁਸਨ ਤੇ ਭਾਗ ਸੁਹਾਗ ਵੀ ਤੂੰ ਮੇਰਾ ਬਖ਼ਤ ਵੀ ਨਾਮੋ ਨਿਸ਼ਾਨ ਵੀ ਤੂੰ।
ਮੇਰਾ ਵੇਖਣ ਭਾਲਣ ਜਾਚਣ ਸੋਚਣ ਸਮਝਣ ਜਾਣ ਸੰਜਾਣ ਵੀ ਤੂੰ।
ਮੇਰੇ ਠੰਢੜੇ ਸਾਹ ਤੇ ਮੂੰਹ ਮੁਲਾਹਜ਼ਾ ਮੇਰੇ ਹੰਝੂਆਂ ਦੇ ਤੂਫਾਨ ਵੀ ਤੂੰ।
ਮੇਰੇ ਤਿਲਕ ਤਲੂਲੇ ਤੇ ਸੀਧਾਂ ਮਾਂਗਾਂ ਮੇਰਾ ਨਾਜ਼ ਨਹੋਰੇ ਤੇ ਤਾਨ ਵੀ ਤੂੰ।
ਮੈਂਡੀ ਮਹਿੰਦੀ ਕੱਜਲ ਮੁਸ਼ਾਗ ਵੀ ਤੂੰ ਮੈਂਡੀ ਸੁਰਖੀ ਬੀੜਾ ਪਾਨ ਵੀ ਤੂੰ।
ਮੇਰੀ ਵਹਿਸ਼ਤ ਜੋਸ਼ ਜਨੂੰਨ ਵੀ ਤੂੰ ਮੇਰੀ ਗਿਰੀਆਂ ਆਹੋ ਫਗਾਨ ਵੀ ਤੂੰ।
ਮੇਰਾ ਅੰਦਰ ਬਾਹਰ ਅਵਲ ਆਖ਼ਰ ਜ਼ਾਹਰ ਵੀ ਤੂੰ ਪਿਨਹਾਨ ਵੀ ਤੂੰ।
ਮੇਰਾ ਬਾਦਲ ਬਰਖਾ ਕਣੀਆਂ ਗਾਜਾਂ ਬਾਰਸ਼ ਤੂੰ ਬਾਗਾਨ ਵੀ ਤੂੰ।
ਮੇਰਾ ਯਾਦ ਕਿਸਾਨ ਕਬੂਲ ਕਰੇ ਸਰਕਾਰ ਵੀ ਤੂੰ ਸੁਲਤਾਨ ਵੀ ਤੂੰ।

# ਹੁਣੇ ਤਾਂ ਅਖੀਆਂ ਸਾਹਵੇਂ ਸੀ ਤੂੰ

ਰਾਜਿੰਦਰ ਕੌਰ ਪੰਨੂੰ

***ਰਜਿੰਦਰ ਕੌਰ ਪੰਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਦੀਵੀ ਵਿਛੋੜੇ ਦੀ ਵੇਦਨਾ ਨੂੰ ਧੁਰ ਅੰਦਰੋਂ ਤੋਂ ਮਹਿਸੂਸ ਕਰਦੀ ਕਵਿਤਰੀ ਹੈ। ਉਹ ਸ੍ਰੀ ਭੈਣੀ ਸਾਹਿਬ ਦੀ ਸਰਪੰਚ ਵੀ ਰਹੀ ਹੈ। ਜਿਸ ਸ੍ਰੀ ਸਤਿਗੁਰੂ ਜੀ ਨੇ ਉਸ ਨੂੰ ਆਸਰਾ ਸਹਾਰਾ ਦੇ ਕੇ ਉਸ ਦੇ ਦੁਖੜੇ ਦੂਰ ਕੀਤੇ ਤੇ ਸੁਖਾਂ ਨਾਲ ਝੋਲੀਆਂ ਭਰੀਆਂ। ਉਸ ਸਤਿਗੁਰੂ ਦੇ ਸਦੀਵੀ ਵਿਛੋੜੇ ਦਾ ਤੀਰ ਜਾਂ ਉਸਨੂੰ ਬੇਚੈਨ ਰਖੇਗਾ ਹੀ। ਇਹ ਬੇਚੈਨੀ ਪੰਨੂੰ ਦੀ ਹੀ ਨਹੀਂ ਹਰ ਨਾਮਧਾਰੀ ਸਿਖ ਦੀ ਹੈ ਜੋ ਇਸ ਕਵਿਤਾ ਦਾ ਰੂਪ ਧਾਰ ਕੇ ਆਈ ਹੈ। -ਸੰਪਾਦਕ***

*ਹੁਣੇ ਤਾਂ ਅੱਖੀਆਂ ਸਾਹਵੇਂ ਸੀ ਤੂੰ, ਹੁਣੇ ਸੀ ਸਾਡੇ ਕੋਲ ਵੇ ਅੜਿਆ।*
*ਪਤਾ ਨਹੀਂ ਕਿਉਂ ਫਿਰ ਵੀ ਚੰਦਰਾ, ਦਿਲ ਰਿਹਾ ਹੈ ਡੋਲ ਵੇ ਅੜਿਆ*

*ਨਾ ਕੋਈ ਪਤਾ ਟਿਕਾਣਾ ਦੱਸਿਆ, ਕੈਸੀ ਸਾਨੂੰ ਦਿਸ਼ਾ ਦੇ ਗਿਉਂ।*
*ਜੋ ਕਰ ਦੇਵੇ ਮਨ ਨੂੰ ਠੰਡਿਆਂ,, ਐਸੀ ਨਾ ਕੋਈ ਨਿਸ਼ਾ ਦੇ ਗਿਉਂ।*
*ਲਿਖਣਾ ਨਹੀਂ ਸੀ ਚਾਹੁੰਦੇ ਜੋ, ਉਹ ਤੂੰ ਸਾਨੂੰ ਵਿਸ਼ਾ ਦੇ ਗਿਉਂ।*
*ਜੋ ਤੇਰੇ ਨਾਲ ਬਾਤਾਂ ਸਨ, ਉਹ ਕਿੱਥੇ ਲਈਏ ਫੋਲ ਵੇ ਅੜਿਆ।*
*ਹੁਣੇ ਤਾਂ ਅੱਖੀਆਂ ਸਾਹਵੇਂ ਸੀ ਤੂੰ.....।*

*ਗਲੀਆਂ ਵਿੱਚ ਖਿੱਲਰੇ ਪੱਤੇ ਸਾਂ, ਬਾਗਾਂ ਦੇ ਫੁੱਲ ਬਣਾ ਦਿੱਤਾ।*
*ਛੱਪੜੀ 'ਚ ਖਲੋਤੇ ਪਾਣੀ ਸਾਂ, ਗੰਗਾ ਦੇ ਸੰਗ ਮਿਲਾ ਦਿੱਤਾ।*
*ਖੋਟੇ ਤੇ ਨਕਲੀ ਸਿੱਕੇ ਸਾਂ, ਅਸਲਾਂ ਦੇ ਮੁੱਲ ਪਵਾ ਦਿੱਤਾ।*
*ਫਿਰ ਅੱਜ ਕੱਖਾਂ ਦੇ ਭਾਅ ਸਾਨੂੰ, ਦਿੱਤਾ ਹੈ ਕਿਉਂ ਤੋਲ ਵੇ ਅੜਿਆ।*
*ਹੁਣੇ ਤਾਂ ਅੱਖੀਆਂ ਸਾਹਵੇਂ ਸੀ ਤੂੰ.....।*

*ਏਦਾਂ ਹੀ ਜੇ ਕਰਨੀ ਸੀ ਤੂੰ, ਕਾਹਨੂੰ ਪਿਆਰ ਵਧਾਉਣਾ ਸੀ।*
*ਪਟਕਾ ਕੇ ਸਾਨੂੰ ਸੁੱਟਣਾ ਸੀ ਜੇ, ਕਾਹਨੂੰ ਗਲ ਨਾਲ ਲਾਉਣਾ ਸੀ।*
*ਜੇ ਚਕਮਾ ਹੀ ਤੂੰ ਦੇਣਾ ਸੀ, ਕਿਉਂ ਗੀਤ ਪਿਆਰ ਦਾ ਗਾਉਣਾ ਸੀ।*
*ਅੱਜ ਕੱਲੇ ਲੁਕ ਲੁਕ ਰੋਂਦੇ ਹਾਂ, ਦਿੱਤਾ ਹੈ ਸਾਨੂੰ ਰੋਲ ਵੇ ਅੜਿਆ।*
*ਹੁਣੇ ਤਾਂ ਅੱਖੀਆਂ ਸਾਹਵੇਂ ਸੀ ਤੂੰ.....।*

*ਬਿਨ ਬੱਦਲੀ ਅੰਬਰ ਵੀ ਕਿਦਾਂ, ਰੋ ਰੋ ਝੱਲਾ ਹੋ ਗਿਆ।*
*ਸਭ ਕੁਝ ਖੁਸਿਆ ਖੁਸਿਆ ਜਾਪੇ, ਹਰ ਦਿਲ ਇਕੱਲਾ ਹੋ ਗਿਆ।*
*ਇੱਕੋ ਵਾਰੀ ਸਭ ਦੁੱਖਾਂ ਦਾ, ਜਿੱਦਾਂ ਹੱਲਾ ਹੋ ਗਿਆ।*

ਚੰਨ ਵਰਗੀ ਸੂਰਤ ਨਹੀਂ ਲੱਭਣੀ, ਤੈਨੂੰ ਲਈਏ ਕਿੱਥੋਂ ਟੋਲ ਵੇ ਅੜਿਆ।
ਹੁਣੇ ਤਾਂ ਅੱਖੀਆਂ ਸਾਹਵੇਂ ਸੀ ਤੂੰ.....।

ਬੁਢਿਆਂ ਨੇ ਵੀ ਤਰਲੇ ਪਾਏ, ਹੋਣੀ ਰੰਗ ਵਟਾਇਆ ਨਾ।
ਬੱਚੇ ਵੀ ਮੈਂ ਰੋਂਦੇ ਵੇਖੇ, ਮਾਵਾਂ ਚੁੱਪ ਕਰਾਇਆ ਨਾ।
ਅਸੀਂ ਵੀ ਵੈਣ ਬਥੇਰੇ ਪਾਏ, ਕਿਸੇ ਸਾਨੂੰ ਆ ਪਰਚਾਇਆ ਨਾ।
ਕਿੱਥੋਂ ਮੋੜ ਲਿਆਈਏ ਸਾਡਾ ਰੁੱਸਿਆ ਜਾਂਦਾ ਢੋਲ ਵੇ ਅੜਿਆ।
ਹੁਣੇ ਤਾਂ ਅੱਖੀਆਂ ਸਾਹਵੇਂ ਸੀ ਤੂੰ.....।

ਸੁੰਨੀਆਂ ਸੁੰਨੀਆਂ ਜਾਪਦੀਆਂ, ਅੱਜ ਭੈਣੀ ਸਾਹਿਬ ਦੀਆਂ ਗਲੀਆਂ ਵੇ,
ਫੁੱਲਾਂ ਨੇ ਵੀ ਸੋਗ ਮਨਾਏ, ਗਲ ਲੱਗ ਰੋਈਆਂ ਕਲੀਆਂ ਵੇ।
ਲੇਖ ਹੀ ਸਾਡੇ ਮਾੜੇ ਸਨ, ਅਸੀਂ ਮਲਦੇ ਰਹਿ ਗਏ ਤਲੀਆਂ ਵੇ।
ਕੌਣ ਕਰੇਗਾ ਗਾਈਆਂ ਮੱਝੀਆਂ, ਵੱਛੀਆਂ ਨਾਲ ਕਲੋਲ ਵੇ ਅੜਿਆ।
ਹੁਣੇ ਤਾਂ ਅੱਖੀਆਂ ਸਾਹਵੇਂ ਸੀ ਤੂੰ.....।

ਵਿਛੋੜਾ ਵਿਛੋੜਾ ਸੁਣਦੇ ਸਾਂ, ਹਾਇ ਅੱਜ ਵਿਛੋੜੇ ਪੈ ਗਏ।
ਵਿਛੋੜਾ ਹੁੰਦੀ ਕੀ ਬਲਾ, ਅਸੀਂ ਉਹ ਵੀ ਮਨ ਤੇ ਸਹਿ ਗਏ।
ਮਰਦੇ ਰਹੇ ਪਰ ਮਰ ਨਾ ਹੋਇਆ, ਤਨ ਦੇ ਬਾਲਣ ਰਹਿ ਗਏ।
ਰਜਿੰਦਰ ਲੱਗੀਆਂ ਵਾਲੇ ਜਾਨਣ, ਕੀ ਜਾਨਣ ਅਣਭੋਲ ਵੇ ਅੜਿਆ।

ਹੁਣੇ ਤਾਂ ਅੱਖੀਆਂ ਸਾਹਵੇਂ ਸੀ ਤੂੰ, ਹੁਣੇ ਸੀ ਸਾਡੇ ਕੋਲ ਵੇ ਅੜਿਆ।
ਪਤਾ ਨਹੀਂ ਕਿਉਂ ਫਿਰ ਵੀ ਚੰਦਰਾ, ਦਿਲ ਰਿਹਾ ਹੈ ਡੋਲ ਵੇ ਅੜਿਆ

## ਤੂੰ ਹੀ ਤੂੰ... (ਬਾਕੀ ਸਫਾ 118)

ਮੇਰੀ ਜ਼ਿੰਦਗੀ ਤੂੰ ਮੇਰੀ ਬੰਦਗੀ ਤੂੰ ਮੇਰਾ ਦੀਨ ਵੀ ਧਰਮ ਈਮਾਨ ਵੀ ਤੂੰ।
ਮੇਰੀ ਮਸਜਿਦ ਤੂੰ ਮੇਰਾ ਮੰਦਰ ਤੂੰ ਮੇਰੀ ਗੀਤਾ ਗ੍ਰੰਥ ਕੁਰਾਨ ਵੀ ਤੂੰ।
ਮੇਰੀ ਸੁਬਹ ਤੂੰ ਮੇਰੀ ਸ਼ਾਮ ਵੀ ਤੂੰ ਮੇਰਾ ਸਿਖਰ ਦੁਪਹਿਰਾ ਹਾਣ ਵੀ ਤੂੰ।
ਮੇਰੀ ਲੱਗਦੀ ਤੂੰ ਮੇਰੀ ਪੁੱਗਦੀ ਤੂੰ ਮੇਰੀ ਲੱਗੀਆਂ ਤੋੜ ਨਿਭਾਣ ਵੀ ਤੂੰ।
ਮੇਰੀ ਇਜ਼ਤ ਨੂੰ ਮੇਰੀ ਲੱਜ਼ਤ ਨੂੰ ਮੇਰੀ ਵਹਿਸ਼ਤ ਦਾ ਸਾਮਾਨ ਵੀ ਤੂੰ।
ਮੇਰਾ ਤਨ ਵੀ ਤੂੰ ਮੇਰਾ ਧਨ ਵੀ ਤੂੰ ਮੇਰਾ ਮਨ ਕੀਤੋ ਪਰਵਾਨ ਵੀ ਤੂੰ।
ਮੇਰਾ ਦਿਲ ਵੀ ਤੂੰ ਦਿਲਦਾਰ ਵੀ ਤੂੰ ਮੇਰੇ ਦਰਦਾਂ ਦਾ ਦਿਰਮਾਨ ਵੀ ਤੂੰ।
ਮੇਰਾ ਅੱਵਲ ਤੂੰ ਮੇਰਾ ਆਖ਼ਰ ਤੂੰ ਮੇਰੀ ਉਮਰਾਂ ਦਾ ਅਰਮਾਨ ਵੀ ਤੂੰ।
ਮੇਰਾ ਜੋਸ਼ ਵੀ ਤੂੰ ਮੇਰਾ ਹੋਸ਼ ਵੀ ਤੂੰ ਮੇਰੀ ਮਸਤੀ ਦਾ ਸੁਲਤਾਨ ਵੀ ਤੂੰ।
ਮੇਰਾ ਜੀਵਨ ਤੂੰ ਮੇਰਾ ਮਰਨ ਵੀ ਤੂੰ ਮੇਰੀ ਮੌਤ ਦਾ ਹਰ ਇਮਕਾਨ ਵੀ ਤੂੰ।
ਮੇਰੀ ਕਲਮ ਵੀ ਤੂੰ ਮੇਰਾ ਇਲਮ ਵੀ ਤੂੰ ਡੁਬ ਹਿਜ਼ਰੀਂ ਕਲਮ ਚਲਾਨ ਵੀ ਤੂੰ।
ਮੇਰੀ ਪ੍ਰੀਤ ਵੀ ਤੂੰ ਮੇਰਾ ਪ੍ਰੀਤਮ ਤੂੰ ਮੇਰਾ ਕਮਲਾ ਕੈਸ ਕਿਸਾਨ ਵੀ ਤੂੰ।

# ਵਿਛੋੜਾ

**ਲਖਵਿੰਦਰ ਸਿੰਘ ਬਾਜਵਾ**

***ਲਖਵਿੰਦਰ ਸਿੰਘ ਬਾਜਵਾ ਗੁਰੂ ਘਰ ਦੇ ਸ਼ਰਧਾਵਾਨ, ਪ੍ਰਚਾਰਕ ਪਰਵਾਰ ਨਾਲ ਸੰਬੰਧ ਰਖਦਾ ਹੈ। ਉਹ ਕਵੀ ਵੀ ਹੈ, ਕਹਾਣੀਕਾਰ ਵੀ ਤੇ ਸਵੈ-ਜੀਵਨੀ ਲੇਖਕ ਵੀ। ਉਹ ਹਰਿਆਣੇ ਦੀਆਂ ਸਾਹਿਤਕ ਸਰਗਰਮੀਆਂ ਵਿੱਚ ਹਿੱਸਾ ਲੈਂਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਸਦੀਵਕਾਲੀ ਵਿਛੋੜ ਉਸ ਲਈ ਵੀ ਅਸਹਿ ਹੈ। ਇਹ ਉਸ ਦਾ ਹੀ ਨਹੀਂ ਸਾਰੇ ਨਾਮਧਾਰੀ ਜਗਤ ਦਾ ਗ਼ਮ ਹੈ ਜੋ ਬਾਜਵੇ ਦੀ ਕਵਿਤਾ ਰੂਪਮਾਨ ਕਰ ਰਹੀ ਹੈ।***

***-ਸੰਪਾਦਕ***

ਸਾਲ ਹੋ ਗਿਐ ਜਦੋਂ ਜਗਜੀਤ ਸਤਿਗੁਰ, ਲਾ ਸਾਨੂੰ ਵਿਛੋੜੇ ਦੇ ਤੀਰ ਤੁਰਿਆ।
ਸਾਡੇ ਸਬਰ ਨੂੰ ਸ਼ਾਇਦ ਅਜਮਾਉਣ ਖਾਤਰ, ਸਾਡੇ ਧੀਰਜ ਨੂੰ ਤੋੜ ਅਖ਼ੀਰ ਤੁਰਿਆ।
ਸਾਡੇ ਹੱਥਾਂ ਦੇ ਵਿੱਚੋਂ ਖਿਸਕਾ ਕੰਨੀ, ਮੂੰਹ ਮੋੜ ਕੇ ਪੀਰਾਂ ਦਾ ਪੀਰ ਤੁਰਿਆ।
ਅਜੇ ਤੀਕ ਵੀ ਘੁੱਟ ਕੇ ਫੜੀ ਬੈਠੇ, ਐਸਾ ਪਾ ਕਲੇਜੇ ਨੂੰ ਚੀਰ ਤੁਰਿਆ।
ਐਪਰ ਕਦੇ ਮਿਟਾਇਆਂ ਨਾ ਮਿਟਣ ਵਾਲੀ, ਐਸੀ ਧਰਮ ਦੀ ਖਿੱਚ ਲਕੀਰ ਤੁਰਿਆ।
ਜ਼ਖਮ ਬ੍ਰਿਹੜਾ ਯਾਦ ਦੀ ਮਰਹਮ ਲਾਈਏ, ਵੇਖੋ ਕੈਸੀ ਬੰਨ੍ਹਾ ਕੇ ਧੀਰ ਤੁਰਿਆ।

ਗਿਣੇ ਗਏ ਨਾ ਵਰ੍ਹੇ ਦੇ ਵਿੱਚ ਪੂਰੇ, ਯਾਦ ਕਰ ਕੇ ਪ੍ਰਉਪਕਾਰ ਸਾਥੋਂ।
ਚਿਹਰੇ ਜ਼ਰਦ ਹੋਏ ਆਹ ਸਰਦ ਆਵੇ, ਰੁਕੇ ਅਜੇ ਨਾ ਹੰਝੂਆਂ ਹਾਰ ਸਾਥੋਂ।
ਚੋਭੇ ਵਿੱਚ ਕਲੇਜੇ ਵਿਛੋੜਿਆਂ ਨੇ, ਕੱਢੇ ਗਏ ਨਾ ਅਜੇ ਉਹ ਖਾਰ ਸਾਥੋਂ।
ਚੇਤਾ ਚਿਤ ਨੂੰ ਕਰੇ ਉਦਾਸ ਆ ਕੇ, ਪੂਰੇ ਹੋਣ ਨਾ ਕਾਰ ਵਿਹਾਰ ਸਾਥੋਂ।
ਭਾਵੇਂ ਕੋਲ ਅਸਾਡੇ ਅਨਮੋਲ ਸਾਂਭੀ, ਪੂੰਜੀ ਓਸ ਦੇ ਪ੍ਰਉਪਕਾਰ ਦੀ ਏ।
ਫਿਰ ਵੀ ਸੱਲ ਜੁਦਾਈ ਦਾ ਸੱਲਦਾ ਏ, ਪੈਂਦੀ ਝਲਕ ਨਾ ਜਦੋਂ ਨੁਹਾਰ ਦੀ ਏ।

ਉਹਦਾ ਮਿਹਰ ਭਰਿਆ ਹੱਥ ਸਿਰਾਂ ਉਤੋਂ, ਅਸੀਂ ਜਦੋਂ ਦਾ ਵੇਖਿਆ ਦੂਰ ਹੋਇਆ।
ਮਾਰੂ ਭਾਹ ਜਹਾਨ ਦੀ ਸਾੜਿਆ ਏ, ਮਨ ਝੁਲਸ ਕੇ ਵਾਂਗ ਮਨੂਰ ਹੋਇਆ।
ਜੀਹਦੇ ਵਿੱਚ ਸਾਂ ਵੇਖਦੇ ਅਕਸ ਉਹਦਾ, ਸ਼ੀਸ਼ਾ ਟੁੱਟ ਅਰਮਾਨ ਦਾ ਚੂਰ ਹੋਇਆ।
ਵਾਂਗ ਤੂਰ ਪਹਾੜ ਬੇ-ਨੂਰ ਹੋਏ, ਜਦੋਂ ਦੂਰ ਹਜ਼ੂਰ ਦਾ ਨੂਰ ਹੋਇਆ।
ਜਦੋਂ ਜਦੋਂ ਵੀ ਆਵੇ ਖਿਆਲ ਉਹਦਾ, ਉਹਦੀ ਯਾਦ ਦਾ ਹਾਰ ਪ੍ਰੋਈਦਾ ਏ।
ਉਹਦੇ ਜਾਣ ਦਾ ਜਦੋਂ ਅਹਿਸਾਸ ਟੁੰਬੇ, ਉਹਲੇ ਬੈਠ ਜਹਾਨ ਤੋਂ ਰੋਈਦਾ ਏ।

ਜਦੋਂ ਵਿਚਰੀਏ ਬ੍ਰਿਹੋਂ ਦੇ ਥਲਾਂ ਅੰਦਰ, ਹੋਵੇ ਖੁਸ਼ਕ ਫਿਰ ਲਬੋ ਜ਼ੁਬਾਨ ਸਾਡੀ।
ਉਹਦੀ ਮਿਹਰ ਦੇ ਚੱਟ ਤਰੇਲ ਕਤਰੇ, ਫੇਰ ਪਰਤ ਆਵੇ ਜਾਂਦੀ ਜਾਨ ਸਾਡੀ।
ਉਹਦੇ ਨੂਰ ਦੀ ਆਣ ਸ਼ੁਆ ਰੋਕੇ, ਕੀਤੀ ਰੂਹ ਹਨੇਰੇ ਹੈਰਾਨ ਸਾਡੀ।
ਖਬਰੇ ਓਸ ਦੇ ਤੀਕ ਵੀ ਪਹੁੰਚਦੀ ਏ, ਗੀਤ ਬ੍ਰਿਹੜੇ ਦੀ ਲੰਮੀ ਤਾਨ ਸਾਡੀ।
ਹੱਛਾ ਤੂੰ ਤਾਂ ਗਿਓਂ ਛੁਡਾ ਪੱਲਾ, ਖੋਹ ਸਕਦਾ ਨਾ ਕੋਈ ਯਾਦ ਤੇਰੀ।
ਰਹਿਸੇਂ ਵੱਸਦਾ ਰੱਸਦਾ ਹਸ਼ਰ ਤੀਕਰ, ਦੁਨੀਆਂ ਦਿਲਾਂ ਵਿੱਚ ਰਹੂ ਆਬਾਦ ਤੇਰੀ।

ਭਾਨ ਉਦੈ ਕਰਕੇ ਸੋਹਣਾ ਆਪ ਹੱਥੀਂ, ਜਿਹੜੀ ਦੇ ਗਿਓਂ ਸੋਨ ਸਵੇਰ ਸਾਨੂੰ।
ਉਹਦੇ ਨੂਰ ਖਿਲਾਰੀਆਂ ਸੋਨ ਰਿਸ਼ਮਾਂ, ਰੌਸ਼ਨ ਆਣ ਕੀਤਾ ਓਵੇਂ ਫੇਰ ਸਾਨੂੰ।
ਕੁੰਜੀ ਦੇ ਗਿਓਂ ਨਿਹਮਤ ਖਜ਼ਾਨਿਆਂ ਦੀ, ਮਿਲੀਆਂ ਬਰਕਤਾਂ ਬਖਸ਼ਸ਼ਾਂ ਢੇਰ ਸਾਨੂੰ।
ਤੇਰੇ ਵਾਂਗ ਹੀ ਏਸ ਦੀ ਹੈ ਰਹਿਮਤ, ਸੱਕਣ, ਮੁਸ਼ਕਲਾਂ ਕਦੇ ਨਾ ਘੇਰ ਸਾਨੂੰ।
ਸਾਰੇ ਜਗਤ ਤੇ ਸੱਚ ਦਾ ਦੇ ਹੋਕਾ, ਦੱਸਣ ਜਾਵਾਂਗੇ ਉੱਚ ਵੀਚਾਰ ਤੇਰੇ।
ਭੁੱਲਣਹਾਰ ਹਾਂ ਬਾਜਵਾ ਮਿਹਰ ਰੱਖੀਂ, ਭੁੱਲਣ ਕਦੇ ਨਾ ਪ੍ਰਉਪਕਾਰ ਤੇਰੇ।

# ਗੁਰੂ ਜਗਜੀਤ ਕਰਦੇ ਕਮਾਲ ਆ

ਪੂਰਨ ਸਿੰਘ ਨਿਰਾਲਾ

**ਢੇਰ ਸਾਰੀਆਂ ਪੁਸਤਕਾਂ ਦਾ ਕਰਤਾ ਪੂਰਨ ਸਿੰਘ ਨਿਰਾਲਾ ਕਵੀ ਹੈ ਅਲਬੇਲਾ ਕਵੀ। ਉਸ ਦੀਆਂ ਕਵਿਤਾਵਾਂ ਦਾ ਮੁੱਖ ਕੇਂਦਰ ਸਤਿਗੁਰੂ ਹੈ ਜਾਂ ਸਿੱਖ ਇਤਿਹਾਸ। ਆਪਣੀ ਕਿਰਤ ਵਿਰਤ ਕਰਦਾ ਸਤਿਗੁਰੂ ਦੀ ਸਿਫਤ ਸਲਾਹ ਵਿਚ ਉਸ ਦੀ ਕੀਤੀ ਕਾਵਿ ਰਚਨਾ ਬਹੁ ਚਰਚਿਤ ਹੁੰਦੀ ਹੈ। ਹਥਲੀ ਰਚਨਾ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਹੈ। – ਸੰਪਾਦਕ**

ਸਤਿਗੁਰੂ ਜੀਹਦੇ ਵੱਲ,
ਉਹਦੇ ਸਾਰੇ ਕੰਮ ਹੱਲ,
ਨਾਲੇ ਹੋਵੇ ਬਲ ਬਲ,
ਦੁੱਖਾਂ ਵਿਚੋਂ ਕੱਢੇ ਜਿਵੇਂ ਮੱਖਣ 'ਚੋਂ ਵਾਲ ਆ,
ਗੁਰੂ ਜਗਜੀਤ.......।।

ਬੜਾ ਕਰਦੇ ਪਿਆਰ,
ਕਿਵੇਂ ਕਰਾਂ ਵਿਸਤਾਰ,
ਜਨ ਜਨ ਦੇਂਦੇ ਤਾਰ,
ਗੱਭਰੂ ਵੀ ਖੁਸ਼ ਤੇ ਬਿਰਧ ਬਾਲ ਆ,
ਗੁਰੂ ਜਗਜੀਤ.......।।

ਜਿਹੜਾ ਕਰੇ ਅਰਦਾਸ,
ਪੂਰਾ ਰੱਖ ਵਿਸ਼ਵਾਸ,
ਉਹਦੇ ਕੰਮ ਹੁੰਦੇ ਰਾਸ,
ਹੋਂਵਦਾ ਅਸਾਨ ਜੋ ਮੁਹਾਲ ਆ,
ਗੁਰੂ ਜਗਜੀਤ.......।।

ਆਪ ਕਰ ਰਹਿਨੁਮਾਈ,
ਛੋਟੇ ਬੱਚਿਆਂ ਦੇ ਤਾਈਂ,
ਰਾਗ ਜਾਣ ਸਿਖਲਾਈ,
ਕਰ ਜ਼ਿੰਦਗੀ ਨੂੰ ਦੇਣ ਮਾਲਾਮਾਲ ਆ,
ਗੁਰੂ ਜਗਜੀਤ.......।।

ਮਰਿਯਾਦਾ ਕੋਹਨੂਰ,
ਸੁਚ ਰੱਖਣੀ ਜ਼ਰੂਰ,
ਸਾਰੇ ਜੱਗ ਮਸ਼ਹੂਰ,
ਸਫਾਈ ਸੁੱਚ ਹਰ ਪੱਖ ਦਾ ਖਿਆਲ ਆ,
ਗੁਰੂ ਜਗਜੀਤ.......।।

ਕਿੰਨਾ ਸੇਵਕਾਂ ਲਈ ਪਿਆਰ,
ਛੱਡ ਕੋਠੀਆਂ ਛਮਾਰ,
ਦੇਈ ਜਾਣ ਦਿਲਦਾਰ,
ਰਹਿੰਦੇ ਹਰ ਵੇਲੇ ਹੀ ਦਿਆਲ ਆ,
ਗੁਰੂ ਜਗਜੀਤ.......।।

ਰਾਮਸਰ ਦਾ ਕਿਨਾਰਾ,
ਲੱਗੇ ਸਵਰਗਾਂ ਨਜਾਰਾ,
ਹੋਵੇ ਪਾਰ ਤੇ ਉਤਾਰਾ,
ਜੋ ਕਰੇ ਇਸ਼ਨਾਨ ਹੁੰਦਾ ਖੁਸ਼ਹਾਲ ਆ,
ਗੁਰੂ ਜਗਜੀਤ.......।।

ਚੱਲੇ ਲੰਗਰ ਹਮੇਸ਼ਾ,
ਪ੍ਰਤਾ ਕੇ ਲਿਆ ਵੇਖ,
ਭੁੱਖ ਹੋਵੇ ਹਾੜ ਜਾਂ ਸਿਆਲ ਆ,
ਗੁਰੂ ਜਗਜੀਤ.......।।

ਲਾਏ ਸੁੰਦਰ ਨੇ ਫੁੱਲ,
ਦੱਸਾਂ ਉਹਨਾਂ ਦਾ ਕੀ ਮੁੱਲ,
ਖੁਸ਼ਬੋਆਂ ਨੇ ਅਮੁੱਲ,
ਦੇਵਾਂ ਕੀ ਬਹਾਰਾਂ ਦੀ ਮਸਾਲ ਆ,
ਗੁਰੂ ਜਗਜੀਤ.......।।

ਨਾਮ ਬਾਣੀ ਪ੍ਰਤਾਪ,
ਵੇਖ ਵਰਨੀਆਂ ਤੇ ਜਾਪ,
ਕੱਟੇ ਜਾਣ ਸੰਤਾਪ,
ਹੁੰਦੇ ਪ੍ਰਯੋਗ ਵੇਖੇ ਹਰ ਸਾਲ ਆ,
ਗੁਰੂ ਜਗਜੀਤ.......।।

ਵੇਖੇ ਮੇਲਿਆਂ ਦੇ ਠਾਠ,
ਭਾਵੇਂ ਰੰਕ ਭਾਵੇਂ ਰਾਠ,
ਭਾਵੇਂ ਕਿੰਨੇ ਠਾਠ ਬਾਠ,
ਇਕੋ ਪੰਕਤੇ ਹੀ ਦੇਂਵਦੇ ਖੁਸ਼ਹਾਲ ਆ,
ਗੁਰੂ ਜਗਜੀਤ.......।।

ਇਹ ਤਾਂ ਆਪ ਹੈ ਦਾਤਾਰ,
ਜਾਂ ਫਿਰ ਰੱਬੀ ਅਵਤਾਰ,
ਰਿਹਾ ਦੁਨੀਆਂ ਨੂੰ ਤਾਰ,
ਕੱਟੇ ਸਾਰੇ ਪੂਰਨ ਭਰਮ ਜਾਲ ਆ,
ਗੁਰੂ ਜਗਜੀਤ......।।

# ਗੁਰੂ ਜੀ ਦੇ ਗੁਣ

**ਬਲਦੇਵ ਸਿੰਘ ਵੜੈਚ**

***ਬਲਦੇਵ ਸਿੰਘ ਵੜੈਚ ਕਵੀ ਹੈ। ਉਸ ਦੀ ਕਵਿਤਾ ਉਸਦੇ ਦਿਲ ਦੀ ਆਵਾਜ਼ ਹੁੰਦੀ ਹੈ। ਉਸ ਦੀ ਪੇਸ਼ਕਾਰੀ ਵੀ ਕਮਾਲ ਦੀ ਹੁੰਦੀ ਹੈ। ਉਹ ਆਪਣੇ ਪਿੰਡ ਦਾ ਸਰਪੰਚ ਵੀ ਰਿਹਾ ਹੈ। ਪਰ ਗੁਰੂ ਘਰ ਵਿਚ ਉਹ ਨਿਮਾਣਾ ਸਿਖ ਹੈ। ਇਹ ਕਵਿਤਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਪਮਾ ਦਰਸਾਉਂਦੀ ਹੈ। -ਸੰਪਾਦਕ***

*ਗੁਣ ਗਿਣਿਆਂ ਗਿਣੇ ਨਹੀਂ ਜਾਣੇ ਗੁਰੂ ਜਗਜੀਤ ਸਿੰਘ ਜੀ ਦੇ,*
*ਉਸ ਕੰਗਲੇ ਬਣਾ ਦਿੱਤੇ ਰਾਣੇ, ਗੁਰੂ ਜਗਜੀਤ ਸਿੰਘ ਦੇ।*

*ਭਰ ਕੇ ਨਜ਼ਰ ਜਿਹਨੂੰ ਇਸ ਨੇ ਤੱਕ ਲਿਆ,*
*ਮਾਨੋਂ ਉਸ ਕੰਗਲੇ ਇੰਦਰ ਰਾਜ ਪਾ ਲਿਆ,*
*ਆ ਕੇ ਚਰਨਾਂ 'ਚ ਮੱਲ ਲੌ ਠਿਕਾਣੇ, ਗੁਰੂ ਜਗਜੀਤ ਸਿੰਘ ਦੇ।*
*ਗੁਣ ਗਿਣਿਆਂ ਗਿਣੇ ਨਹੀਂ ਜਾਣੇ ਗੁਰੂ ਜਗਜੀਤ ਸਿੰਘ ਦੇ,*
*ਉਸ ਕੰਗਲੇ ਬਣਾ ਦਿੱਤੇ ਰਾਣੇ, ਗੁਰੂ ਜਗਜੀਤ ਸਿੰਘ ਦੇ।*

*ਬੇਮੁੱਖ ਹੋਇਆਂ ਨੂੰ ਵੀ ਇਹ ਕਦੇ ਨਹੀਂ ਵਿਸਾਰਦਾ,*
*ਅਉਗਣਾਂ ਦੇ ਅਸੀਂ ਭਰੇ ਇਹ ਤਾਂ ਵੀ ਹੈ ਪਿਆਰਦਾ,*
*ਸਾਨੂੰ ਭਾਵੇਂ ਜਿਉਂ ਸਾਂਭਦੀ ਨਿਆਣੇ, ਗੁਰੂ ਜਗਜੀਤ ਸਿੰਘ ਦੇ।*
*ਗੁਣ ਗਿਣਿਆਂ ਗਿਣੇ ਨਹੀਂ ਜਾਣੇ ਗੁਰੂ ਜਗਜੀਤ ਸਿੰਘ ਦੇ,*
*ਉਸ ਕੰਗਲੇ ਬਣਾ ਦਿੱਤੇ ਰਾਣੇ, ਗੁਰੂ ਜਗਜੀਤ ਸਿੰਘ ਦੇ।*

*ਅਰਦਾਸ ਕਰੋ ਚਰਨਾਂ 'ਚ ਖਾਲੀ ਨਹੀਂ ਜੇ ਜਾਂਵਦੀ,*
*ਕਈ ਵਾਰ ਅਜਮਾਇਆ ਸਾਰੀ ਸੰਗਤ ਅਲਾਂਵਦੀ,*
*ਭਰੋ ਝੋਲੀਆਂ ਨਾਂ ਮੁੱਕਦੇ ਖਜ਼ਾਨੇ, ਗੁਰੂ ਜਗਜੀਤ ਸਿੰਘ ਦੇ।*
*ਗੁਣ ਗਿਣਿਆਂ ਗਿਣੇ ਨਹੀਂ ਜਾਣੇ ਗੁਰੂ ਜਗਜੀਤ ਸਿੰਘ ਦੇ,*
*ਉਸ ਕੰਗਲੇ ਬਣਾ ਦਿੱਤੇ ਰਾਣੇ, ਗੁਰੂ ਜਗਜੀਤ ਸਿੰਘ ਦੇ।*

*ਰਾਗ ਸ਼ਾਲਾ ਬਿਰਧਸ਼ਾਲਾ ਗਊਸ਼ਾਲਾ ਹਾਕੀਸ਼ਾਲਾ,*
*ਵਿਦਿਅਕ ਜਥਾ ਕਰਨ ਕਥਾ ਬੜੇ ਹੀ ਨੇ ਬਾਕੀ ਸ਼ਾਲਾ,*
*ਥਾਪੇ ਜਥੇਦਾਰ ਸੂਬੇ ਬੌਹ ਸਿਆਣੇ, ਗੁਰੂ ਜਗਜੀਤ ਸਿੰਘ ਦੇ।*
*ਗੁਣ ਗਿਣਿਆਂ ਗਿਣੇ ਨਹੀਂ ਜਾਣੇ ਗੁਰੂ ਜਗਜੀਤ ਸਿੰਘ ਦੇ,*
*ਉਸ ਕੰਗਲੇ ਬਣਾ ਦਿੱਤੇ ਰਾਣੇ, ਗੁਰੂ ਜਗਜੀਤ ਸਿੰਘ ਦੇ।*

*ਕੱਲੇ-ਕੱਲੇ ਸਿੱਖ ਇਹਦੇ ਹੋਲੇ ਮੇਲੇ ਨੇ ਕਰਾਂਵਦੇ,*
*ਸੇਵਕਾਂ ਨੂੰ ਸੁਖ ਦਿਤੇ ਸਾਰੇ ਨੇ ਜਹਾਨ ਦੇ,*
*'ਬਲ-ਦੇਵ' ਪਿਆ ਤਾਈਂ ਮੌਜਾਂ ਮਾਣੇ, ਗੁਰੂ ਜਗਜੀਤ ਸਿੰਘ ਦੇ,*
*ਗੁਣ ਗਿਣਿਆਂ ਗਿਣੇ ਨਹੀਂ ਜਾਣੇ ਗੁਰੂ ਜਗਜੀਤ ਸਿੰਘ ਦੇ,*
*ਉਸ ਕੰਗਲੇ ਬਣਾ ਦਿੱਤੇ ਰਾਣੇ, ਗੁਰੂ ਜਗਜੀਤ ਸਿੰਘ ਦੇ।*

# ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿਚ

# ਤਰਲੋ ਮੱਛੀ

**ਚਰਨਜੀਤ ਕੌਰ ਧਾਲੀਵਾਲ ਸੈਦੋਕੇ (ਜਰਮਨੀ)**

**ਚਰਨਜੀਤ ਕੌਰ ਅਟਵਾਲ ਦੀ ਇਸ ਕਵਿਤਾ ਵਿਚ, ਬਿਰਹਾ ਕੁਠੀ ਆਤਮਾ, ਸਤਿਗੁਰੂ ਜਗਜੀਤ ਦੇ ਸਦੀਵੀ ਵਿਛੋੜੇ ਵਿਚ ਕੁਰਲਾਂਦੀ ਪ੍ਰਗਟ ਹੁੰਦੀ ਹੈ। ਸਤਿਗੁਰੂ ਜੀ ਸਾਰੇ ਕੂਕਿਆਂ ਦਾ ਬਾਗ ਵੀਰਾਨ ਕਰ ਗਏ। -ਸੰਪਾਦਕ**

ਹੋਈ ਤਰਲੋ ਮੱਛੀ ਜਾਨ, ਤੇਰੇ ਬਿਨ ਸਤਿਗੁਰ
ਮੇਰੀ ਜ਼ਿੰਦਗੀ ਦਾ ਬਾਗ਼ ਵੈਰਾਨ, ਤੇਰੇ ਬਿਨ ਸਤਿਗੁਰ।

ਤੇਰੇ ਦਰਸ਼ਨ ਦੀ ਮੈਂ ਰੋਗਣ, ਕਿਵੇਂ ਝੱਲੀ ਹੋਈ ਵਿਯੋਗਣ,
ਦਿਲ ਦਰਦਾ ਪੀੜਾਂ ਭੋਗਣ, ਆ ਦਰਸ ਦੇਈਂ ਭਗਵਾਨ,
ਤੇਰੇ ਬਿਨ ਸਤਿਗੁਰ, ਤੇਰੇ ਬਿਨ ਸਤਿਗੁਰ,
ਮੇਰੀ ਜ਼ਿੰਦਗੀ ਦਾ ਬਾਗ਼ ਵੈਰਾਨ, ਤੇਰੇ ਬਿਨ ਸਤਿਗੁਰ।

ਹੋਈ ਕੂਕਾਂ ਕੂਕਦੀ ਕਾਲੀ, ਹੁਣ ਜਿੰਦ ਹਿਜਰਾਂ ਨੇ ਖਾ ਲਈ,
ਆ ਚਰਨਾਂ ਦੇ ਨਾਲ ਲਾ ਲਈ, ਮੇਰੀ ਕਰ ਇੱਛਾ ਪਰਵਾਨ,
ਤੇਰੇ ਬਿਨ ਸਤਿਗੁਰ, ਤੇਰੇ ਬਿਨ ਸਤਿਗੁਰ,
ਮੇਰੀ ਜ਼ਿੰਦਗੀ ਦਾ ਬਾਗ਼ ਵੈਰਾਨ, ਤੇਰੇ ਬਿਨ ਸਤਿਗੁਰ।

"ਗੁਰੂ ਜਗਜੀਤ" ਪਿਆਰ ਦੇ ਰੰਗ, ਕੋਈ ਦੱਸ ਦਿਓ ਜੀ ਢੰਗ,
ਜਾਣ ਔਖੀਆਂ ਘੜੀਆਂ ਲੰਘ, ਮੇਰੇ ਦਿਲ ਦਾ ਹੋਇਆ ਘਾਣ,
ਤੇਰੇ ਬਿਨ ਸਤਿਗੁਰ, ਤੇਰੇ ਬਿਨ ਸਤਿਗੁਰ,
ਮੇਰੀ ਜ਼ਿੰਦਗੀ ਦਾ ਬਾਗ਼ ਵੈਰਾਨ, ਤੇਰੇ ਬਿਨ ਸਤਿਗੁਰ।

'ਧਾਲੀਵਾਲ' ਤਾਂ ਮੰਗਦੀ ਦਰਸ਼ਨ, ਮੇਰੇ ਨੈਣ ਵਿਚਾਰੇ ਤਰਸਣ,
ਲੱਗੇ ਗੁਰੂ ਦੀ ਰਹਿਮਤ ਵਰਸਣ, ਨਿੱਤ ਭੈਣੀ ਸਾਹਿਬ ਧਿਆਨ,
ਤੇਰੇ ਬਿਨ ਸਤਿਗੁਰ, ਤੇਰੇ ਬਿਨ ਸਤਿਗੁਰ,
ਮੇਰੀ ਜ਼ਿੰਦਗੀ ਦਾ ਬਾਗ਼ ਵੈਰਾਨ, ਤੇਰੇ ਬਿਨ ਸਤਿਗੁਰ।

# सनातन संस्कृति के संरक्षक
# सद्‌गुरु श्री जगजीत सिंह की काशी यात्रा : एक संस्मरण

*डॉ. रेणु द्विवेदी, सम्पूर्णानन्द संस्कृत वि.वि.*

*श्री सद्‌गुरु जगजीत सिंह जी ने कृपा करी सम्पूर्णानन्द सस्कृत वि.वि. वाराणसी में एक पीठ स्थापित हुई इस पीठ का नाम सद्‌गुरु राम सिंह पीड रखा गया। इस पीठ के अतंर्गत सिक्ख इतिहास सम्बंधी गोस्ठीयां और शोध कार्य चलते रहे हैं। डॉ. श्रीमति रेणु द्विवेदी इस पीठ की संयोजक रही है उसने इस पीठ में बहुत परिश्रम से कार्य किया है। उसका अपनी डीलिट का शोध कार्य भी सद्‌गुरु राम सिंह जी तक है। इस रचना में डॉ. श्रीमति रेणु द्विवेदी ने श्री सद्‌गुरु जगजीत सिंह जी के काशी विश्विद्यालय (वाराणसी) में दर्शन देने को अंकित किया है। किस तरह से सद्‌गुरु जी का वहां पर पर्दापण सतं एवं सद्‌गुरु परम्परा में विश्व विश्विद्यालय स्त्रर पर सबको प्रभावित कर गया। इस डॉ. श्रीमति रेणु द्विवेदी ने सम्पूर्णानन्द सस्कृत विश्व विश्विद्यालय के कुलपति डा. मण्डन मिश्र के शब्दों में भी अंकित किया है। पाठकों के ज्ञान में यह रचना वृद्धि करेगी। —संपादक*

भारत की सांस्कृतिक राजधानी तथा सर्वविद्या एवं धर्म की केन्द्र स्थली काशी नगरी का अपूर्व गौरव शास्त्रों में वर्णित है। बुद्ध, महावीर, शंकराचार्य, रामानन्द, सन्त तुलसी, कबीर स्वामी तथा गुरु नानक देव जैसे धर्माचार्यों और चिन्तकों का इस नगरी से गहरा सम्बन्ध रहा है। यहाँ सभी धार्मिक परम्पराएँ एक साथ समभाव से रहती चली आयी हैं। ऐसे सर्व धर्म समन्वय की केन्द्र भूमि काशी नगरी में नामधारी सिक्ख पंथ के 15वें गुरु सद्‌गुरु श्री जगजीत सिंह का पदार्पण अपने आप में एक ऐतिहासिक उपलब्धि रहा है। आज 'सतजुग' के इस स्मृति अंक हेतु मैं अतीत के उस झरोखे से किंचित पुष्पों का चयन कर आप सबके साथ उस गौरवमय क्षण को साझा करना चाहती हूँ।

अस्सी एवं नब्बे के दशक में भारत की परिस्थितियाँ कुछ भिन्न प्रकार की थीं। कुछ विलगाववादी ताकतें समन्वयवादी ताकतों पर भारी पड़ रही थीं जिसका दुष्प्रभाव भी समाज पर दिखायी दे रहा था। काशी का समन्वयवादी बुद्धिजीवी वर्ग भी इस समन्वय के प्रति संवेदनशील था और इसी समय दैवयोग से काशी के विद्वत समाज का सम्पर्क सद्‌गुरु श्री जगजीत सिंह से हुआ। सद्‌गुरु जी अलौकिक व्यक्तित्व के स्वामी थे। उनके हृदय में एक साथ सनातन संस्कृति, सिक्ख मर्यादा और मानवीय संवेदना की त्रिवेणी प्रवाहित हो रही थी। वे भारत की प्राचीन ऋषि परम्परा के साक्षात् मूर्तिमान स्वरूप थे। उनके आचरण की पवित्रता उनकी कर्मठता तथा उनके द्वारा चलाये जा रहे सामाजिक सुधार कार्यक्रमों की सुगंध देश–विदेश में भी फैल रही थी। इसी परिप्रेक्ष्य में सम्पूर्णानन्द संस्कृत विश्वविद्यालय ने ऐसे सन्त पुरुष का अभिनन्दन करने हेतु सद्‌गुरु जी को विश्वविद्यालय में आमंत्रित किया। सद्‌गुरु जी ने इस आमंत्रण को स्वीकार किया तथा 7 दिसम्बर 1995 ई0 में विश्वविद्यालय में सद्‌गुरु जी का भव्य 'प्रवचनाभिनन्दन' कार्यक्रम आयोजित किया

गया। तत्कालीन कुलपति प्रो० वी. वेंकटाचलम् जी के कार्यकाल में सद्‌गुरु जगजीत सिंह जी का यह प्रथम काशी आगमन था। यह काशीवासियों के लिए तथा सम्पूर्णानन्द संस्कृत विश्वविद्यालय के लिए भी अत्यन्त गौरव का विषय था कि वह ऐसे धर्मनिष्ठ गुरु का स्वागत कर रही थी।

जैसा कि सद्‌गुरु जी को समर्पित 'अभिनन्दन–पत्र' में कहा भी गया था कि – आप गुरु नानक परम्परा के 15वें उत्तराधिकारी हैं, जिनमें भारत की ऋषि परम्परा साक्षात् मूर्तिमान हो रही है...... विश्वविद्यालय परिवार आपका अभिनन्दन कर गौरव का अनुभव कर रहा है।'

सद्‌गुरु श्री जगजीत सिंह का अभिनन्दन करते हुए विश्वविद्यालय के सम्मानित आचार्य पं० रामप्रसाद त्रिपाठी जी ने कहा कि 'सिक्ख गुरुओं में 'सेवा' का आदर्श दिखायी देता है। सेवा धर्म का मूल रूप हमने भैंणी साहब में प्रत्यक्ष देखा है। संत जन जिस आत्मीयता के साथ दु:खी एवं संतृप्त जनता की सेवा करते हैं वह हमारे यहाँ घरों में भी मिलनी मुश्किल है। इस प्रकार के आचरण की पवित्रता अन्यत्र देखने को नहीं मिलती।' तत्कालीन कुलपति प्रो० वी. वेंकटाचलम् जी ने अपने अध्यक्षीय उद्‌बोधन में कहा कि 'इस विश्वविद्यालय की परम्परा में गुरु नानक जयन्ती के साथ–साथ विभिन्न सिक्ख संतों का समागम होता रहा है। महापुरुषों का सान्निध्य भगवत्कृपा से ही प्राप्त होता है। आज नामधारी सिक्ख सम्प्रदाय के सर्वोच्च गुरु सद्‌गुरु संत जगजीत सिंह का पदार्पण विश्वविद्यालय के इस ऐतिहासिक भवन में एक प्रकार से नया इतिहास बनाने के रूप में ही हुआ है।' (विश्वविद्यालय वार्ता जनवरी–दिसम्बर 1996 पृ० 55–56)

और सचमुच सद्‌गुरु श्री जगजीत सिंह जी ने अपनी इस ऐतिहासिक यात्रा को एक नया आयाम प्रदान किया। सद्‌गुरु जी के हृदय में अपने देश, धर्म और संस्कृति के लिए असीम श्रद्धा और लगाव था। वे हमेशा ऐसे रास्तों और ऐसी संस्थाओं के निर्माण के लिए तत्पर रहते थे जिससे भारतीय संस्कृति और गुरुओं की वाणी का समुचित उत्थान हो, सत्कार हो। इस विश्वविद्यालय की विद्वत् परम्परा और अध्ययन–अध्यापन की सहिष्णुतापूर्ण पारम्परिक प्रणाली को देखकर उन्होंने सिख परम्परा और सनातन परम्परा के समन्वयात्मक अध्ययन–अध्यापन हेतु एक अध्ययन पीठ स्थापित करने की इच्छा व्यक्त की। शिष्य के लिए सद्‌गुरु की इच्छा उसका आदेश होता है और उसे पूरा करने में वह अपने को कृत्य–कृत्य समझता है। विश्वविद्यालय में उन्होंने अपने प्रवचनामृत से विद्वत समाज को अभिभूत कर दिया।

अपने प्रवचन में उन्होंने कहा भी कि गुरुवाणी में गुरुओं की परम्परा और उनकी उदारवृति सर्वत्र दिखायी देती है। भारतीय संस्कृति की रक्षा करना एवं एकनिष्ठ होकर लोक सेवा करना ही संत परम्परा का विशेष दायित्व है। उन्होंने कहा कि सद्‌गुरु वही है जो अमृत वचन बोले। स्वधर्म निष्ठा जितनी आवश्यक है, परधर्म का सम्मान करना भी उतना ही आवश्यक है। (विश्वविद्यालय वार्ता पृ० 55–56) उन्होंने भारतीय संस्कृति के प्रमुख तत्त्वों का विश्लेषण करते हुए उनमें पवित्रता, सदाचरण, गौसेवा, राष्ट्रभक्ति तथा हिन्दुत्व की रक्षा को सनातन संस्कृति का आवश्यक अंग माना और विद्वत समाज का ध्यान इस ओर आकृष्ट किया कि नामधारी संत इन भारतीय संस्कृति के प्रमुख अंगों को अपने जीवन में आत्मसात किये हुए हैं। सद्‌गुरु जी ने 12वें पातशाह सद्‌गुरु रामसिंह जी के जीवन की प्रधान

विशेषताओं का उल्लेख करते हुए यह स्थापित किया कि "सद्‌गुरु जी का व्यक्तित्व एवं उनका् कर्म सनातन संस्कृति के संरक्षणार्थ था अतः उनके ऐतिहासिक व्यक्तित्व का आकलन उक्त तथ्यों से ही किया जा सकता है।" उपर्युक्त विशेषताओं के क्रम में उन्होंने इस विश्वविद्यालय में समस्त गुरु परम्परा के अध्ययन के साथ–साथ भारतीय धर्म संस्कृति के समन्वयात्मक स्वरूप को प्रस्तुत करने के लिए एक अध्ययन पीठ स्थापित करने की घोषणा की, जिसका समस्त विद्वत समाज ने हर्षध्वनि एवं करतल ध्वनि से स्वागत किया। तत्कालीन दर्शन संकायाध्यक्ष प्रो0 राधेश्यामधर द्विवेदी जी ने सद्‌गुरु जगजीत सिंह जी का स्वागत करते हुए कहा कि – आदिगुरु नानक देव की परम्परा में विराजमान संत श्री जगजीत सिंह का इस ऐतिहासिक भवन में आगमन ही ऐतिहासिक महत्त्व का है। उन्होंने कहा कि इस विश्वविद्यालय में सिख गुरुओं की वाणियों का अध्ययन–अध्यापन कराया जाता है। समस्त गुरुवाणी संस्कृत के साथ सम्पृक्त हो, इसके लिए विश्वविद्यालय में 'गुरु परम्परा अध्ययन पीठ' की स्थापना की ओर उठाया गया यह कदम भविष्य में अनेक रूप में प्रतिफलित हो इसकी आशा की जानी चाहिए।

विद्वत समाज की यह आशा पूर्ण हुई और एक वर्ष के अन्दर ही इस विश्वविद्यालय में 'सद्‌गुरु रामसिंह जी महाराज पीठ' की स्थापना कर दी गयी, जिसका विधिवत उद्‌घाटन करते हुए पुनः 15 दिसम्बर 1996 ई0 सन् में सद्‌गुरु जी का द्वितीय काशी आगमन हुआ। विश्वविद्यालय के तत्कालीन कुलपति प्रो0 मण्डन मिश्र जी ने अभिनन्दन पत्र–नारिकेल एवं उत्तरीय प्रदान कर उनका हार्दिक अभिनन्दन एवं स्वागत किया। कुलपति प्रो0 मण्डन मिश्र जी ने कहा कि "हमारा भारतीय वाङ्मय गुरुओं की महिमा से मण्डित रहा है। आज आपके इस विश्वविद्यालय में द्वितीय पदार्पण से विश्वविद्यालय परिवार गौरवान्वित हो रहा है। यहाँ अनेकों विधाओं के साधक मनीषी होते आये हैं। आपका आगमन भी इसी क्रम की एक महत्त्वपूर्ण कड़ी है। भारत वर्ष ने संकट के समय गुरुओं से प्रेरणा लेकर अपना कल्याण किया और आगे भी करते रहेंगे।" विश्वविद्यालय में सद्‌गुरु जी द्वारा किये गये योगदान के प्रति आभार व्यक्त करते हुए कुलपति प्रो0 मण्डन मिश्र जी ने पुनः कहा कि – 'विश्वविद्यालय पाठ्यक्रम में सद्‌गुरु जी ने अपने आगमन एवं उसमें सर्वात्मना आर्थिक सहयोग देकर जो पीठ की स्थापना की है वह हमारे लिए गौरव की बात है।'

इस अवसर पर कुलपति प्रो0 मण्डन मिश्र जी ने विश्व विश्रुत वेदान्ती आचार्य पण्डित देवस्वरूप मिश्र द्वारा विरचित अभिनन्दन पत्र, उत्तरीय एवं नारिकेल समर्पित कर सद्‌गुरु जी का अभिनन्दन किया।

उक्त कार्यक्रम में शताधिक संख्या में विद्वान, गणमान्य व्यक्ति, नामधारी संत तथा विद्यार्थी उपस्थित थे। इस प्रकार सद्‌गुरु श्री जगजीत सिंह जी द्वारा वाराणसी के हृदय स्थल सम्पूर्णानन्द संस्कृत विश्वविद्यालय में नामधारी संत परम्परा की अमिट छाप छोड़ दी गयी। आज भी इस विश्वविद्यालय में सद्‌गुरु रामसिंह जी महाराज पीठ द्वारा समय–समय पर गोष्ठी, व्याख्यान तथा छात्र प्रतियोगिताओं के माध्यम से नामधारी संतों, सद्‌गुरुओं का स्मरण किया जाता है तथा विद्यार्थियों को सनातन संस्कृति, सिक्ख मर्यादा, देशभक्ति तथा राष्ट्र गौरव के प्रतीक नामधारी सन्तों के अनुकरणीय चरित्र से प्रेरणा लेने के लिए प्रेरित किया जाता है।

# SATGURU JAGJIT SINGH: PIETY, POLITICS AND ECONOMY

*Prof. Joginder Singh*

***Prof. Joginder Singh is the present Head of Namdhari Guru Ram Singh chair. of Sri Guru Nanak Dev University, Amritsar. The chair was established with the blessings of Satguru Jagjit Singh Ji by S. Parkash Singh Badal, Chief Minister of Punjab. An eminent historian and author of invaluable books Prof. Joginder Singh has manifested the personality of Sri Satguru Ji as torch bearer of Namdhari philosophy in the present article. -Editor***

Satguru Partap Singh (1906-1959) groomed his son and successor, Satguru Jagjit Singh in a period when both Indian nation and community witnessed radical, political and demographic changes in early twentieth century. He could no longer afford to carry on the same ideology of Kuka Movement bequeathed by Satguru Ram Singh and his successor brother Satguru Hari Singh. Satguru Jagjit Singh was born on November 22, 1920 at Bhaini Sahib. His father and spiritual mentor was conscious of the fact that an advancement had taken place in the vernacular system of education. The religious establishments of the Nirmalas, Bhais and Seva Panthis had groomed the tradition of teaching Indian languages like Sanskrit, Braj Basha, Hindi, Gurmukhi and Urdu. These establishments had also groomed the tradition of comparative studies of Hinduism, Sikhism and Islam and their respective mythologies. Alongwith the Sikh Granths, the study of Vedantic literature, Ramayana and Mahabharata was a distinct feature of the vernacular education. With the establishment of the British rule, the curriculam had further been transformed in terms of teaching of Western languages, sciences and study of art and craft. The Brahmos, Christian missionaries, Singh Sabhas, Arya Samajists and Ahmediyas had established their respective educational institutions and imparting modern education alongwiththe teaching of their religions. In early twentieth century the concept of education had further assumed nationalist underpinnings in the wake of Swadeshi Movement. As a result, the concept of national schools/colleges was gaining prominence. In the wake of changing concept of education Satguru Partap Singh founded Namdhari Vidyalaya at Bhaini Sahib in 1928. Its curriculam was a synthesis of vernacular and modern education but it had distinction of imparting Shastri sangeet and devotional singing.

Before admitting his son to his Vidyalaya, Satguru Partap Singh himself taught alphabet of Gurmukhi script and Gurbani. He put his son in the custody of trustworthy confidants like Jathedar Gurmukh Singh Jhabar and Mahant Kesar Singh Majahad. The former being Mukhtiar of Dera Bhaini Sahib gave Beant Ji (childhood name of Satguru Jagjit Singh) physical care and protection and inculcated love for horse riding and rural sports. Jathedar Jhabar accompanied Beant Ji when he visited the villages and towns inhabited by the Namdhari families. Mahant Kesar Singh intimated Beant Ji the relevance of religious matters: recitation of gurbani and meditation on the name of God (naam-simran). They partly filled up the vaccum created by the sudden demise of his reverend mother Bhupinder Kaur in 1924. When Beant Ji was hardly four and half years old he was informally exposed to the learning of Gurmukhi and devotional singing at the dera of Sant Harnam Singh Ghardiwal, Hoshiarpur. Beant Ji also enjoyed the company of several Namdhari youth. However, his formal trainnig and orientation started only when Satguru Partap Singh stayed back at Bhaini Sahib for longer times and got his son admitted in the Namdhari Vidyalaya. Several Namdhari Sants, Swamis, Pandits and Ustads were deployed by Satguru for the exposure of Beant Ji in multi religious and cultural knowledge. Swami Takhat Singh and Ustad Sant Harbhajan Singh narrated legends and recited gurbani to Beant Ji. Master Balwant Singh and Sant Lachhman Singh emphasized on the true recitation of gurbani. Pandit Mansa Singh Kaumi, taught Hindi and Pandit Harbans Lal Sanskrit. Buta Singh Qila Raipurwala and Bhola Singh taught Mathematics and English. Bhai Harnam Singh (Chawinda), Bhai Mastan Singh Patialewale, Ustad Udho Khan and his son Ustad Rahim, Bhai Taba and Bhai Naseer trained Beant Ji in the musicology. As a result of this collective rigorous trainning and orientation Beant Ji learnt to live a disciplined life.

The Namdhari Gurus praised the fact that Guru Nanak Dev and his successors integrated the devotional singing with the spiritual attainments. The Sikh Gurus believed that devotional singing could destroy falsehood in the man and lead him to the spiritual realm. In the Adi Granth, the hymns were classified according to the *ragas* (thirty one) and professional musicians were deployed to perform kirtan in the religious congregations. With the founding of Harmandir Sahib, Amritsar and other gurdwaras, the tradition of kirtan came into being. Moreover, this tradition was further groomed by the deras of the Seva Panthis and Nirmalas in eighteenth and nineteenth century. The modern Sikh organisations (Singh Sabhas, Diwans and Chief Khalsa Diwans) too enriched this tradition when they engaged the services of professional *ragis*. To carry on this Sikh heritage, Namdhari Satguru Ram Singh revived kirtan and formed jathas of devotional singers. His successors Partap Singh and Jagjit Singh were trained in the Shastri Sangeet (vocal and instrumental) by Ustads like Sant Mastan Singh and Bhai Gajja Singh. Satguru Partap Singh deployed professional *rababis* who performed kirtan of *Asa Di Var* in ragas for more than two and half hours in the morning and some hours in the evening. When he established the Namdhari Mahavidalaya in 1928, Bhai Harman Singh (Chavinda) was appointed Ustad for imparting Shastri Sangeet to the students. Ocassionally Bhai Taba and Bhai Naseer performed ragas at Bhaini Sahib till they migrated to Pakistan in 1947. Satguru Partap

